ੴ

ਸਤਿਗੁਰ ਪ੍ਰਸਾਦਿ॥

# ਜੀਵਨ ਗਾਥਾ
# ਮਹਾਰਾਣੀ ਜਿੰਦਾਂ
# (ਜਿੰਦ ਕੌਰ)

ਡਾ. ਹਰਭਜਨ ਸਿੰਘ ਸੇਖੋਂ, ਦਾਖਾ

ਪਹਿਲੀ ਵਾਰ ਛਪੀ
2017


ਲੇਖਕ ਡਾ. ਹਰਭਜਨ ਸਿੰਘ ਸੇਖੋਂ
ਪਿੰਡ ਦਾਖਾ, ਕਾਲਜ ਰੋਡ ਦਾਖਾ,
ਜਿਲ੍ਹਾ ਲੁਧਿਆਣਾ – 141102
e-mail : sekhonhsd@yahoo.com
ਫੋਨ ; 9463377009 (ਭਾਰਤ)

ਕੈਨੇਡਾ
Dr Harbhajan Singh Sekhon
126-32-60 Ave
Surrey B.C. Canda
V3X2L1
Phone 001-778-218-1432

ਮਾਇਕ ਸਹਾਇਤਾ
ਗੁਰਦੁਆਰਾ ਸਿੰਘ ਸਭਾ
ਕਾਲਜ ਰੋਡ, ਦਾਖਾ ਦੀ ਸੰਗਤ ਵੱਲੋਂ

ਛਾਪਕ
ਫੁਆਇਲ ਪਰਿੰਟ੍ਰਜ਼
ਲੁਧਿਆਣਾ
+91-161-2404979, 2404093
email : foilludhiana@gmail.com
www : foilprintersludhiana.com

# ਸਮਰਪਣ

ਮਹਾਰਾਣੀ ਜਿੰਦਾਂ (ਜਿੰਦ ਕੌਰ) ਦੇ 200 ਸਾਲਾ ਜਨਮ 'ਤੇ, ਜਿਸ ਨੇ ਸਿੱਖ ਰਾਜ ਨੂੰ ਬਚਾਉਣ ਲਈ ਅਤਿਅੰਤ ਦੁੱਖੜੇ ਝੱਲੇ ਅਤੇ ਫਿਰੰਗੀ ਦੀ ਈਨ ਨਾ ਮੰਨੀ।

# ਤਤਕਰਾ

# ਮੁੱਖ ਬੰਦ

ਸੰਸਾਰ ਦਾ ਬਹੁਤੇ ਦੇਸ਼ਾਂ ਦਾ ਪਿਛੋਕੜ ਅਨੁਸ਼ਾਸਨ ਹੀਣਤਾ ਦੀ ਜਹਾਲਤ ਵਿੱਚ ਹੀ ਰਿਹਾ ਹੈ। 'ਜਿਸ ਕੀ ਲਾਠੀ ਉਸ ਕੀ ਭੈਂਸ' ਹੋ ਜਾਂਦੀ ਰਹੀ। ਇਸੇ ਕਰ ਕੇ ਸਮੇਂ ਸਮੇਂ ਵਿਦਰੋਹ ਉੱਠੇ, ਬਗਾਵਤਾਂ ਹੋਈਆਂ ਪਰ ਹੱਕ-ਬੇਹੱਕ ਹੀ ਹੁੰਦਾ ਰਿਹਾ। ਇਹੋ ਹਾਲਾਤ ਹਿੰਦੁਸਤਾਨ ਦੇ ਕਈ ਸੂਬਿਆਂ ਨੇ ਹੰਢਾਏ ਪਰ ਬਹੁਤੀ ਕਰੋਪੀ ਪੰਜਾਬ 'ਤੇ ਰਹੀ। ਜ਼ਰ, ਜ਼ੋਰੂ ਅਤੇ ਜ਼ਮੀਨ ਲਈ ਲਹੂ ਦੀਆਂ ਨਦੀਆਂ ਵਗੀਆਂ। ਧਰਮਾਂ ਖ਼ਾਤਰ, ਅਣਖਾਂ ਖ਼ਾਤਰ, ਥੁੜ੍ਹਾਂ ਖ਼ਾਤਰ ਬੜੇ ਉਜਾੜੇ ਹੋਏ। ਹਮਲੇ 'ਤੇ ਹਮਲਾ ਹੁੰਦਾ ਰਿਹਾ ਤੇ ਜ਼ਾਲਮ 17 ਹਮਲੇ ਕਰ ਕੇ ਵੀ ਭੁੱਖਾ ਹੀ ਰਿਹਾ। ਧਨ ਲੁੱਟੇ, ਦੌਲਤਾਂ ਲੁੱਟੀਆਂ, ਬੇ-ਕਸੂਰ ਔਰਤਾਂ ਦੀਆਂ ਅਜ਼ਮਤਾਂ ਲਿਤਾੜੀਆਂ ਜਾਂਦੀਆਂ ਰਹੀਆਂ। ਹਕੀਕਤ ਬੋਲ ਉੱਠੀ 'ਖਾਧਾ ਪੀਤਾ ਲਾਹੇ ਦਾ ਬਾਕੀ ਅਹਿਮਦ ਸ਼ਾਹੇ ਦਾ'। ਇਹਨਾਂ ਵੇਲੇ ਜਿਹੜੀ ਕਸਰ ਰਹਿ ਗਈ ਉਹ ਮੁਹੰਮਦ ਗੌਰੀ ਨੇ ਆ ਕੱਢੀ।

ਪੰਜਾਬੀਆਂ ਨੇ ਇਨ੍ਹਾਂ ਭੈੜੇ ਹਾਲਾਤਾਂ ਨੂੰ ਹੰਢਾ ਕੇ ਵੀ ਹੌਸਲੇ ਨਹੀਂ ਹਾਰੇ। ਸਮਿਆਂ ਦੇ ਸੰਘਰਸ਼ਾਂ ਵਿੱਚੋਂ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸਥਾਪਤ ਹੋਇਆ ਅਤੇ ਲਗਾਤਾਰ ਪੌਣੇ ਅਠਤਾਲੀ ਸਾਲ ਹਲੀਮੀ , ਮੋਹ, ਸਤਿਕਾਰ, ਪਿਆਰ, ਸੇਵਾ, ਪ੍ਰਗਤੀ, ਪਸਾਰ ਤੇ ਸ਼ਾਂਤੀ ਦਾ ਹੁਲਾਰਾ ਦਿੰਦਾ ਰਿਹਾ। ਇਸ ਵਿਸ਼ਾਲ ਸਿੱਖ ਰਾਜ ਦੇ ਚੌਹੀਂ ਪਾਸੀਂ ਅੰਗ੍ਰੇਜ਼ੀ ਰਾਜ ਸਥਾਪਤ ਹੋ ਚੁੱਕਾ ਸੀ ਪਰ ਪੰਜਾਬ ਵਿੱਚ ਵੜਨ ਲਈ ਉਨ੍ਹਾਂ ਦਾ ਦਿਲ ਹੁੰਗਾਰਾ ਨਹੀਂ ਸੀ ਦਿੰਦਾ ਤੇ ਪੈਰ ਥਿੜਕਦੇ ਸਨ ਭਾਵੇਂ ਮਨ ਵਿੱਚ ਲਾਲਚ ਬਹੁਤ ਸੀ। ਸ਼ੇਰ-ਏ-ਪੰਜਾਬ ਦੇ ਅੱਖਾਂ ਮੀਟਣ ਦੀ ਦੇਰ ਸੀ, ਗੋਰੇ ਦੇ ਭਾਗ ਜਾਗ ਪਏ। ਮਹਾਰਾਜਾ ਦੀਆਂ ਨਜ਼ਰਾਂ ਵਿੱਚ ਬਹੁਤ ਹੀ ਵਧੀਆ ਜਾਣੇ ਜਾਂਦੇ ਡੋਗਰਿਆਂ ਜਾਂ ਗਦਾਰਾਂ ਨਾਲ ਗੋਰਿਆਂ ਨੇ ਐਸੀ ਅੱਖ ਮਿਲਾਈ ਅਤੇ ਸੁਆਰਥੀ ਸੋਚ ਨੂੰ ਮੁੱਖ ਰੱਖ ਸਿੱਖ ਰਾਜ ਦੇ ਪਤਨ ਲਈ ਹਰ ਹੀਲਾ-ਵਸੀਲਾ ਵਰਤਿਆ ਅਤੇ ਉਦੋਂ ਤੱਕ ਬੇਚੈਨ ਰਹੇ ਜਿੰਨਾ ਚਿਰ ਪੰਜਾਬ 'ਤੇ ਉਹ ਕਾਬਜ ਨਾ ਹੋਏ। ਇਸੇ ਹੀ ਇਤਿਹਾਸਕ ਕਿੱਸੇ ਨੂੰ ਡਾਕਟਰ ਹਰਭਜਨ ਸਿੰਘ ਸੇਖੋਂ ਜੀ ਨੇ 'ਜੀਵਨ ਗਾਥਾ ਮਹਾਰਾਣੀ ਜਿੰਦਾਂ (ਜਿੰਦ ਕੌਰ)' ਦੇ ਸਿਰਲੇਖ ਹੇਠ ਬੜੇ ਹੀ ਸੰਖੇਪ ਅਤੇ ਸੁਚੱਜੇ ਢੰਗ ਨਾਲ ਪੇਸ਼ ਕੀਤਾ ਹੈ। ਕੌਮ ਦੇ ਸਿਰਲੱਥ ਸਿੰਘਾਂ ਸਿੰਘਣੀਆਂ ਨੇ ਬੜੇ ਯੁੱਧ ਲੜੇ ਪਰ ਹਰ ਬਾਰ ਇਸ ਪਿੱਛੇ ਡੋਗਰਿਆਂ ਦੀ ਕੋਈ ਨਾ ਕੋਈ ਕੋਝੀ ਚਾਲ ਆਣ ਦਿਸੀ। ਖ਼ਾਲਸਾ ਰਾਜ ਨੂੰ ਖ਼ਤਮ ਕਰਨ ਲਈ ਅੰਗਰੇਜ਼ ਨੇ ਮਹਾਰਾਜਾ ਦਲੀਪ ਸਿੰਘ ਨੂੰ ਛੋਟੀ ਉਮਰ ਦਾ ਬਹਾਨਾ ਬਣਾ ਕੇ ਰਾਜ ਗੱਦੀ 'ਤੇ ਨਾ ਟਿਕਣ ਦਿੱਤਾ ਅਤੇ 1849 ਤੋਂ ਬਾਅਦ ਇਸ ਸਿੱਖ ਰਾਜ ਦਾ ਝੰਡਾ ਮੁੜ ਨਾ ਝੁੱਲ ਸਕਿਆ। ਇਸ ਖੁੱਸੇ ਰਾਜ ਦੀ ਪ੍ਰਾਪਤੀ ਲਈ ਅਣਖੀਲੀ ਜਿੰਦਾਂ ਨੇ ਆਖਰੀ ਦਮ ਤੱਕ

ਸੰਘਰਸ਼ ਜਾਰੀ ਰੱਖਿਆ ਪਰ ਗੋਰੀ ਸਰਕਾਰ ਨੇ ਅਨਿਆਂ ਦੀ ਤੱਕੜੀ ਫੜ ਕੇ ਉਸ ਦੀ ਪੇਸ਼ ਨਾ ਜਾਣ ਦਿੱਤੀ। ਇਸ ਸਮੱਸਿਆ ਨੂੰ ਪੰਜਾਬ ਦੇ ਮੁਸ਼ਹੂਰ ਕਵੀ ਜਸਵੰਤ ਸਿੰਘ ਅਸਮਾਨੀ ਇੰਞ ਪੇਸ਼ ਕਰਦੇ ਹਨ:

*ਚਿੱਟੀ ਚਾਦਰ ਇਖਲਾਕ ਦੀ ਹਾਕਮਾਂ ਨੇ, ਧੋਤੀ ਦੁੱਧ ਨਾਲ ਲੀਰੋ ਲੀਰ ਕੀਤੀ।*
*ਬੜੇ ਮੀਸਣੇ ਕਈ ਸ਼ਰੀਫ਼ ਬੀਬੇ, ਕਾਲੀ ਸੋਚ ਦੀ ਪਾਰ ਲਕੀਰ ਕੀਤੀ।*
*ਘਪਲੇ, ਭ੍ਰਿਸ਼ਟ ਤੇ ਚੋਰ-ਬਜਾਰੀਆਂ ਦੀ, ਆਮਦ ਘਰਾਂ ਨੂੰ ਬਹੁਤ ਅਮੀਰ ਕੀਤੀ।*
*ਲੋਕ-ਸੇਵਾ ਨੂੰ ਛੱਡ ਪਏ ਦੌਲਤਾਂ ਨੂੰ, ਮਾਲਾ ਮਾਲ ਸੀ ਨਿੱਜੀ ਤਕਦੀਰ ਕੀਤੀ।*
*ਢੋਡਰ ਕਾਂ ਕਬੀਲੜੇ ਪਾਲਦੇ ਰਹੇ, ਜਿੰਦਾਂ ਨਾਲ ਕਿੰਜ ਉਹਦੀ ਤਕਦੀਰ ਕੀਤੀ।*

ਲਿਖਾਰੀ ਨੇ ਇਸ ਦੁਖਾਂਤ ਨੂੰ ਸੱਤ ਕਾਂਡਾਂ ਵਿੱਚ ਬਿਆਨਿਆਂ ਹੈ। ਪਹਿਲੇ ਕਾਂਡ ਵਿੱਚ ਰਾਣੀ ਜਿੰਦਾਂ ਦੇ ਸਮੁੱਚੇ ਜੀਵਨ ਨੂੰ ਚਿਤਰਿਆ ਹੈ। ਜਿੰਦਾਂ ਨੂੰ ਸੂਰਤ ਤੇ ਸੀਰਤ ਦਾ ਸੁਮੇਲ, ਠੰਢੇ ਤੇ ਉੱਚੇ ਦਿਮਾਗ ਦੀ ਮਲਿਕਾ, ਦਲੇਰੀ ਅਤੇ ਸਹਿਣਸ਼ੀਲਤਾ ਦਾ ਮੁਜੱਸਮਾਂ, ਗੂੜ੍ਹ ਸਿਆਸਤਦਾਨ, ਛੈਲ-ਛਬੀਲੀ ਤੇ ਸਮੇਂ ਨਾਲ ਟੱਕਰ ਲੈਣ ਵਾਲੀ ਅਣਖੀਲੀ ਸ਼ੇਰਨੀ ਦਰਸਾਇਆ ਹੈ। ਉਸ ਨਾਲ ਗੋਰੀ ਸਰਕਾਰ ਨੇ ਹਰ ਧੱਕਾ ਕੀਤਾ ਪਰ ਉਸ ਦੀ ਸਖਸ਼ੀ ਦਹਿਸ਼ਤ ਨੇ ਸਰਕਾਰ ਦੀਆਂ ਨੀਦਾਂ ਸੂਲੀ 'ਤੇ ਟੰਗੀ ਰੱਖੀਆਂ। ਜੇਕਰ ਉਸ ਨੂੰ ਪੰਜਾਬ ਵਿੱਚ ਵਸਦੀ ਰਹਿਣ ਦਿੱਤਾ ਜਾਂਦਾ ਤਾਂ ਮੁੜ ਕੇ ਸਿੱਖ ਰਾਜ ਦਾ ਸੂਰਜ ਬਹੁਤ ਜਲਦ ਚੜ੍ਹ ਪੈਣਾ ਸੀ, ਇਸੇ ਡਰੋਂ ਗੋਰਿਆਂ ਨੇ ਉਸ ਨੂੰ ਪੰਜਾਬ ਤੋਂ ਸਦਾ ਦੂਰ ਰੱਖਿਆ। ਮਾਂ-ਪੁੱਤ ਨੂੰ ਬੜਾ ਖ਼ੱਜਲ-ਖੁਆਰ ਕੀਤਾ:

*ਮਹਿਲਾਂ 'ਚੋਂ ਕੱਢ ਕੇ ਤੇ , ਜੰਗਲੀ ਰੋਲ ਦਿੱਤੇ ਦੋ ਹੀਰੇ।*
*ਰਾਣੀ ਤੋਂ ਮੰਗਤੀ ਬਣਾ, ਨੀ ਤੂੰ ਕੀ ਕੀਤਾ ਤਕਦੀਰੇ।*

ਦੂਜੇ ਕਾਂਡ ਵਿੱਚ ਸਿੱਖ ਰਾਜ ਦੀ ਵਿਸ਼ਾਲਤਾ, ਵਿਕਾਸ-ਸ਼ੀਲਤਾ, ਸੂਰਬੀਰਤਾ ਤੇ ਗਤੀਬੱਧਤਾ ਪੇਸ਼ ਕੀਤੀ ਹੈ। ਫ਼ੌਜ ਨੂੰ ਨਵੀਨਤਾ ਦੇਣ ਲਈ ਹਿੰਦੂ, ਮੁਸਲਮਾਨ ਤੇ ਸਿੱਖ ਫ਼ੌਜੀਆਂ ਤੋਂ ਬਿਨਾ ਇਤਾਲਵੀ, ਫਰਾਂਸੀਸੀ, ਜਰਮਨ, ਰੂਸੀ, ਅਮਰੀਕਨ, ਸਪੈਨਿਸ਼, ਪੁਰਤਗਾਲੀ ਅਤੇ ਅੰਗਰੇਜ਼ ਕੁੱਲ 72 ਅਫ਼ਸਰ ਭਰਤੀ ਕੀਤੇ। ਮਹਾਰਾਜਾ ਰਣਜੀਤ ਸਿੰਘ ਰਾਜ-ਗੱਦੀ 'ਤੇ ਨਹੀਂ ਸਗੋਂ ਆਮ ਕੁਰਸੀ ਤੇ ਬੈਠ ਦੇ, ਲੋਕਾਂ ਵਿੱਚ ਵਿਚਰਦੇ, ਭੇਸ ਬਦਲਾ ਹਾਲਾਤਾਂ ਦੀ ਘੋਖ ਕਰਦੇ, ਜੰਤਾ ਦੇ ਕੂਕਰ ਬਣ ਕੇ ਪੇਸ਼ ਆਉਂਦੇ, ਹਲੇਮੀ ਰਾਜ ਦਾ ਫੁੱਲ ਖਿੜਾਉਂਦੇ ਰਾਜ ਨੂੰ ਬੁਲੰਦੀਆਂ 'ਤੇ ਪਹੁੰਚਾਈ ਫਿਰਦੇ ਸੀ। ਅਚਾਨਕ ਮੌਤ ਦੇ ਬਾਜ ਨੇ ਝਪਟ ਆ ਮਾਰੀ, ਜੇ ਸਵਾਸ ਹੋਰ ਸਾਥ ਦਿੰਦੇ ਤਾਂ ਇਹ ਰਾਜ ਸਮੁੱਚੇ ਏਸ਼ੀਆ ਦੇ ਭਾਗ ਜਗਾ ਦਿੰਦਾ। ਮਹਾਰਾਜੇ ਦੇ ਅਕਾਲ ਚਲਾਣੇ ਤੋਂ ਇੱਕ ਦਮ ਬਾਅਦ ਡੋਗਰੇ ਗਦਾਰਾਂ ਦੀਆਂ ਗਦਾਰੀਆਂ ਰੰਗ ਲੈ ਆਈਆਂ। ਸਵਾਰਥੀ ਸੋਚਾਂ ਨੇ ਰਾਜ ਦੀਆਂ ਚਾਬੀਆਂ ਆਪਣੇ ਹੱਥੀਂ ਜਾ ਫੜਾਈਆਂ ਜੋ

ਪੰਜਾਬੀ ਸੂਰਮਿਆਂ ਦੀਆਂ ਰੂਹਾਂ ਨੂੰ ਬੜਾ ਚਿਰ ਤੜਫਾਉਂਦੀਆਂ ਰਹੀਆਂ। ਇਨ੍ਹਾਂ ਗਦਾਰਾਂ ਨੇ ਪੰਜਾਬ 'ਤੇ ਗੋਰੇ ਦਾ ਰਾਜ ਕਾਇਮ ਕਰਾਇਆ, ਮਹਾਰਾਣੀ ਜਿੰਦਾਂ 'ਤੇ ਉਸ ਦੇ ਅੱਖ ਦੇ ਤਾਰੇ ਦਲੀਪ ਸਿੰਘ ਨੂੰ ਪੰਜਾਬ ਤੋਂ ਸਦਾ ਲਈ ਦੂਰ ਰੱਖ ਕੇ ਪੰਜਾਬ ਅਤੇ ਪੰਜਾਬੀਆਂ ਦੀ ਅਣਖ ਨੂੰ ਦਾਗ ਲਾਇਆ। ਪਰੇਸ਼ਾਨੀਆਂ ਦੇ ਇਸ ਆਲਮ ਵਿੱਚ ਅਣਖੀ ਯੋਧੇ ਫਿਰ ਉੱਠੇ, ਸੰਗਰਾਮ ਮਚਾਏ ਇੱਕ ਪਾਸੇ ਅੰਗਰੇਜ਼ਾਂ, ਗਦਾਰਾਂ ਤੇ ਹਿੰਦੁਸਤਾਨੀ ਫ਼ੌਜਾਂ ਹੁੰਦੀਆਂ ਤੇ ਦੂਜੇ ਪਾਸੇ ਤਲੀ 'ਤੇ ਸੀਸ ਰੱਖੀ ਪੰਜਾਬੀ ਸੂਰਮੇ ਜੂਝਦੇ। ਇਨ੍ਹਾਂ ਹਾਲਾਤਾਂ ਨੂੰ ਮਹਾਨ ਕਵੀ ਗੁਰਦਿੱਤ ਸਿੰਘ ਕੁੰਦਨ ਐਉਂ ਬਿਆਨ ਕਰਦੇ ਹਨ:

*ਧੁੰਦਲਾ ਧੁੰਦਲਾ ਦਿਸਦਾ ਮੈਨੂੰ ਤੇਰਾ ਚਾਰ ਚੁਫੇਰਾ,*
*ਆਪਣੇ ਹੀ ਹੋ ਗਏ ਬਿਗਾਨੇ ਨਾ ਕੋਈ ਸਜਨ ਤੇਰਾ,*
*ਤੇਰੇ ਲਈ ਪਰਾਈਆਂ ਹੋਈਆਂ ਆਪਣੇ ਦੇਸ਼ ਦੀਆਂ ਜੂਹਾਂ,*
*ਵੇਖ ਵੇਖ ਕੇ ਤੜਫ਼ ਰਹੀਆਂ ਨੇ ਸਿੱਖ ਰਾਜ ਦੀਆਂ ਰੂਹਾਂ।*

ਤੀਜੇ ਕਾਂਡ ਵਿੱਚ ਗੋਰੀ ਸਰਕਾਰ ਦੀ ਬੇ-ਅਸੂਲੀ ਸੋਚ ਦੀ ਪੇਸ਼ਕਾਰੀ ਹੈ। ਅੰਗਰੇਜ਼ ਦਾ ਫ਼ਲਸਫ਼ਾ ਤਾਂ ਔਰਤ ਨੂੰ ਮਰਦ ਤੋਂ ਉੱਤੇ ਦਰਸਾਉਂਦਾ ਹੈ ਪਰ ਇੱਥੇ ਇਸ ਫ਼ਲਸਫ਼ੇ ਨੂੰ ਪੁੱਠਾ ਕਰ ਕੇ ਵਰਤਿਆ ਹੈ। ਮਹਾਰਾਣੀ ਦੇ ਭਰਾ ਨੂੰ ਕਤਲ ਕਰਾਉਣਾ, ਮਹਾਰਾਣੀ ਨੂੰ ਕੈਦ ਕਰ ਪੰਜਾਬ ਤੋਂ ਸਦਾ ਲਈ ਤੋੜੀ ਰੱਖਣਾ, ਨਬਾਲਗ ਇਕਲੌਤੇ ਪੁੱਤਰ ਨੂੰ ਅੱਖਾਂ ਤੋਂ ਦੂਰ ਰੱਖਣਾ, ਬੱਚੇ ਨੂੰ ਕੁਮੱਤਾਂ ਵਿੱਚ ਰੰਗਣਾ, ਮਹਾਰਾਣੀ ਨੂੰ ਜੇਲ੍ਹ 'ਚ ਡੱਕ ਤਸੀਹੇ ਦੇਣੇ, ਦਲੀਪ ਸਿੰਘ ਨੂੰ ਰਾਜ ਗੱਦੀ 'ਤੇ ਬਿਠਾ ਕੇ ਉਸੇ ਸਮੇਂ ਉਠਾ ਲੈਣਾ, ਅਣਜਾਣ ਪੁਣੇ ਵਿੱਚ ਹੀ ਦਲੀਪ ਸਿੰਘ ਤੋਂ ਸਹੀ ਪਵਾ ਕੇ ਗੱਦੀ ਖੋਹ ਲੈਣੀ ਭਾਰੀ ਕੁਰੀਤੀਆਂ ਤੇ ਕੂਟ ਨੀਤੀਆਂ ਹਨ। ਇਸ ਲਈ ਲਿਖਣਾ ਬਣਦਾ ਹੈ:

*ਅਹਿਦਨਾਮੇ 'ਤੇ ਸਹੀ ਪਵਾ ਜਬਰੀ, ਅੰਗਰੇਜ਼ ਰਾਜ ਦਾ ਝੰਡਾ ਝੁਲਾ ਦਿੱਤਾ।*
*ਸਿੱਖ ਧਰਮ ਤੋਂ ਬੱਚੜਾ ਤੋੜ ਕੇ ਤੇ, ਈਸਾਈਅਤ ਧਰਮ ਦੇ ਲੜ ਲਾ ਦਿੱਤਾ।*
*ਵੇਲ ਕਿਸੇ ਪਾਸੇ, ਫੁੱਲ ਕਿਸੇ ਪਾਸੇ, ਨਿਯਮ ਕੁਦਰਤ ਦੇ ਛਿੱਕੇ ਟਿਕਾ ਦਿੱਤਾ।*

ਚੌਥੇ ਕਾਂਡ 'ਚ ਮਹਾਰਾਜਾ ਦਲੀਪ ਸਿੰਘ ਨੂੰ ਤਿੰਨਾਂ ਮਾਵਾਂ ਤੋਂ ਤੋੜਨ ਦੀ ਵੇਦਨਾ ਹੈ। ਪੰਜਾਬ ਦੀ ਧਰਮੀ ਮਾਂ, ਜਿੰਦਾਂ ਮਾਂ ਅਤੇ ਪੰਜਾਬੀ ਬੋਲੀ ਮਾਂ ਤੋਂ ਤੋੜ ਦੇਣ ਦਾ ਅਨਰਥ ਹੈ। ਡਾਕਟਰ ਲਾਗਨ ਮਹਾਰਾਜਾ ਦਲੀਪ ਸਿੰਘ ਦਾ ਬਾਡੀਗਾਰਡ ਨਿਯੁਕਤ ਕੀਤਾ ਜੋ ਹਰ ਵਕਤ ਉਸ 'ਤੇ ਗੂੜ੍ਹੀ ਨਜ਼ਰ ਰਖਦਾ ਹੋਇਆ ਸਦਾ ਕੁਚਾਲਾ ਚਲਦਾ ਰਿਹਾ। ਉਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਤੋਸ਼ੇਖਾਨੇ ਦੀ ਤਲਾਸ਼ੀ ਲਈ, ਉਸ 'ਚੋਂ ਸੰਸਾਰ ਦਾ ਕੀਮਤੀ ਹੀਰਾ ਕੋਹੇਨੂਰ ਡਲਹੌਜ਼ੀ ਹਵਾਲੇ

ਕੀਤਾ, ਅਨੇਕਾਂ ਜਵਾਹਰਾਤ ਕਾਬੂ ਕੀਤੇ, ਦਲੀਪ ਨੂੰ ਪੰਜਾਬੀ ਤੇ ਫ਼ਾਰਸੀ ਭਾਸ਼ਾ ਤੋਂ ਤੋੜ ਅੰਗਰੇਜ਼ੀ ਬੋਲੀ ਨਾਲ ਜੋੜਿਆ, ਦਲੀਪ ਦੀ ਸੋਚ ਸਿੱਖਾਂ ਦੇ ਉਲਟ ਕੀਤੀ। ਪੰਜਾਬ ਤੋਂ ਉੱਤਰ ਪਰਦੇਸ਼ (ਯੂ. ਪੀ.) ਜਾ ਵਸਾਇਆ ਤੇ ਉੱਚ ਵਿੱਦਿਆ ਪ੍ਰਾਪਤ ਨਾ ਕਰਨ ਦਿੱਤੀ। ਇਸ ਲਈ ਕਹਿਣਾ ਬਣਦਾ ਹੈ:

*ਹੰਝੂ ਚਾਰ ਜੇ ਕੇਰਨਾ ਚਾਹੇ ਕੋਈ, ਤੇਰੀ ਚੰਦ ਵਰਗੀ ਕਿਸਮਤ ਸੜੀ ਉੱਤੇ।*
*ਉਹਨੂੰ ਹਾਲ ਦਲੀਪ ਦਾ ਦੱਸ ਦੇਈਂ, ਕਰ ਕੇ ਖੜ੍ਹਾ ਰਣਜੀਤ ਦੀ ਮੜ੍ਹੀ ਉੱਤੇ।*

ਪੰਜਵੇਂ ਕਾਂਡ ਵਿੱਚ ਰਾਣੀ ਜਿੰਦਾਂ ਦੇ ਬੁਰੇ ਤੋਂ ਬੁਰੇ ਦਿਨਾਂ ਦੀ ਦਾਸਤਾਂ ਹੈ। ਸੱਚ ਨੂੰ ਫਾਂਸੀ ਚਾੜ੍ਹਨਾ, ਬਿਨਾ ਕਾਰਨ ਜੇਲ੍ਹੀਂ ਡੱਕਣਾ, ਸਰੀਰਕ ਤੇ ਮਾਨਸਿਕ ਤਸੀਹੇ ਦੇਣੇ, ਇੱਕਲੌਤੇ ਪੁੱਤਰ ਤੋਂ ਵੱਖ ਰੱਖਣਾ, ਦਲੀਪ ਦੇ ਮਨ ਵਿੱਚ ਮਾਂ ਦੇ ਵਿਛੋੜੇ ਦਾ ਵੈਰਾਗ ਪੈਦਾ ਹੋਣਾ, ਤੇਰਾਂ ਸਾਲਾਂ ਬਾਅਦ ਮਾਂ ਨੂੰ ਮਿਲਣ ਦੇਣਾ, ਰੋ ਰੋ ਕੇ ਜਿੰਦਾਂ ਦਾ ਅੰਨ੍ਹੀ ਹੋਣਾ, ਪੁੱਤਰ ਦੀ ਧਰਮ ਤਬਦੀਲੀ ਦਾ ਸੱਲ੍ਹ, ਦਲੀਪ ਨੂੰ ਸਿੰਘ ਸਜਣ ਦਾ ਸੰਦੇਸ਼, ਰਾਜ ਭਾਗ ਖੁੱਸ ਜਾਣ ਦਾ ਸੱਲ੍ਹ, ਪੰਜਾਬ ਵਿੱਚ ਵਸਣ ਦੀ ਖਾਹਸ਼, ਸਰਕਾਰ ਵੱਲੋਂ ਮਨਜ਼ੂਰੀ ਨਾ ਮਿਲਣੀ, ਕਲਕੱਤੇ ਕੁਝ ਸਿੱਖ ਸੈਨਕਾਂ ਨੂੰ ਦੂਰੋਂ ਹੀ ਮਿਲ ਸਕਣਾ, ਮਹਾਰਾਣੀ ਦੀ ਮੌਤ ਅਤੇ ਅਧੂਰੀਆਂ ਸੱਧਰਾਂ ਦਾ ਵੈਰਾਗਮਈ ਪਰਵਾਹ ਹੈ। ਕਾਵਿ ਸਤਰਾਂ ਵਿੱਚ ਸਾਰਾ ਪ੍ਰਸੰਗ ਇੰਞ ਹੈ :

*ਹਾਏ! ਛਿੜੇ ਝਰਨਾਹਟ, ਮੱਚੇ ਕਾਲਜੇ 'ਚ ਲਾਟ,*
*ਤੇ ਜਿਗਰ ਗਿਆ ਪਾਟ, ਟੁੱਕਦੀ ਐ ਬੁੱਲ੍ਹੀਆਂ।*
*ਸੁਘੜ ਸਿਆਣੀ ਮਹਾਰਾਣੀ, ਬਣਾ ਤੀ ਮੰਗਤੀ,*
*ਮੰਗਦੀ ਫਿਰੇ ਪੱਤਣਾ ਤੇ ਜਾ ਗੁੱਲੀਆਂ!*

ਛੇਵਾਂ ਕਾਂਡ ਸਿੱਖ ਰਾਜ ਦੇ ਪਤਨ ਦੀ ਵੈਰਾਗਮਈ ਗਾਥਾ ਹੈ। ਦਲੀਪ ਸਿੰਘ ਜੁਆਨੀ ਦੀ ਪ੍ਰੋੜ ਅਵਸਥਾ ਵਿੱਚ ਹੈ, ਹੁਣ ਉਸ ਨੂੰ ਗੋਰੇ ਦੀਆਂ ਚਾਲਾਂ, ਉਸ ਨਾਲ ਹੋਈਆਂ ਵਧੀਕੀਆਂ ਤੇ ਭਵਿੱਖ ਦੇ ਖ਼ਤਰਿਆਂ ਦੀ ਸੋਝੀ ਹੋ ਗਈ ਹੈ। ਗੁਆਚ ਚੁੱਕੇ ਰਾਜ ਭਾਗ, ਗੁਆਚ ਚੁੱਕੇ ਜੀਵਨ, ਧਰਮ ਅਤੇ ਤਿੰਨਾਂ ਮਾਵਾਂ ਦੀ ਗੱਲ ਹੈ। ਹੁਣ ਉਸ ਨੂੰ ਗੁਰਬਾਣੀ ਵਿੱਚੋਂ ਰਸ ਦਾ ਆਨੰਦ ਮਿਲਣ ਲਗ ਪਿਆ ਹੈ, ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਦੀਦਾਰਿਆਂ ਦੀ ਤਾਂਘ ਹੈ, ਪੰਜਾਬ ਵਸਣ ਨੂੰ ਜੀ ਕਰਦਾ ਹੈ, ਮਾਤਾ ਦੀਆਂ ਨਸੀਹਤਾਂ ਦੀ ਪੂਰਤੀ ਸਤਾਉਂਦੀ ਹੈ ਪਰ ਸਰਕਾਰ ਇਜ਼ਾਜ਼ਤ ਨਹੀਂ ਦਿੰਦੀ। ਪੰਜਾਬੀਆਂ ਦੇ ਨਾਮ ਮੋਹ ਸਤਿਕਾਰ ਨਾਲ ਭਰਿਆ ਖ਼ਤ ਲਿਖਣਾ, ਅਖ਼ਬਾਰਾਂ ਵਿੱਚ ਛਪਾਉਣਾ, ਅੰਮ੍ਰਿਤ ਛਕਣ ਦੀ ਲਾਲਸਾ ਦੀ ਪੂਰਤੀ, ਮਾਤਾ ਦਾ ਸਸਕਾਰ ਬੰਬੇ ਵਿੱਚ ਕਰਨਾ, ਬੇਟੀ ਵਲੋਂ 60 ਸਾਲ ਬਾਅਦ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਕੋਲ ਜਿੰਦਾਂ ਦੀ ਸਮਾਧ ਬਨਾਉਣੀ ਬੜੀ ਹੀ ਨਸੀਹਤੀ, ਭਾਵੁਕ ਤੇ ਇਕਰਾਰਾਂ ਭਰੀ ਗਾਥਾ ਹੈ।

ਸੱਤਵੇਂ ਕਾਂਡ ਵਿੱਚ ਮਹਾਰਾਣੀ ਜਿੰਦਾਂ ਦੀ ਬਹੁਪੱਖੀ ਸਖਸ਼ੀਅਤ ਦਾ ਵਰਨਣ ਹੈ। ਉਸ ਦੀ ਸੂਰਤ ਤੇ ਸੀਰਤ ਦਾ ਮੁਜੱਸਮਾ, ਦੂਰ-ਅੰਦੇਸ਼ੀ, ਸੁਘੜ ਅਨੁਸ਼ਾਸਕ, ਸਹਿਨਣਸ਼ੀਲਤਾ ਦਾ ਸਮੁੰਦਰ, ਸੁਹਿਰਦ ਪਤਨੀ, ਸੰਪੂਰਨ ਮਾਤਾ, ਅਰਸ਼ਾਂ ਤੋਂ ਫ਼ਰਸ਼ਾਂ 'ਤੇ ਡਿੱਗੀ, ਬੇਕਸੂਰੀ, ਅਕਹਿ ਤੇ ਅਸਹਿ ਦੁੱਖੜੇ ਝੱਲਣ ਵਾਲੀ, ਝੂਠੀਆਂ-ਮੁੱਠੀਆਂ ਤੋਹਮਤਾਂ ਵਿੱਚ ਓਤ ਪੋਤ ਤੇ ਮਹਾਨ ਔਰਤ ਦੀ ਝਲਕ ਭਰੀ ਵਾਰਤਾ ਹੈ।

ਡਾਕਟਰ ਸੇਖੋਂ ਜੀ ਦੀ ਇਹ ਦਸਵੀਂ ਪੁਸਤਕ ਹੈ। ਉਨ੍ਹਾਂ ਦੀਆਂ ਵਿੱਦਿਅਕ ਡਿਗਰੀਆਂ ਅਤੇ ਖੋਜਾਂ ਤਾਂ ਵਿਗਿਆਨਕ ਹਨ ਪਰ ਪੰਜਾਬੀ ਸਾਹਿਤ ਨਾਲ ਉਨ੍ਹਾਂ ਨੂੰ ਬਚਪਨ ਤੋਂ ਹੀ ਮੋਹ ਹੈ। ਇਸੇ ਮੋਹ 'ਤੇ ਹੀ ਇੱਕ ਚੋਟੀ ਦੇ ਅਲੋਚਕ ਦੇ ਤੌਰ 'ਤੇ ਉਨ੍ਹਾਂ ਮਹਿਸੂਸ ਕੀਤਾ ਕਿ ਪੰਜਾਬੀ ਸਾਹਿਤ ਵਿੱਚ ਕਈ ਅਣਗੌਲੇ ਵਿਸ਼ੇ ਪਏ ਹਨ। ਆਪ ਜੀ ਦੀ ਇਸ ਖੋਜੀ ਸੋਚ ਨੇ ਭੁੱਲੇ ਵਿਸਰੇ ਨਵੇਂ ਵਿਸ਼ੇ ਲੱਭ ਕੇ ਉਨ੍ਹਾਂ ਨੂੰ ਵਿਸ਼ਾ ਬਣਾ ਪੰਜਾਬੀ ਸਾਹਿਤ ਦੀ ਵੱਡਮੁਲੀ ਸੇਵਾ ਕੀਤੀ ਹੈ।

ਪੁਸਤਕ ਦਾ ਵਿਸ਼ਾ ਔਰਤ ਜਾਤੀ ਨਾਲ ਹੋਈਆਂ ਵੱਧੀਕੀਆਂ ਪੇਸ਼ ਕਰਦਾ ਹੈ ਅਤੇ ਗੋਰਿਆਂ ਤੇ ਡੋਗਰਿਆਂ ਦੀ ਕਮੀਨਗੀ ਦਰਸਾਉਂਦਾ ਹੈ। ਵਿਸ਼ੇ ਦਾ ਨਿਭਾਅ ਰੌਚਿਕ ਅਤੇ ਨਾਟਕੀ ਹੈ। ਬੋਲੀ ਮੁਹਾਵਰੇਦਾਰ ਹੈ ਤੇ ਮਲਵਈ ਰੰਗ ਰਖਦੀ ਹੈ। ਇਹ ਪੁਸਤਕ ਹਰ ਪੱਖੋਂ ਇੱਕ ਵਡਮੁੱਲਾ ਕਾਰਜ਼ ਹੈ।

ਸੱਚੇ ਰੱਬ ਅੱਗੇ ਅਰਦਾਸ ਹੈ ਕਿ ਡਾਕਟਰ ਸਾਹਿਬ ਤੰਦਰੁਸਤ ਰਹਿਣ ਤੇ ਏਦਾਂ ਹੀ ਮਾਂ ਬੋਲੀ ਅਤੇ ਸਾਹਿਤ ਦੀ ਸੇਵਾ ਕਰਦੇ ਰਹਿਣ।

ਧੰਨਵਾਦਿ ਸਹਿਤ।

**ਮਿਤੀ 16-11-2016**

**ਸੁਰਜੀਤ ਸਿੰਘ**
ਮੁਖੀ ਪੰਜਾਬੀ ਵਿਭਾਗ (ਸਾਬਕਾ)
ਗੁਰੂ ਨਾਨਕ ਨੇਸ਼ਨਲ ਕਾਲਜ
ਨਕੋਦਰ (ਜਲੰਧਰ)

# ਪਰਵੇਸ਼ਿਕਾ

ਦੁਨੀਆਂ ਵਿੱਚ ਜਦੋਂ ਤੋਂ ਇਨਸਾਨ ਨੇ ਸੋਝੀ ਪ੍ਰਾਪਤ ਕੀਤੀ ਹੈ ਉਦੋਂ ਦਾ ਹੀ ਦੁਨੀਆਂ ਦੇ ਹਰ ਹਿੱਸੇ ਵਿੱਚ ਆਪੋ ਆਪਣੇ ਕਬੀਲਿਆਂ ਵਿੱਚ ਰਹਿੰਦਾ ਇਹ ਪ੍ਰਫੱਲਤ ਹੋਇਆ ਹੈ। ਕਬੀਲਿਆਂ ਤੋਂ ਹੀ ਕੌਮਾਂ ਹੋਂਦ ਵਿੱਚ ਆਈਆਂ। ਆਪਣੇ ਖਿੱਤੇ ਦੀ ਰਾਖੀ ਅਤੇ ਸਰਦਾਰੀ ਕਾਇਮ ਰੱਖਣ ਲਈ ਕੌਮਾਂ ਵਿੱਚ ਜੰਗ-ਯੁੱਧ ਵੀ ਹੁੰਦੇ ਰਹੇ। ਤਕੜੀਆਂ ਕੌਮਾਂ ਮਾੜੀਆਂ ਕੌਮਾਂ ਨੂੰ ਖ਼ਤਮ ਕਰਨ ਦਾ ਯਤਨ ਕਰਦੀਆਂ ਰਹੀਆਂ ਅਤੇ ਆਪਣੇ ਅਧੀਨ ਕਰ ਕੇ ਗੁਲਾਮ ਵੀ ਬਣਾਉਂਦੀਆਂ ਰਹੀਆਂ। ਇਹ ਸਿਲਸਲਾ ਅੱਜ ਵੀ ਜਾਰੀ ਹੈ।

ਹਰ ਜਿਉਂਦੀ ਕੌਮ ਦਾ ਆਪੋ ਆਪਣਾ ਇਤਿਹਾਸ ਹੈ। ਇਹ ਇਤਿਹਾਸ ਸੂਰਬੀਰ ਅਤੇ ਯੋਧੇ ਬਣਾਉਂਦੇ ਹਨ ਅਤੇ ਕਲਮਾਂ ਵਾਲੇ ਬੁੱਧੀਜੀਵੀ ਲਿਖਦੇ ਹਨ। ਸਿੱਖ ਕੌਮ ਵੀ ਦੁਨੀਆਂ ਅੰਦਰ ਜਾਣੀ-ਪਛਾਣੀ ਬੜੀ ਬਹਾਦਰ ਕੌਮ ਹੈ। ਇਸ ਨੂੰ ਵੀ ਆਪਣੀ ਹੋਂਦ ਕਾਇਮ ਰੱਖਣ ਲਈ ਸਮੇਂ ਸਮੇਂ ਘੋਰ ਸੰਘਰਸ਼ ਕਰਨਾ ਪਿਆ ਹੈ। ਹੋਰ ਕੌਮਾਂ ਦੇ ਵਾਂਗ ਇਸ ਵਿੱਚ ਵੀ ਬੇਸ਼ੁਮਾਰ ਕੌਮ-ਭਗਤ, ਯੋਧੇ ਅਤੇ ਸਿਦਕੀ ਸੂਰਮੇ ਪੈਦਾ ਹੋਏ ਹਨ। ਇਸ ਦੇ ਨਾਲ-ਨਾਲ ਗਦਾਰਾਂ ਦੀ ਵੀ ਕਮੀ ਨਹੀਂ ਹੈ। ਯੋਧੇ ਅਤੇ ਸੂਰਬੀਰ ਇਸ ਨੂੰ ਆਜ਼ਾਦ ਕਰਾਉਂਦੇ ਰਹੇ ਅਤੇ ਗਦਾਰ ਗੁਲਾਮੀ ਵੱਲ ਧੱਕਦੇ ਰਹੇ।

1675 ਈਸਵੀ ਵਿੱਚ ਭਾਈ ਜੈਤਾ ਜੀ ਦਿੱਲੀ ਤੋਂ ਨੌਵੇਂ ਗੁਰੂ ਤੇਗ ਬਹਾਦਰ ਜੀ ਦਾ ਸੀਸ ਲੈ ਕੇ ਆਨੰਦਪੁਰ ਸਾਹਿਬ ਪਹੁੰਚੇ। ਨੌ ਸਾਲ ਦੀ ਉਮਰ ਦੇ ਬਾਲ ਗੁਰੂ ਗੋਬਿੰਦ ਰਾਏ ਜੀ ਨੇ ਇਹ ਸਿਤਮ ਅਤੇ ਔਰੰਗਜ਼ੇਬ ਬਾਦਸ਼ਾਹ ਦਾ ਜਬਰ ਅੱਖੀਂ ਵੇਖਿਆ ਅਤੇ ਇਸ ਜ਼ੁਲਮ ਨੂੰ ਸਦਾ ਲਈ ਖ਼ਤਮ ਕਰਨ ਦੀ ਠਾਣ ਲਈ। ਸਿੱਖ ਕੌਮ ਨੂੰ ਸਿੰਘ ਸਜਾ ਕੇ ਟਾਕਰੇ ਲਈ ਤਿਆਰ ਕੀਤਾ। 33 ਸਾਲ ਉਨ੍ਹਾਂ ਜਰਵਾਣੇ ਵਿਰੁੱਧ ਸੰਘਰਸ਼ ਜਾਰੀ ਰੱਖਿਆ।

ਫਿਰ 8 ਸਾਲ (1708 ਤੋਂ 1716 ਤੱਕ) ਬਾਬਾ ਬੰਦਾ ਸਿੰਘ ਬਹਾਦਰ ਨੇ ਜਾਲਮ ਸੋਧੇ। ਇਸ ਉਪਰੰਤ ਸਿੰਘਾਂ ਨੇ ਆਪਣੀ ਆਜ਼ਾਦ ਹਸਤੀ ਕਾਇਮ ਰੱਖਣ ਲਈ ਬੜੇ ਦੁੱਖੜੇ ਸਹਾਰੇ ਅਤੇ ਜਾਨਾਂ ਵਾਰੀਆਂ। ਗਦਾਰਾਂ ਨੇ ਕਈ ਵਾਰ ਇਸ ਆਜ਼ਾਦੀ ਨੂੰ ਪਿੱਛੇ ਪਾਇਆ। ਆਖੀਰ 1799 ਨੂੰ ਸ਼ੁਕਰਚੱਕੀਆ ਮਿਸਲ ਦੇ ਸਰਦਾਰ ਨੌਜਵਾਨ ਰਣਜੀਤ ਸਿੰਘ ਨੇ ਲਾਹੌਰ ਉੱਤੇ ਕਬਜਾ ਕਰ ਕੇ ਸਿੱਖ ਰਾਜ ਸਥਾਪਤ ਕੀਤਾ। ਰਾਜੇ ਤੋਂ ਮਹਾਰਾਜਾ ਬਣਿਆ। ਸਾਰੀਆਂ ਕੌਮਾਂ ਦੇ ਲੋਕਾਂ ਨੂੰ ਸਰਵ ਸਾਂਝਾ ਰਾਜ ਦਿੱਤਾ ਜੋ ਤਲਵਾਰ ਦੇ ਜੋਰ 'ਤੇ ਲਗ ਭਗ 46 ਸਾਲ ਚਲਦਾ

ਰਿਹਾ। ਦਰਾ ਖੈਬਰ ਦੇ ਰਾਹ ਆਉਂਦੇ ਧਾੜਵੀਆਂ ਨੂੰ ਰੋਕ ਪਾ ਕੇ ਹਿੰਦੁਸਤਾਨ ਦੀ ਰਾਖੀ ਕੀਤੀ। ਸਰਦਾਰ ਹਰੀ ਸਿੰਘ ਨਲੂਏ ਵਰਗੇ ਸਰਦਾਰ ਅਤੇ ਜਰਨੈਲ ਨੂੰ ਅੱਜ ਵੀ ਸੰਸਾਰ ਮੰਨਦਾ ਅਤੇ ਯਾਦ ਕਰਦਾ ਹੈ।

1839 ਈਸਵੀ ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਸਮੇਂ ਉਸ ਦੀ ਸਭ ਤੋਂ ਛੋਟੀ ਮਹਾਰਾਣੀ ਜਿੰਦਾਂ (ਜਿੰਦ ਕੌਰ) ਦੀ ਉਮਰ ਕੋਈ 21-22 ਸਾਲ ਦੀ ਸੀ। ਉਸ ਦੇ ਪੁੱਤਰ ਦਲੀਪ ਸਿੰਘ ਦੀ ਉਮਰ ਨੌਂ ਕੁ ਮਹੀਨੇ ਦੀ ਸੀ। ਉਸ ਦਾ ਜੇਠਾ ਪੁੱਤਰ ਖੜਕ ਸਿੰਘ ਮਹਾਰਾਜਾ ਬਣਿਆ। ਇਸ ਸਮੇਂ ਨੂੰ ਦਿੱਲੀ ਬੈਠੇ ਅੰਗਰੇਜ਼ ਮਿੱਤ੍ਰਤਾ ਦੀਆਂ ਕੀਤੀਆਂ ਸੰਧੀਆਂ ਨੂੰ ਖਤਮ ਕਰ ਕੇ ਪੰਜਾਬ 'ਤੇ ਕਬਜੇ ਲਈ ਸੋਚ ਰਹੇ ਸਨ।

ਜੀਵਨ ਗਾਥਾ ਮਹਾਰਾਣੀ ਜਿੰਦਾਂ (ਜਿੰਦ ਕੌਰ), ਇਸ ਪੁਸਤਕ ਦੀ ਨਿਰੋਲ ਗਾਥਾ ਹੈ। ਡਾਕਟਰ ਹਰਭਜਨ ਸਿੰਘ ਸੇਖੋਂ 'ਦਾਖਾ' ਜੀ ਨੇ ਭਰਪੂਰ ਖੋਲ੍ਹ ਕਰ ਕੇ ਉਸ ਨੂੰ ਕਲਮਬੰਦ ਕੀਤਾ ਹੈ। ਡਾਕਟਰ ਸੇਖੋਂ ਜੀ ਦੀ ਇਹ 10 ਵੀਂ ਪੁਸਤਕ ਹੈ। ਇਸ ਤੋਂ ਪਹਿਲਾਂ ਇਹ ਸਰਹਿੰਦ ਵਿਜੇਤਾ ਬਾਬਾ ਬੰਦਾ ਸਿੰਘ ਬਹਾਦਰ, ਮਹਾਨ ਸਿੱਖ ਜਰਨੈਲ ਸਰਦਾਰ ਹਰੀ ਸਿੰਘ ਨਲੂਆ, ਸ਼ਹੀਦ ਭਾਈ ਮਨੀ ਸਿੰਘ ਆਦਿ 'ਤੇ ਪੁਸਤਕਾਂ ਪਾਠਕਾਂ ਦੀ ਝੋਲੀ ਪਾ ਚੁੱਕੇ ਹਨ। ਇਨ੍ਹਾਂ ਪੁਸਤਕਾਂ ਵਿੱਚ ਇਨ੍ਹਾਂ ਦੀ ਕਲਮ ਨੇ ਸੂਰਬੀਰਾਂ ਅਤੇ ਯੋਧਿਆਂ ਦੀ ਗਾਥਾ ਬੜੀ ਹੀ ਖ਼ੂਬਸੂਰਤੀ ਨਾਲ ਬਿਆਨ ਕੀਤੀ ਹੈ। ਇਸ ਪੁਸਤਕ ਵਿੱਚ ਇਨ੍ਹਾਂ ਮਹਾਰਾਣੀ ਜਿੰਦਾਂ ਦੀ ਸਰਦਾਰੀ ਤੇ ਗਦਾਰਾਂ ਦੀ ਗਦਾਰੀ ਬਿਆਨ ਕੀਤੀ ਹੈ। ਜਦ ਮੈਂ ਇਸ ਪੁਸਤਕ ਦਾ ਖਰੜਾ ਪੜ੍ਹਿਆ ਅਤੇ ਵਾਚਿਆ ਤਾਂ ਮਨ ਬੜਾ ਪ੍ਰਸੰਨ ਹੋਇਆ। ਬੜੀ ਬੇਬਾਕੀ ਨਾਲ ਨਿਧੜਕ ਸੋਚ ਨੂੰ ਅੱਗੇ ਰੱਖ ਕੇ ਸੇਖੋਂ ਸਾਹਿਬ ਨੇ ਮਹਾਰਾਣੀ ਜਿੰਦਾਂ ਉੱਤੇ ਲਾਏ ਗਦਾਰਾਂ ਦੇ ਦੋਸ਼ਾਂ ਨੂੰ ਨਿੰਦਿਆ ਅਤੇ ਨਕਾਰਿਆ ਹੈ। ਕਿਵੇਂ ਮਹਾਰਾਣੀ ਜਿੰਦਾਂ ਗਦਾਰਾਂ, ਸਰਦਾਰਾਂ ਅਤੇ ਅੰਗਰੇਜ਼ਾਂ ਅੱਗੇ ਝੁਕੀ ਨਹੀਂ। ਸਾਰੀ ਉਮਰ ਦੁੱਖਾਂ ਵਿੱਚ ਗੁਜ਼ਾਰੀ, ਕੈਦ ਕੱਟੀ ਅਤੇ ਨੇਪਾਲ ਦੇ ਰਾਜੇ ਪਾਸ ਰਹਿ ਕੇ ਤਾਂ ਕੱਢ ਲਈ ਪਰ ਸਿੱਖ ਰਾਜ ਦੀ ਬਹਾਲੀ ਲਈ ਅੰਤਲੇ ਸਾਹ ਤੱਕ ਲੜਦੀ ਰਹੀ। ਗਦਾਰ ਡੋਗਰੇ ਭਰਾਵਾਂ ਨੇ ਕਿਵੇਂ ਇਕੱਲਾ ਇਕੱਲਾ ਕਰ ਕੇ ਰਾਜ ਦੇ ਹਰ ਇੱਕ ਵਾਰਸ ਨੂੰ ਖ਼ਤਮ ਕੀਤਾ। ਸੰਧਾਵਾਲੀਆਂ ਨੇ ਰਾਜਾ ਧਿਆਨ ਸਿੰਘ ਨੂੰ ਕਤਲ ਕਰ ਕੇ ਉਸ ਦੇ ਖੂਨ ਦਾ ਟਿੱਕਾ ਪੰਜ ਸਾਲ ਦੇ ਬਾਲਕ ਦਲੀਪ ਸਿੰਘ ਦੇ ਮੱਥੇ 'ਤੇ ਲਾ ਕੇ ਉਸ ਨੂੰ ਮਹਾਰਾਜਾ ਘੋਸ਼ਤ ਕੀਤਾ।

ਇਹ ਸਾਰੀ ਵਾਰਤਾ ਹਰਭਜਨ ਸਿੰਘ ਜੀ ਨੇ ਇੱਕ ਲੜੀ ਵਿੱਚ ਬੜੇ ਰੌਚਕ ਢੰਗ ਨਾਲ ਐਸੀ ਪਰੋਈ ਹੈ ਕਿ ਸਭ ਕੁਝ ਅੱਖੀਂ ਦਿਖਾ ਦਿੱਤਾ ਹੈ। ਇਸ ਰਚਨਾ ਨੂੰ ਪੜ੍ਹ ਕੇ ਪਾਠਕ ਜ਼ਰੂਰ ਕੀਲੇ ਜਾਣਗੇ।

ਡਾਕਟਰ ਸੇਖੋਂ ਨੇ ਸਾਰੇ ਘਟਨਾ ਕ੍ਰਮ ਨੂੰ ਸ਼ਾਇਰੀ ਦੀਆਂ ਟੂਕਾਂ ਦੇ ਕੇ ਹੋਰ ਵੀ ਦਿਲਕਸ਼ ਬਣਾ ਦਿੱਤਾ ਹੈ। ਮੁਹਾਵਰੇਦਾਰ ਮਲਵਈ ਠੇਠ ਪੰਜਾਬੀ ਭਾਸ਼ਾ ਵਿੱਚ ਬੜੀ ਪ੍ਰਸੰਸਕ ਰਚਨਾ ਕੀਤੀ ਹੈ। ਕਿਤੇ ਵੀ ਰਚਨਾ ਦੀ ਲੜੀ ਅਟਕਦੀ ਅਤੇ ਟੁੱਟਦੀ ਨਹੀਂ। ਇੱਕ ਤੋਂ ਦੂਸਰੀ ਘਟਨਾ ਘਟਦੀ ਜਾਂਦੀ ਹੈ। ਸਾਰੀ ਗਾਥਾ 7 ਅਧਿਆਇਆਂ ਵਿੱਚ ਸੰਪੂਰਣ ਹੋ ਜਾਂਦੀ ਹੈ। ਇਸ ਪੁਸਤਕ ਰਾਹੀਂ ਡਾਕਟਰ ਸੇਖੋਂ ਇਹ ਵੀ ਇਸ਼ਾਰਾ ਕਰ ਜਾਂਦੇ ਹਨ ਕਿ ਜਿਨ੍ਹਾਂ ਰਾਜੇ-ਨਵਾਬਾਂ ਨੇ ਸਿੱਖ ਰਾਜ ਦੇ ਵਿਰੁੱਧ ਆਪ ਦਿੱਲੀ ਜਾ ਕੇ ਫਿਰੰਗੀ ਨੂੰ ਲਿਖਤੀ ਬੇਨਤੀ ਕੀਤੀ ਕਿ ਸਾਡੀ ਮਹਾਰਾਜਾ ਰਣਜੀਤ ਸਿੰਘ ਤੋਂ ਬੰਦ-ਖਲਾਸੀ ਕੀਤੀ ਜਾਏ। ਜਦ ਫਿਰੰਗੀ ਜਮਨਾ ਪਾਰ ਕਰ ਕੇ ਆਪਣੀਆਂ ਫੌਜਾਂ ਪੰਜਾਬ ਵਿੱਚ ਲਿਆਏ ਸੀ ਤਾਂ ਹਿੰਦੁਸਤਾਨੀ ਰਾਜਿਆਂ ਨੇ ਉਨ੍ਹਾਂ ਦਾ ਸਵਾਗਤ ਕੀਤਾ ਸੀ। ਉਨ੍ਹਾਂ ਰਾਜਿਆਂ, ਰਜਵਾੜਿਆਂ ਅਤੇ ਨਵਾਬਾਂ ਦੇ ਵਾਰਸ ਅੱਜ ਵੀ ਦੇਸ਼ ਦੀ ਆਜ਼ਾਦੀ ਪਿੱਛੋਂ ਪੰਜਾਬ ਉੱਤੇ ਰਾਜ ਕਰਦੇ ਆ ਰਹੇ ਹਨ। ਪੰਜਾਬੀ ਬੜੇ ਮਾਣ ਨਾਲ ਉਨ੍ਹਾਂ ਨੂੰ ਜਿਤਾ ਕੇ ਭੰਗੜੇ ਪਾਉਂਦੇ ਹਨ। ਇਹੋ ਹੀ ਇੱਕ ਸੁਹਿਰਦ ਕਲਮ ਦਾ ਫਰਜ਼ ਹੁੰਦਾ ਹੈ। ਹਰ ਲੇਖਕ ਦੀ ਰਚਨਾ ਉਸ ਦੇ ਸੱਚ, ਸਪੱਸ਼ਟਤਾ, ਭਾਸ਼ਾ ਦੀ ਅਮੀਰੀ ਅਤੇ ਸਰਲਤਾ ਦੇ ਦਮ ਉੱਤੇ ਹੀ ਜਿਉਂਦੀ ਰਹਿੰਦੀ ਹੈ ਅਤੇ ਪਾਠਕਾਂ ਦੇ ਗਿਆਨ ਵਿੱਚ ਵਾਧਾ ਕਰਦੀ ਹੈ।

ਮੈਨੂੰ ਆਸ ਹੈ 'ਜੀਵਨ ਗਾਥਾ ਮਹਾਰਾਣੀ ਜਿੰਦਾਂ (ਜਿੰਦ ਕੌਰ)' ਪਾਠਕਾਂ ਅਤੇ ਅਲੋਚਕਾਂ ਦੀ ਕਸਵੱਟੀ ਉੱਤੇ ਪੂਰੀ ਉਤਰੇਗੀ। ਆਉਣ ਵਾਲੇ ਸਮੇਂ ਵਿੱਚ ਡਾਕਟਰ ਹਰਭਜਨ ਸਿੰਘ ਸੇਖੋਂ ਜੀ ਤੋਂ ਹੋਰ ਵੀ ਮਿਆਰੀ ਪੁਸਤਕਾਂ ਦੀ ਉਮੀਦ ਰੱਖੀ ਜਾਂਦੀ ਹੈ। ਪਰਮਾਤਮਾ ਪਾਸੋਂ ਇਨ੍ਹਾਂ ਦੀ ਲੰਬੀ ਅਤੇ ਸੇਹਤਵੰਦ ਉਮਰ ਦੀ ਕਾਮਨਾ ਕਰਦਾ ਹਾਂ।

ਧੰਨਵਾਦ ਸਹਿਤ।
ਮਿਤੀ : 8.9.2016

**ਹਰਚੰਦ ਸਿੰਘ ਬਾਗੜੀ**
3315 ਲੈਨਕਾਸਟਰ ਕੋਰਟ,
ਕੋਕੁਟਲਮ
ਬੀ.ਸੀ. ਕਨੇਡਾ।
6049414363

## 19ਵੀਂ ਸਦੀ ’ਚ ਪੰਜਾਬ ਦਾ ਇਕਲੌਤਾ ਮਰਦ : ਮਹਾਰਾਣੀ ਜਿੰਦਾਂ

ਇਤਿਹਾਸਕਾਰੀ ਦਾ ਕਾਰਜ ਸਿਰਫ਼ ਸੁਣਨ ਵਿਚ ਹੀ ਸੁਆਦਲਾ ਲਗਦਾ ਹੈ ਪ੍ਰੰਤੂ ਇਸ ਨੂੰ ਸਿਰੜ ਤੋਂ ਵਗੈਰ ਨੇਪਰੇ ਚਾੜ੍ਹਨਾ ਆਸਾਨ ਨਹੀਂ ਹੁੰਦਾ ਕਿਉਂਕਿ ਇਤਿਹਾਸ ਪ੍ਰਮਾਣਿਕਤਾ ਦੀ ਮੰਗ ਕਰਦਾ ਹੈ ਨਾ ਕਿ ਸੁਣੀਆਂ ਸੁਣਾਈਆਂ ਰਾਮ ਕਹਾਣੀਆਂ ਦੀ। ਇਹ ਪ੍ਰਮਾਣਿਕਤਾ ਡੂੰਘੇ ਅਤੇ ਵਿਸਥਾਰ ਪੂਰਵਕ ਕੀਤੇ ਅਧਿਐਨ ਉਪਰੰਤ ਹੀ ਬਣਦੀ ਹੈ। ਡਾ: ਹਰਭਜਨ ਸਿੰਘ ਸੇਖੋਂ ਇਸ ਇਤਿਹਾਸਕਾਰੀ ਦੇ ਕਾਰਜ ਵਿੱਚ ਲੰਬੇ ਅਰਸੇ ਤੋਂ ਕਾਰਜਸ਼ੀਲ ਹਨ। ਡਾ: ਸੇਖੋਂ ਦਾ ਪੜ੍ਹਾਈ ਅਤੇ ਖੋਜ ਦੌਰਾਨ ਵਿਸ਼ਾ ਭਾਵੇਂ ਸਾਇੰਸ ਦਾ ਰਿਹਾ ਹੈ। ਖੇਤੀਬਾੜੀ ਯੂਨੀਵਰਸਿਟੀ ਵਿਚੋਂ ਬਤੌਰ ਸੀਨੀਅਰ ਪ੍ਰੋਫੈਸਰ ਸੇਵਾਵਾਂ ਨਿਭਾ ਚੁੱਕੇ ਹਨ। ਪਰੰਤੂ ਉਹਨਾਂ ਦੀ ਸਿੱਖ ਇਤਿਹਾਸ ਨੂੰ ਫਰੋਲਣ ਦੀ ਚਿਣਗ ਨੇ ਉਹਨਾਂ ਨੂੰ ਵਡੇਰੀ ਉਮਰ ਵਿਚ ਵੀ ਇਤਿਹਾਸ ਦੀ ਪੁਨਰ ਸਿਰਜਣਾ ਵੱਲ ਤੋਰਿਆ ਹੋਇਆ ਹੈ। ਇਸੇ ਰਸਤੇ ਦਾ ਇੱਕ ਪੜਾਅ ‘ਜੀਵਨ ਗਾਥਾ ਮਹਾਰਾਣੀ ਜਿੰਦਾਂ (ਜਿੰਦ ਕੌਰ)’ ਡਾ: ਹਰਭਜਨ ਸਿੰਘ ਦੀ ਸਿੱਖ ਇਤਿਹਾਸ ਨਾਲ ਸੰਬੰਧਿਤ ਦਸਵੀਂ ਪੁਸਤਕ ਹੈ। ਇਸ ਪੁਸਤਕ ਨੂੰ ਡਾ: ਸੇਖੋਂ ਨੇ ਕੁਲ ਸੱਤ ਅਧਿਆਇ ਵਿਚ ਵੰਡਿਆ ਹੈ। ਮਹਾਰਾਣੀ ਜਿੰਦਾਂ ਦੇ ਜਨਮ ਤੋਂ ਲੈ ਕੇ ਉਸ ਦੀ ਮੌਤ ਸਮੇਂ ਤੱਕ ਦੀ ਜਾਣਕਾਰੀ ਬੜੀ ਸੰਕੁਚਿਤ ਤਰੀਕੇ ਨਾਲ ਬੇਲੋੜੇ ਵੇਰਵਿਆਂ (ਮਸਾਲੇ) ਤੋਂ ਬਚ ਕੇ ਪੇਸ਼ ਕੀਤੀ ਹੈ। ਉਹਨਾਂ ਮਹਾਰਾਣੀ ਜਿੰਦਾਂ ਦੇ ਪੁੱਤਰ ਦਲੀਪ ਸਿੰਘ ਦੇ ਜੀਵਨ ਬਾਰੇ ਵੀ ਕੁਝ ਖਾਸ ਅੰਸ਼ ਪੇਸ਼ ਕੀਤੇ ਹਨ। ਜਿੰਨ੍ਹਾ ਸਦਕਾ ਮਹਾਰਾਣੀ ਦੀ ਕਹਾਣੀ ਸੰਪੂਰਨ ਹੁੰਦੀ ਹੈ।ਇਸ ਪੁਸਤਕ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਮਹਾਨ ਸਿੱਖ ਰਾਜੇ ਦੇ ਦਰਬਾਰ ਵਿਚ ਫੈਲੀ ਬੁਰਛਾਗਰਦੀ ਦੀ ਤਸਵੀਰਕਸ਼ੀ ਸਾਡੇ ਸਾਹਮਣੇ ਅਹਿਮ ਖੁਲਾਸਿਆਂ ਦੇ ਨਾਲ ਬਹੁਤ ਕੁਝ ਸਿਖਾ ਵੀ ਰਹੀ ਹੈ। ਪੁਸਤਕ ਦੀ ਭਾਸ਼ਾ ਸ਼ੁੱਧ ਮਲਵਈ ਮੁਹਾਵਰੇਦਾਰ ਠੁੱਕ ਵਾਲੀ ਹੈ। ਕਿਤਾਬ ਪੜ੍ਹਦਿਆਂ ਹੋਇਆਂ ਕਿਤੇ ਵੀ ਅਕੇਵਾਂ ਮਹਿਸੂਸ ਨਹੀਂ ਹੁੰਦਾ। ਡਾ: ਸੇਖੋਂ ਦੇ ਪ੍ਰੋੜ ਉਮਰ ਦੇ ਤਜ਼ਰਬਿਆ ਵਿਚੋਂ ਪ੍ਰੋਖ ਇਤਿਹਾਸਕਾਰੀ ਜਨਮ ਲੈ ਰਹੀ ਹੈ।ਇਸ ਤਰ੍ਹਾਂ ਦੀ ਨਿਰਪੱਖ, ਨਿਡਰ ਅਤੇ ਬਗੈਰ ਕਿਸੇ ਲਾਲਸਾ ਦੇ ਕੀਤੀ ਇਤਿਹਾਸਕਾਰੀ ਹੀ ਅਸਲੀ ਇਤਿਹਾਸ ਹੁੰਦੀ ਹੈ। ਕਿਉਂਕਿ ਕਿਸੇ ਲਾਲਸਾ ਅਧੀਨ ਕੀਤੇ ਕਾਰਜ ਵਿਚ ਹੇਰ-ਫੇਰ ਦੀ ਸੰਭਾਵਨਾ ਮੌਜੂਦ ਰਹਿੰਦੀ ਹੈ।

ਮੇਰੀ ਅੱਜ ਤੱਕ ਦੀ ਉਮਰ ਤੋਂ ਵੱਧ ਖੋਜ ਦਾ ਤਜਰਬਾ ਰੱਖਣ ਵਾਲੇ ਡਾ: ਹਰਭਜਨ ਸਿੰਘ ਸੇਖੋਂ ਬਾਰੇ ਮੇਰੀ ਹੈਸੀਅਤ ਕੋਈ ਟੀਕਾ-ਟਿੱਪਣੀ ਤੋਂ ਅਸਮਰੱਥ ਹੈ।ਫਿਰ ਵੀ ਇਹ ਪੁਸਤਕ ਸਿੱਖ ਇਤਿਹਾਸ ਦੇ ਨਵੇਂ ਦਿਸਹੱਦਿਆਂ ਨੂੰ ਛੂੰਹਦੀ ਹੋਈ ਭਵਿੱਖਮੁਖੀ ਖੋਜਾਰਥੀਆਂ ਲਈ ਇੱਕ ਮੀਲ ਪੱਥਰ ਸਾਬਿਤ ਹੋਵੇਗੀ।

ਧੰਨਵਾਦ ਸਹਿਤ।

ਮਿਤੀ 21.02.2017

**ਹਰਜੀਤ ਸਿੰਘ**

ਲੈਕਚਰਾਰ ਪੰਜਾਬੀ ਵਿਭਾਗ

ਗੁਰੂ ਤੇਗ਼ ਬਹਾਦਰ ਨੈਸ਼ਨਲ ਕਾਲਜ, ਦਾਖ਼ਾ।

# ਭੂਮਿਕਾ

ਕਰਤੇ ਦੀ ਕੁਦਰਤ ਬਹੁਤ ਦੀ ਅਲੌਕਿਕ, ਅਸਚਰਜਮਈ, ਆਕਰਸ਼ਿਕ ਅਤੇ ਅਨਾਦੀ ਹੈ। ਇਸ ਕੁਦਰਤ ਅੰਦਰ ਉਸ ਨੇ ਤਰ੍ਹਾਂ ਤਰ੍ਹਾਂ ਦੇ ਜੀਵ ਅਤੇ ਬਨਸਪਤੀ ਪੈਦਾ ਕੀਤੀ ਹੋਈ ਹੈ। ਸਭ ਜੀਵਾਂ ਵਿੱਚੋਂ ਜੀਵਨ ਦਾਤੇ ਨੇ ਮਨੁੱਖ ਨੂੰ ਉੱਤਮ ਕਲਾ ਪ੍ਰਦਾਨ ਕੀਤੀ ਹੋਈ ਹੈ। ਇਸ ਕਲਾ ਕਾਰਨ ਉਹ ਆਮ ਕਰਕੇ ਬੜਾ ਅਹੰਕਾਰੀ, ਖੁਦਗਰਜ਼ ਅਤੇ ਨਿਜਵਾਦੀ ਹੋ ਜਾਂਦਾ ਹੈ। ਲੋਭ ਵਿੱਚ ਆ ਕੇ ਤਕੜਾ ਮਨੁੱਖ ਮਾੜੇ ਨੂੰ ਅਧੀਨ ਕਰ ਕੇ ਉਸ ਨੂੰ ਆਪਣੀਆਂ ਜੰਜੀਰਾਂ ਵਿੱਚ ਜਕੜਨ ਲਈ ਤਰ੍ਹਾਂ ਤਰ੍ਹਾਂ ਦੇ ਢੰਗ ਵਰਤਦਾ ਹੈ। ਹਿੰਦੁਸਤਾਨੀ ਲਗ ਭਗ ਅੱਠ ਸਦੀਆਂ ਮੁਗਲਾਂ ਦੇ ਗੁਲਾਮ ਰਹੇ। ਇਸ ਗੁਲਾਮੀ ਦੌਰਾਨ ਜਰਵਾਣਿਆਂ ਨੇ ਉਨ੍ਹਾਂ ਦੇ ਵਿਰਸੇ, ਸੱਭਿਆਚਾਰ, ਧਾਰਮਿਕ, ਸਮਾਜਿਕ ਅਤੇ ਆਰਥਿਕ ਅਕੀਦਿਆਂ ਦਾ ਖਿਲਵਾੜ ਕੀਤਾ ਅਤੇ ਬਹੂ-ਬੇਟੀਆਂ-ਭੈਣਾਂ ਦੀਆਂ ਇੱਜ਼ਤਾਂ ਲੁੱਟੀਆਂ। ਲੋਕਾਈ ਦੀਆਂ ਦਰਦ ਭਰੀਆਂ ਪੁਕਾਰਾਂ ਸੁਣ ਸ੍ਰੀ ਗੁਰੂ ਨਾਨਕ ਦੇਵ ਜੀ ਧਰਤੀ 'ਤੇ 'ਗੋਬਿੰਦ ਰੂਪ' ਹੋ ਪਰਗਟ ਹੋਏ। ਉਨ੍ਹਾਂ ਸਿੱਖ ਪੰਥ ਦੀ ਸਾਜਨਾ ਕਰ ਕੇ ਸਿੱਖਾਂ ਨੂੰ ਬਰਾਬਰੀ, ਜ਼ੁਲਮਾਂ ਖਿਲਾਫ਼, ਬਹਾਦਰੀ, ਇਨਸਾਫ਼ ਲਈ ਜੂਝ ਮਰਨ ਅਤੇ ਸਰਬੱਤ ਦੇ ਭਲੇ ਦਾ ਉਪਦੇਸ਼ ਆਪਣੇ ਮਿੱਠੇ, ਪਿਆਰੇ, ਨਿਆਰੇ ਅਤੇ ਮਿਕਨਾਤੀਸੀ ਮਹਾਂ ਬੋਲਾਂ ਨਾਲ ਦਿੱਤਾ। ਗੁਰੂ ਨਾਨਕ ਦੀ ਦਸਵੀਂ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਕਰ ਕੇ ਮੁਗਲ ਰਾਜ ਦੀਆਂ ਜੜ੍ਹਾਂ ਪੁੱਟ ਦਿੱਤੀਆਂ। ਉਨ੍ਹਾਂ ਕਿਹਾ ਕਿ ਇਹ ਖ਼ਾਲਸਾ ਸਦਾ ਹੀ ਜ਼ੁਲਮ, ਜਬਰ ਅਤੇ ਅਤਿਆਚਾਰ ਵਿਰੁੱਧ ਜੂਝਦਾ ਰਹੇਗਾ। ਗੁਰੂ ਸਾਹਿਬ ਦੀ ਕ੍ਰਿਪਾ ਸਦਕਾ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਪਹਿਲਾ 'ਸਿੱਖ ਰਾਜ' ਕਾਇਮ ਕੀਤਾ ਅਤੇ ਉਸ ਉਪਰੰਤ ਸ਼ੇਰਿ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਅੰਦਰ ਸਤਲੁਜ ਦੇ ਬੰਨੇ ਤੋਂ ਪੱਛਮ ਵੱਲ ਦਰਾ ਖੈਬਰ ਤੱਕ ਇੱਕ ਬਹੁਤ ਹੀ ਸ਼ਾਨ-ਏ-ਸ਼ੋਕਤ ਵਾਲਾ ਵਿਸ਼ਾਲ ਸਿੱਖ ਰਾਜ ਕਾਇਮ ਕੀਤਾ। ਗੁਰੂ ਜੀ ਦੇ ਬਚਨ ਸਨ ਕਿ ਧਰਮ ਯੁੱਧ ਵਿੱਚ ਸ਼ਹੀਦ ਹੋਣ ਵਾਲੇ ਸਿੰਘਾਂ ਨੂੰ ਮੈਂ ਸ਼ਾਹੀ ਸਿੰਘਾਸਨ 'ਤੇ ਬਿਠਾਵਾਂਗਾਂ।

*ਇਨ ਗ੍ਰੀਬ ਸਿਖਯਨ ਕੋ ਦਯੈਂ ਪਾਤਸ਼ਾਹੀ।*
*ਯਹਿ ਯਾਦ ਰਖਹਿੰ ਹਮਰੀ ਗੁਰਿਆਈ।*

*(ਪ੍ਰਾਚੀਨ ਪੰਥ ਪ੍ਰਕਾਸ਼, ਭਾਈ ਭੰਗੂ ਜੀ)*

ਪਿਆਰਾ ਸਿੰਘ ਪਦਮ ਲਿਖਦੇ ਹਨ ਕਿ ਭਾਵੇਂ ਵਾਰਸ ਸ਼ਾਹ ਸਿੱਖਾਂ ਦੀ ਇਨਕਲਾਬੀ ਜਮਾਤ ਨੂੰ 'ਭੂਤ ਮੰਡਲੀ' ਕਹਿੰਦਾ ਹੈ ਪਰ ਖ਼ਾਲਸੇ ਨੇ ਮੁਲਕ ਨੂੰ ਚਿਰਾਂ ਤੋਂ ਚਿੰਬੜੇ ਭੂਤਾਂ ਤੋਂ ਖਹਿੜਾ ਛੁਡਾ ਕੇ ਦੇਸ਼ ਨੂੰ ਸੁਤੰਤਰਤਾ ਦੇ ਗਾਡੀ ਰਾਹ 'ਤੇ ਪਾਇਆ। ਕਿਉਂਕਿ ਮੁਗਲ ਸਿੰਘਾਂ ਨੂੰ ਸਗ (ਕੁੱਤੇ) ਕਹਿੰਦੇ ਸਨ ਪਰ ਅਹਿਮਦ

ਸ਼ਾਹ ਦੁਰਾਨੀ ਦੇ ਨਾਲ ਆਇਆ ਖ਼ਬਰਸਾਰ ਲਿਖਣ ਵਾਲਾ ਲਿਖਾਰੀ ਕਾਜ਼ੀ ਨੂਰ ਮੁਹੰਮਦ ਆਪਣੇ 'ਜੰਗ ਨਾਮੇ' 'ਚ ਲਿਖਦਾ ਹੈ, 'ਸਿੰਘਾਂ ਨੂੰ ਸਗ ਨਾ ਆਖੋ, ਉਹ ਤਾਂ ਸ਼ੇਰ ਹਨ ਅਤੇ ਮਰਦਾਂ ਦੇ ਵੀ ਦਲੇਰ ਮਰਦ ਹਨ। ਇਨ੍ਹਾਂ ਦੀ ਤਲਵਾਰ ਅੱਗੇ ਕਹਿੰਦੇ ਤੋਂ ਕਹਿੰਦਾ ਯੋਧਾ ਵੀ ਖੜ੍ਹ ਅਤੇ ਅੜ ਨਹੀਂ ਸਕਦਾ। ਇਨ੍ਹਾਂ ਦਾ ਚਾਲ-ਚਲਨ ਬਹੁਤ ਹੀ ਉੱਚਾ ਤੇ ਸੁੱਚਾ ਹੈ'।

ਡਾਕਟਰ ਹਰੀ ਰਾਮ ਗੁਪਤਾ History of the Sikhs volume I , page 272 ਤੇ ਸਿੰਘਾਂ ਦੀ ਪ੍ਰਸੰਸਾ ਇੰਵ ਕਰਦਾ ਹੈ:

The Sikhs, who won for Punjab the envied title of 'the solidier's land' and who alone can boast of having erected a bulwark of differnce against foreign aggression, the tide of which had run its prosporous course for the preceeding 800 years and to whom all other peoples of Northern India and of the Punjab in particular owe a debt of gratitude.

ਭਾਵ ਸਿੱਖਾਂ ਨੇ ਪੰਜਾਬ ਨੂੰ 'ਸੂਰਮਿਆਂ ਦੀ ਧਰਤੀ' ਹੋਣ ਦਾ ਖਿਤਾਬ ਦਿਵਾਇਆ, ਜਿਨ੍ਹਾਂ ਇਕੱਲਿਆਂ ਪਹਾੜ ਦੀ ਨਿਆਈਂ ਹੋ ਬਾਹਰੀ ਜਰਵਾਣਿਆਂ ਨੂੰ ਇਸ ਧਰਤੀ ਵਲ ਆਉਣ ਤੋਂ ਹਮੇਸ਼ਾਂ ਲਈ ਰੋਕ ਦਿੱਤਾ। ਜਰਵਾਣਿਆਂ ਦਾ ਇਹ ਕਾਲ ਚੱਕਰ 800 ਸਾਲ ਤੋਂ ਜਾਰੀ ਸੀ। ਇੰਵ ਉੱਤਰੀ ਭਾਰਤ ਦੇ ਲੋਕਾਂ ਅਤੇ ਖ਼ਾਸ ਕਰ ਪੰਜਾਬੀਆਂ ਨੂੰ ਸਿੱਖਾਂ ਦੇ ਭਾਰੀ ਅਹਿਸਾਨਮੰਦ ਹੋਣਾ ਚਾਹੀਦਾ ਹੈ।

ਦੱਖਣੀ ਭਾਰਤ (ਹਿੰਦੁਸਤਾਨ) ਦੇ ਲੋਕਾਂ ਨੂੰ ਕਮਜ਼ੋਰ ਤੱਕ 1757 ਈਸਵੀ ਵਿੱਚ ਬਦੇਸ਼ੀ ਕਰਿੰਦੇ 'ਈਸਟ ਇੰਡੀਆ ਕੰਪਨੀ' ਦੇ ਨਾਂ ਹੇਠ ਵਿਉਪਾਰ ਕਰਨ ਦੇ ਮਕਸਦ ਨਾਲ ਦੇਸ਼ ਵਿੱਚ ਪਰਵੇਸ਼ ਕਰ ਗਏ। ਇਨ੍ਹਾਂ ਤਿੰਨ ਦਹਾਕਿਆਂ ਵਿੱਚ ਹੀ ਦੱਖਣੀ ਭਾਰਤ ਨੂੰ ਆਪਣਾ ਗੁਲਾਮ ਬਣਾ ਲਿਆ। ਇੱਥੋਂ ਦੇ ਰਜਵਾੜੇ ਫਿਰੰਗੀ ਦੇ ਝੋਲੀ ਚੁੱਕ ਬਣ ਉਨ੍ਹਾਂ ਦਾ ਪਾਣੀ ਭਰਨ ਲੱਗੇ। ਇਹ ਫਿਰੰਗੀ ਮਹਾਰਾਜਾ ਰਣਜੀਤ ਸਿੰਘ ਨੂੰ ਭਾਰੀ ਤਾਕਤਵਰ ਜਾਣ ਕੇ ਉਸ ਦੇ ਜਿਉਂਦੇ ਜੀ ਅੱਗੇ ਨਾ ਵੱਧ ਸਕੇ। ਇਨ੍ਹਾਂ ਸ਼ੈਤਾਨ ਲੋਕਾਂ ਨੇ ਦੱਖਣੀ ਭਾਰਤ 'ਤੇ ਆਪਣਾ ਕਬਜਾ ਬਚਾਉਣ ਲਈ ਸ਼ੇਰਿ-ਏ-ਪੰਜਾਬ ਨਾਲ ਮਿੱਤ੍ਰਤਾ ਦੀਆਂ ਸੰਧੀਆਂ ਵੀ ਕੀਤੀਆਂ। ਪਰ ਇਨ੍ਹਾਂ ਸੰਧੀਆਂ ਪਿੱਛੇ ਧੋਖਾ, ਛਲ-ਬਲ ਅਤੇ ਵਿਸ਼ਵਾਸ਼ਘਾਤ ਛੁਪਿਆ ਹੋਇਆ ਸੀ। ਜਿਉਂ ਹੀ ਮਹਾਰਾਜਾ ਰਣਜੀਤ ਸਿੰਘ ਦਾ ਅੰਤ ਹੋਇਆ ਫਿਰੰਗੀ ਨੇ ਆਪਣੀ ਫੁੱਟ ਪਾਊ ਨੀਤੀ ਅਪਣਾ ਕੇ ਗਦਾਰ ਡੋਗਰਿਆਂ ਨੂੰ ਰਾਜ ਭਾਗ ਦਾ ਲਾਲਚ ਦੇ ਕੇ ਗੰਢ ਲਿਆ। ਸਿੱਖ ਰਾਜ ਅੰਦਰ ਵੈਂਤੂਰਾ ਵਰਗੇ ਨੌਕਰਾਂ ਨੂੰ ਈਸਟ ਇੰਡੀਆ ਕੰਪਨੀ ਵਿੱਚ

ਨੌਕਰੀ ਦੇ ਕੇ ਸਿੱਖ ਰਾਜ ਅਤੇ ਸਿੱਖ ਫ਼ੌਜ ਦੇ ਸਾਰੇ ਭੇਤ ਪ੍ਰਾਪਤ ਕਰ ਲਏ। ਆਖੀਰ ਖਾਨਾ-ਜੰਗੀ ਕਰਾ ਕੇ ਸਿੱਖ ਰਾਜ 'ਤੇ ਪੂਰੀ ਤਰ੍ਹਾਂ ਕਾਬਜ਼ ਹੋ ਗਏ।

ਇਹ ਠੀਕ ਹੈ ਅਤੇ ਸੱਚ ਹੈ ਕਿ ਕੁਦਰਤ ਦੇ ਅਸੂਲ ਅਨੁਸਾਰ ਸੰਸਾਰ 'ਤੇ ਕੋਈ ਵੀ ਚੀਜ਼ ਸਥਿਰ ਨਹੀਂ ਹੈ। ਰਾਜ ਭਾਗ ਦਾਤੇ ਦੀ ਬਖਸ਼ਿਸ਼ ਨਾਲ ਹੀ ਮਿਲਦੇ ਹਨ ਅਤੇ ਉਸ ਦੇ ਹੁਕਮ ਨਾਲ ਖ਼ਤਮ ਹੋ ਜਾਂਦੇ ਹਨ। ਸ਼ਾਹ ਮੁਹੰਮਦ ਦੇ ਵੀ ਬੋਲ ਹਨ :

*ਸਦਾ ਨਹੀਂ ਜੇ ਦੌਲਤਾਂ ਫੀਲ ਘੋੜੇ, ਸਦਾ ਨਹੀਂ ਜੇ ਰਾਜਿਆਂ ਦੇਸ਼ ਮੀਆਂ।*
*ਸ਼ਾਹ ਮੁਹੰਮਦਾ ਸਦਾ ਨਾ ਰੂਪ ਦੁਨੀਆਂ, ਸਦਾ ਰਹੇ ਨਾ ਕਾਲੜੇ ਕੇਸ ਮੀਆਂ।*

ਮਹਾਰਾਜਾ ਰਣਜੀਤ ਸਿੰਘ ਦੀ ਮਹਾਰਾਣੀ ਜਿੰਦਾਂ (ਜਿੰਦ ਕੌਰ) ਨੇ ਸਿੱਖ ਰਾਜ ਦੇ ਡੁੱਬਦੇ ਬੇੜੇ ਨੂੰ ਬਚਾਉਣ ਲਈ ਦਿਲ ਤੋੜ ਕੋਸ਼ਿਸ਼ਾਂ ਕੀਤੀਆਂ, ਜੇਲ੍ਹਾਂ ਝੱਲੀਆਂ, ਇੱਕਲੌਤੇ ਪੁੱਤਰ ਦਾ ਵੇਛੋੜਾ ਸਹਿਆ। ਉਹ ਫਿਰੰਗੀ ਤੋਂ ਆਪਣਾ ਇੱਜ਼ਤ ਮਾਣ, ਜਤ, ਸਤ ਤੇ ਪੱਤ ਬਚਾਉਣ ਲਈ ਦੂਜੇ ਦੇਸ਼ ਦੇ ਰਾਜੇ ਕੋਲ ਜੰਗਲਾਂ ਬੀਆਬਾਨਾਂ ਅਤੇ ਪਹਾੜਾਂ ਵਿੱਚ ਦੀ ਹੁੰਦੀ ਹੋਈ ਭੁੱਖੀ ਤਿਹਾਈ ਰਹਿ ਅਤੇ ਮੰਗ-ਤੰਗ ਕੇ ਪੇਟ ਦੀ ਭੁੱਖ ਮਿਟਾਉਂਦੀ ਅਤੇ ਅੱਤ ਦੇ ਦੁਖੜੇ ਝੱਲ ਕੇ ਨੇਪਾਲ ਪਹੁੰਚੀ। ਸ਼ੇਰ ਦਿਲ ਜਿੰਦਾਂ ਦਾ ਮੁੱਖ ਮੰਤਵ ਸੀ ਕਿ ਅੰਗਰੇਜ਼ਾਂ ਦੀ ਅਧੀਨਗੀ ਨਹੀਂ ਕਬੂਲਣੀ। ਇਸ ਦੇ ਸਰੀਰ ਦੀਆਂ ਰਗਾਂ ਅੰਦਰ ਗੁਰੂ ਨਾਨਕ ਦੇਵ ਜੀ ਦੀ ਨਾਮ ਬਾਣੀ ਦੇ ਬੋਲ ਅਤੇ ਸਰਬੰਸ ਦਾਨੀ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ੀ ਪਹੁਲ ਦੀ ਅੰਮ੍ਰਿਤਧਾਰਾ ਵਹਿ ਰਹੀ ਸੀ। ਸਿੰਘਾਂ ਅਤੇ ਸਿੰਘਣੀਆਂ ਦੀਆਂ ਕੀਤੀਆਂ ਗੌਰਵਮਈ ਕੁਰਬਾਨੀਆਂ ਤਾਂ ਇਹ ਹਰ ਰੋਜ਼ ਅਰਦਾਸ ਵਿੱਚ ਉਚਾਰਨ ਕਰਦੀ ਹੀ ਸੀ। ਮਹਾਰਾਣੀ ਧਰਮ ਵਿੱਚ ਪਰਪੱਕ ਸੀ। ਇਹ ਸ਼ਬਦ 'ਜਿਨ੍ਹਾਂ ਮਾਤਾਵਾਂ ਭੈਣਾਂ ਨੇ ਜੇਲ੍ਹਾਂ 'ਚ ਬੈਠ ਸਵਾ ਸਵਾ ਮਣ ਪੀਸਣੇ ਪੀਸੇ, ਬੱਚਿਆਂ ਦੇ ਹਾਰ ਗਲਾਂ ਵਿੱਚ ਟੋਟੇ-ਟੋਟੇ ਕਰ ਕੇ ਪੁਆਏ ਖੰਨੀ-ਖੰਨੀ 'ਤੇ ਗੁਜਾਰਾ ਕੀਤਾ ਪਰ ਧਰਮ ਨਹੀਂ ਹਾਰਿਆ' ਉਸ ਦੇ ਦਿਲ ਅੰਦਰ ਪੱਕੇ ਤੌਰ 'ਤੇ ਬੈਠੇ ਹੋਏ ਸਨ। ਇਸ ਧਾਰਮਿਕ ਪਰਪੱਕਤਾ ਕਾਰਨ ਜਿੰਦ ਕੌਰ ਨੇ ਆਪਣੇ ਪੁੱਤਰ ਦਲੀਪ ਸਿੰਘ ਜਿਸ ਨੂੰ ਅੰਗਰੇਜ਼ਾਂ ਨੇ ਈਸਾਈ ਬਣਾ ਦਿੱਤਾ ਸੀ, ਈਸਾਈਅਤ ਤਿਆਗ ਕੇ ਦੁਬਾਰਾ ਤੋਂ ਸਿੱਖ ਧਰਮ ਗ੍ਰਹਿਣ ਕਰਵਾ ਦਿੱਤਾ। ਮਹਾਰਾਣੀ ਦਾ ਇਹ ਕਦਮ ਬੜਾ ਹੀ ਪ੍ਰਭਾਵਸ਼ਾਲੀ ਤੇ ਦਲੇਰੀ ਭਰਿਆ ਅਤੇ ਫਿਰੰਗੀ ਦੇ ਮੂੰਹ 'ਤੇ ਚਪੇੜ ਸੀ। ਇਸ ਤੋਂ ਇਲਾਵਾ ਜਿੰਦਾਂ ਨੇ ਦਲੀਪ ਸਿੰਘ ਨੂੰ ਪ੍ਰੇਰਨਾ ਦਿੱਤੀ ਕਿ ਪੁੱਤਰ ਤੂੰ ਆਪਣੀ ਰਹਿੰਦੀ ਜਿੰਦਗੀ ਪੰਜਾਬੀਆਂ ਨੂੰ ਅੰਗਰੇਜ਼ਾਂ ਦੀ ਗੁਲਾਮੀ ਤੋਂ ਖਹਿੜਾ ਛਡਾਉਣ ਲਈ ਲਗਾਈਂ ਤਾਂ ਕਿ ਉਹ ਜਾਗਰੂਕ ਹੋ ਕੇ ਆਜ਼ਾਦੀ ਦਾ ਸੰਘਰਸ਼ ਅਰੰਭ ਦੇਣ। ਆਪਣੀ ਮਾਂ ਦੇ ਇਨ੍ਹਾਂ ਸ਼ਬਦਾਂ 'ਤੇ ਫੁੱਲ ਚੜ੍ਹਾਉਣ ਲਈ ਦਲੀਪ ਸਿੰਘ ਨੇ

ਤਨ ਦੇਹੀ ਨਾਲ ਬੜੀਆਂ ਕੋਸ਼ਿਸ਼ਾਂ ਕੀਤੀਆਂ ਪਰ ਕੁਦਰਤ ਨੇ ਸਾਥ ਨਾ ਦਿੱਤਾ। ਜਿਸ ਕਾਰਨ ਉਸ ਦਾ ਹਰ ਰੰਗ ਬਦਰੰਗ ਹੋ ਗਿਆ,ਹਰ ਕੰਮ ਨੂੰ ਅਧਰੰਗ ਹੋ ਗਿਆ ਦਿਨ ਦੀ ਰੋਸ਼ਨੀ ਦਾ ਕਾਲਾ ਰੰਗ ਹੋ ਗਿਆ, ਮਾਨੋ ਨਸੀਬ ਸੜ ਗਏ, ਪਤਝੜ ਵੀ ਨਹੀਂ ਸੀ ਆਈ, ਗੁਲਸ਼ਨ ਦੇ ਫੁੱਲ ਸੜ ਗਏ, ਵੱਡੀ ਗਲਤੀ ਕੀਤੀ ਅੰਗਰੇਜ਼ ਬਣ ਕੇ, ਗੁਰੂ ਨਾਨਕ ਦਾ ਉਦੇਸ਼ ਯਾਦ ਨਾ ਰਿਹਾ।

ਮਹਾਰਾਣੀ ਜਿੰਦਾਂ ਤਾਂ ਫਿਰੰਗੀ ਦੇ ਕੱਟੜ ਵਿਰੋਧੀ ਸੀ। ਜੇ ਉਸ ਨੂੰ ਬਦਨਾਮ ਕੀਤਾ ਤਾਂ ਉਹ ਸਨ ਡੋਗਰੇ ਗਦਾਰ ਜਿਨ੍ਹਾਂ ਦੇ ਹੱਥ ਵਿੱਚ ਉਸ ਸਮੇਂ ਰਾਜਨੀਤਿਕ ਤਾਕਤ ਸੀ। ਫਿਰੰਗੀ ਪ੍ਰਤੀ ਮਹਾਰਾਣੀ ਨੇ ਆਪਣੇ ਪੁੱਤਰ ਦਲੀਪ ਸਿੰਘ ਨੂੰ ਆਖਿਆ ਸੀ "ਪੁੱਤਰ! ਮੇਰੇ ਨਾਲ ਅਨਰਥ ਨਾ ਕਰੀਂ। ਮਤਾਂ ਮੇਰੇ ਮੋਈ ਹੋਈ ਦੇ ਹੰਝੂ ਵੀ ਬਿਗਾਨਿਆਂ ਦੀ ਧਰਤੀ 'ਤੇ ਢਹਿ ਕੇ ਉਸ ਨਿਰਦਈ ਅੰਗਰੇਜ਼ ਸਰਕਾਰ ਅੱਗੇ ਫ਼ਰਿਆਦ ਕਰਦੇ ਹੋਣ, ਜਿਸ ਨੇ ਸਾਰੀ ਉਮਰ ਮੇਰੇ ਨਾਲ ਇਨਸਾਫ਼ ਨਹੀਂ ਕੀਤਾ। ਮੇਰੇ ਸਰੀਰ ਦਾ ਇੱਕ ਵੀ ਕਿਣਕਾ ਇਨ੍ਹਾਂ ਜ਼ਾਲਮਾਂ ਦੀ ਧਰਤੀ 'ਤੇ ਨਾ ਡਿਗਣ ਦੇਈਂ। ਤੂੰ ਆਪਣੇ ਦੇਸ਼ ਪੰਜਾਬ ਅਤੇ ਪੰਜਾਬੀਆਂ ਨਾਲ ਸਨੇਹ, ਲਗਾਉ ਤੇ ਪਿਆਰ ਰੱਖੀਂ।" ਸੋ ਮਹਾਰਾਣੀ ਨੇ ਪੰਜਾਬ ਦੀ ਆਨ, ਸ਼ਾਨ ਅਤੇ ਸਿੱਖੀ ਵਰਾਸਤ ਨੂੰ ਕਾਇਮ ਰੱਖਣ ਲਈ ਆਪਣਾ ਜੀਵਨ ਕੁਰਬਾਨ ਕਰ ਦਿੱਤਾ। ਇੰਵ ਮਹਾਰਾਣੀ ਦਾ ਐਸਾ ਆਦਰਸ਼ਕ ਵਿਹਾਰ, ਦੇਸ਼ ਅਤੇ ਕੌਮੀ ਪਿਆਰ ਇੱਕ ਲਾ ਜਵਾਬ ਮਿਸਾਲ ਹੈ। ਇਹ ਮਿਸਾਲ ਬੜੀ ਪ੍ਰੇਰਨਾ-ਸ੍ਰੋਤ ਅਤੇ ਚਾਨਣ-ਮੁਨਾਰੇ ਦੀ ਨਿਆਈਂ ਹੈ। ਸੋ ਉਸ ਪ੍ਰਤੀ ਲਿਖਣਾ ਬਣਦਾ ਹੈ:

*ਮਹਾਰਾਣੀ ਅਣਖ ਸੀ ਦੇਸ਼ ਪੰਜਾਬ ਦੀ ਜੀ।*
*ਉਹ ਤਾਂ ਕਲੀ ਸੀ, ਫੁੱਲ ਗੁਲਾਬ ਦੀ ਜੀ।*
*ਕੌਮ ਪ੍ਰਤੀ ਉਸ ਦੀ ਕੁਰਬਾਨੀ ਸੀ, ਲਾਜਵਾਬ ਦੀ ਜੀ।*
*ਉਸ ਦੀ ਜੀਵਨ ਗਾਥਾ ਹੈ, ਬੜੀ ਵਿਰਾਗ ਦੀ ਜੀ।*

ਇਹ ਪੁਸਤਕ ਲਿਖਣ ਦਾ ਫੁਰਨਾ ਦਾਸ ਨੂੰ ਇਸ ਕਰ ਕੇ ਫੁਰਿਆ ਕਿ ਇੱਕ ਤਾਂ 2017 ਵਿੱਚ ਮਹਾਰਾਣੀ ਦਾ 200 ਸਾਲਾ ਜਨਮ ਦਿਨ ਆ ਰਿਹਾ ਹੈ ਅਤੇ ਦੂਜਾ ਲਿਖਾਰੀਆਂ ਨੇ ਇਸ ਮਹਾਨ ਸ਼ਖਸੀਅਤ ਨੂੰ ਅਣਗੌਲਿਆ ਕਰ ਰੱਖਿਆ ਹੈ। ਮਹਾਰਾਣੀ ਦਾ ਜੀਵਨ ਇੱਕ ਮਹਾਨ ਇਤਿਹਾਸਕ ਘਟਨਾ ਹੈ। ਇਤਿਹਾਸ ਕੌਮਾਂ ਦੀ ਜਿੰਦ-ਜਾਨ ਅਤੇ ਸ਼ੀਸ਼ੇ ਦੀ ਨਿਆਈਂ ਹੁੰਦਾ ਹੈ। ਜਿਹੜੀਆਂ ਕੌਮਾਂ ਆਪਣੇ ਇਤਿਹਾਸ ਨੂੰ ਭੁੱਲ ਜਾਂਦੀਆਂ ਹਨ ਉਹ ਸਮਾਂ ਪਾ ਕੇ ਧਰਤੀ ਤੋਂ ਖ਼ਤਮ ਹੋ ਜਾਂਦੀਆਂ ਹਨ। ਕੌਮ ਦੇ ਪੁਰਖਿਆਂ ਦੀਆਂ ਪਾਈਆਂ, ਕੁਰਬਾਨੀਆਂ, ਝੱਲੇ ਦੁੱਖੜੇ ਅਤੇ ਪ੍ਰਾਪਤ ਕੀਤੀਆਂ ਸਫ਼ਲਤਾਵਾਂ ਆਉਣ ਵਾਲੀਆਂ ਨਸਲਾਂ ਨੂੰ ਵੱਡੀਆਂ ਸੇਧਾਂ ਦਿੰਦੀਆਂ ਹਨ।

ਦਾਸ ਨੇ ਦੇਸ਼-ਵਿਦੇਸ਼ ਦੀਆਂ ਲਾਇਬ੍ਰੇਰੀਆਂ ਤੇ ਕਿਤਾਬ ਘਰਾਂ ਵਿੱਚ ਜਾ ਕੇ ਮਹਾਰਾਣੀ ਜਿੰਦਾਂ ਸੰਬੰਧੀ ਗਾਥਾਵਾਂ ਦੀ ਪੜਚੋਲ ਕੀਤੀ। ਉਸ ਦੇ ਜੀਵਨ ਸੰਬੰਧੀ ਰਸਾਲਿਆਂ, ਅਖਬਾਰਾਂ ਅਤੇ ਇੰਟਰਨੈੱਟ 'ਤੇ ਪਾਈਆਂ ਲਿਖਤਾਂ ਪੜ੍ਹ ਕੇ ਇਹ ਖਰੜਾ ਗੁਰੂ ਕਿਰਪਾ ਸਦਕਾ ਤਿਆਰ ਕੀਤਾ। ਇਸ ਵਿੱਚ ਸਰਲ, ਲੋਕ ਬੋਲੀ ਅਤੇ ਠੇਠ੍ਹ ਪੰਜਾਬੀ ਦੇ ਸ਼ਬਦ ਅਤੇ ਮੁਹਾਵਰੇ ਵਰਤਣ ਦੀ ਕੋਸ਼ਿਸ਼ ਕੀਤੀ ਹੈ ਤਾਂ ਕਿ ਪਾਠਕ ਸਾਰੀ ਵਿਥਿਆ ਨੂੰ ਸਹਿਜੇ ਹੀ ਸਮਝ ਸਕਣ। ਆਸ ਕਰਦਾ ਹਾਂ ਕਿ ਪਾਠਕ ਜਨ ਇਸ ਪੁਸਤਕ ਨੂੰ ਪੜ੍ਹ ਕੇ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ, ਉਸ ਦੀ ਮਹਾਰਾਣੀ ਜਿੰਦਾਂ ਦੀ ਦੁੱਖ ਭਰੀ ਗਾਥਾ, ਗਦਾਰਾਂ ਵੱਲੋਂ ਕੀਤੀ ਗਦਾਰੀ ਤੇ ਮਹਾਰਾਜਾ ਦਲੀਪ ਸਿੰਘ ਨਾਲ ਫਿਰੰਗੀ ਵੱਲੋਂ ਕੀਤੇ ਭੈੜੇ ਵਰਤਾਉ ਤੋਂ ਚੰਗੀ ਤਰ੍ਹਾਂ ਜਾਣੂੰ ਹੋ ਸਕਣਗੇ। ਹੋ ਸਕਦਾ ਹੈ ਕਿ ਇਤਿਹਾਸਕ ਅਤੇ ਵਿੱਦਵਤਾ ਪੱਖੋਂ ਇਹ ਖੋਜ ਕਸੌਟੀ 'ਤੇ ਨਾ ਉੱਤਰੇ ਕਿਉਂਕਿ ਦਾਸ ਤਾਂ ਇੱਕ ਸਾਇੰਸਦਾਨ ਰਿਹਾ ਹੈ। ਪੰਜਾਬੀ ਵੀ ਦਸਵੀਂ ਤੱਕ ਹੀ ਪੜ੍ਹੀ ਸੀ। ਇਸ ਲਈ ਭੁੱਲ-ਚੁੱਕ ਦੀ ਮੁਆਫ਼ੀ ਚਾਹੁੰਦਾ ਹੈ।

ਦਾਸ ਪ੍ਰੋਫੈਸਰ ਸੁਰਜੀਤ ਸਿੰਘ, ਹਰਜੀਤ ਸਿੰਘ ਅਤੇ ਸਰਦਾਰ ਹਰਚੰਦ ਸਿੰਘ ਜੀ ਬਾਗੜੀ ਸਾਹਿਬ ਦਾ ਤਹਿ ਦਿਲੋਂ ਧੰਨਵਾਦੀ ਹੈ ਜਿਨ੍ਹਾਂ ਆਪਣੇ ਘਰੇਲੂ ਰੁਝੇਵਿਆਂ ਵਿੱਚੋਂ ਸਮਾਂ ਕੱਢ ਕੇ ਇਸ ਕਿਤਾਬ ਦੇ ਖਰੜੇ ਨੂੰ ਬਹੁਤ ਹੀ ਗਹੁ ਨਾਲ ਪੜ੍ਹ ਕੇ ਆਪਣੇ ਵਿਚਾਰ ਕਲਮਬੰਦ ਕੀਤੇ ਹਨ ਅਤੇ ਵਡਮੁੱਲੇ ਸੁਝਾਅ ਵੀ ਦਿੱਤੇ। ਦਾਸ ਆਪਣੀ ਸੁਪਤਨੀ ਰਾਜਿੰਦਰ ਪਾਲ ਕੌਰ (ਸੇਵਾ ਮੁਕਤ, ਪੰਜਾਬੀ ਲੈਕਚਰਾਰ) ਦਾ ਵੀ ਰਿਣੀ ਹੈ ਜਿਸ ਨੇ ਬੜੀ ਮਿਹਨਤ ਨਾਲ ਇਹ ਖਰੜਾ ਪੜ੍ਹਿਆ ਅਤੇ ਕਈ ਸੋਧਾਂ ਕੀਤੀਆਂ। ਸ੍ਰੀ ਮਤੀ ਸਰਲਾ ਰਾਣੀ ਦਾ ਵੀ ਬਹੁਤ ਧੰਨਵਾਦ ਜਿਸ ਨੇ ਹੱਥ ਲਿਖਤ ਨੂੰ ਟਾਈਪ ਕੀਤਾ। ਆਖੀਰ 'ਤੇ ਦਾਸ ਆਪਣੇ ਮਾਤਾ ਪਿਤਾ ਦਾ ਵੀ ਅਤਿਅੰਤ ਧੰਨਵਾਦੀ ਹੈ, ਜਿਨ੍ਹਾਂ ਮੇਰੀ ਵਿੱਦਿਆ ਦੀ ਪੂਰਤੀ ਲਈ ਬੜਾ ਵੱਡਾ ਸਹਿਯੋਗ ਦਿੱਤਾ।

ਧੰਨਵਾਦ ਸਹਿਤ।

ਮਿਤੀ 27-11-2016

**ਹਰਭਜਨ ਸਿੰਘ ਸੇਖੋਂ**

ਸਾਬਕਾ ਪ੍ਰੋਫੈਸਰ ਤੇ ਇੰਚਾਰਜ਼ (ਦਾਲ ਸੈਕਸ਼ਨ)

ਪਲਾਂਟ ਬਰੀਡਿੰਗ ਵਿਭਾਗ,

ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ।

# ਅਧਿਆਇ 1

## ਮੁੱਢਲਾ ਜੀਵਨ

ਪ੍ਰਭੂ ਦੀ ਸਾਜੀ ਨਿਵਾਜੀ ਕੁਦਰਤ ਬਹੁਤ ਹੀ ਨਿਰਾਲੀ, ਵਿਸਮਾਦੀ ਅਤੇ ਵਿਕਾਸਸ਼ੀਲ ਹੈ। ਇਹ ਸਰਬ ਵਿਆਪਕ ਹੋਣ ਕਰ ਕੇ ਇਸ ਵਿੱਚ ਅੰਤਾਂ ਦੇ ਆਕਾਰਾਂ ਅਤੇ ਸਾਕਾਰਾਂ ਦੀ ਭਰਮਾਰ ਹੈ। ਐਸੇ ਮੂਰਤੀਮਾਨ ਜੀਵਾਂ ਵਿੱਚੋਂ ਮਨੁੱਖੀ ਜੀਵਨ ਬਹੁਤ ਹੀ ਦੁਰਲੱਭ, ਸੋਝੀਵਾਨ, ਵਿਕਾਸਮਈ ਅਤੇ ਸਰਬ ਪਰਧਾਨ ਹੈ। ਇਹ ਆਮ ਦੇਖਣ ਵਿੱਚ ਆਉਂਦਾ ਹੈ ਕਿ ਜਦੋਂ ਕਦੇ ਮਨੁੱਖੀ ਸੱਭਿਆਚਾਰ, ਸੰਕਲਪ, ਵਿਚਾਰਧਾਰਾ, ਸਮਾਜਿਕ, ਆਰਥਿਕ ਅਤੇ ਧਾਰਮਿਕ ਕਦਰਾਂ-ਕੀਮਤਾਂ 'ਤੇ ਕੋਈ ਤਾਕਤ ਸੱਟ ਮਾਰਨ ਦੀ ਕੋਸ਼ਿਸ਼ ਕਰਦੀ ਹੈ ਤਾਂ ਉਹ ਮਾਲਕ ਸੁਧਾਈ ਲਈ ਕ੍ਰਾਂਤੀਕਾਰੀ ਰੂਹਾਂ ਨੂੰ ਆਪਣੀ ਕਲਾ ਵਰਤਾ ਕੇ ਸੰਸਾਰ 'ਤੇ ਭੇਜਦਾ ਹੈ। ਉਹ ਰੂਹਾਂ ਆਪਣੇ ਜੀਵਨ ਫ਼ਲਸਫ਼ੇ ਨੂੰ ਅਮਲੀ ਰੂਪ ਦੇਣ ਲਈ ਅਤੇ ਰੂਹਾਨੀ ਬੁਲੰਦੀਆਂ ਦੀ ਪ੍ਰਾਪਤੀ ਲਈ ਤਤਪਰ ਹੋ ਕੇ ਜੀਵਨ ਘੋਲ਼ ਜਾਰੀ ਰਖਦੀਆਂ ਹਨ, ਭਾਵੇਂ ਉਨ੍ਹਾਂ ਨੂੰ ਕਿਤਨੇ ਵੀ ਕਸ਼ਟ ਕਿਉਂ ਨਾ ਸਹਾਰਨੇ ਪੈਣ।

ਅੱਜ ਤੋਂ ਦੋ ਸੌ ਸਾਲ ਪਹਿਲਾਂ ਸੰਨ 1817 ਵਿੱਚ ਐਸੀ ਹੀ ਇੱਕ ਮਹਾਨ ਰੂਹ ਸਰਦਾਰ ਮੰਨਾ ਸਿੰਘ ਔਲਖ, ਪਿੰਡ ਚਾਹੜ, ਤਹਿਸੀਲ ਜ਼ਫ਼ਰਵਾਲ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਦੇ ਗ੍ਰਹਿ ਵਿਖੇ ਉਸ ਦੀ ਛੋਟੀ ਧੀ ਵਜੋਂ ਪੈਦਾ ਹੋਈ। ਇਹ ਬਾਲਕੀ ਬਹੁਤ ਹੀ ਸੁੰਦਰ, ਖ਼ੂਬਸੂਰਤ, ਗੋਰੀ-ਨਿਸ਼ੋਹ ਅਤੇ ਹੁਸੀਨ ਸੀ। ਪਰਵਾਰ ਨੇ ਇਸ ਦਾ ਚਿਹਨ-ਚੱਕਰ ਤੱਕ ਨਾਂ ਜਿੰਦਾਂ (ਜਿੰਦ ਕੌਰ) ਰੱਖ ਦਿੱਤਾ। ਜਿਵੇਂ ਇਹ ਵੱਡੀ ਹੁੰਦੀ ਗਈ ਇਸ ਦਾ ਗੋਲ਼ ਚਿਹਰਾ, ਚੌੜਾ-ਮੱਥਾ, ਤਿੱਖਾ ਨੱਕ ਇਸ ਦੇ ਰੂਪ ਨੂੰ ਚਾਰ ਚੰਨ ਲਾ ਰਿਹਾ ਸੀ। ਜਿੰਦਾਂ ਦੀਆਂ ਮੋਟੀਆਂ ਮੋਟੀਆਂ ਅੱਖਾਂ ਵਿੱਚ ਅੱਤ ਦੀ ਚਮਕ-ਦਮਕ ਸੀ। ਜਦੋਂ ਇਹ ਮੁਟਿਆਰ ਹੋਈ ਤਾਂ ਇਸ ਦਾ ਬੇਬਾਕ ਬਦਨ ਅਤੇ ਭਟਕੀਲਾ ਚਿਹਰਾ ਮਾਨੋ ਅਪੱਛਰਾਂ (ਹੂਰਾਂ-ਪਰੀ) ਦਾ ਪ੍ਰਤੀਕ ਸੀ। ਇਹ ਦਿਲ ਦੀ ਦਲੇਰ, ਅਣਖਵਾਲੀ ਅਤੇ ਮਨਸੂਬੇਵਾਜ ਸੀ। ਜਿੰਦਾਂ ਦੀ ਸੋਚ ਬਹੁਤ ਸੰਜੀਦਾ, ਗੰਭੀਰ ਅਤੇ ਜਜ਼ਬਾਤੀ ਸੀ। ਇਸ ਦਾ ਦਿਲ ਵੀ ਬੜਾ ਕ੍ਰਿਪਾਲੂ, ਦਿਆਲੂ ਅਤੇ ਖੁਲ੍ਹੇ ਸੁਭਾਅ ਵਾਲਾ ਸੀ। ਇਸ ਦਾ ਆਚਰਨ ਕੰਚਨ ਵਰਗਾ ਅਤੇ ਗੁਰਸਿੱਖੀ ਦੇ ਅਮੋਲ ਵਿਰਸੇ ਵਿੱਚ ਪ੍ਰਪੱਕ ਸੀ। ਪਰਵਾਰ ਨੇ ਆਪਣੀ ਪਿਆਰੀ ਅਤੇ ਸਚਿਆਰੀ ਬੇਟੀ ਨੂੰ ਦੁੱਧ, ਦਹੀਂ, ਮੱਖਣ ਆਦਿ ਚੰਗਾ ਖੁਆ ਕੇ ਬੜੇ ਲਾਡਾਂ, ਚਾਵਾਂ ਅਤੇ ਮਲ੍ਹਾਰਾਂ ਨਾਲ਼ ਪਾਲਿਆ ਇਸ ਨੂੰ ਗੁਰਮੁਖੀ ਵਿੱਦਿਆ, ਗੁਰਬਾਣੀ ਪੜ੍ਹਨ ਦਾ ਅਭਿਆਸ ਅਤੇ ਸਮੇਂ ਦੀ ਲੋੜ ਅਨੁਸਾਰ ਸਿੰਘਣੀਆਂ ਵਾਲੇ ਕਰਤੱਵ ਦੀ ਸਿਖਲਾਈ ਵੀ ਦਿੱਤੀ। ਇੰਞ ਇਹ ਸੁਘੜ, ਨਿਡਰ ਅਤੇ ਗੁਣਵੰਤੀ ਹੋਣ ਕਰ ਕੇ

ਪਰਵਾਰ ਦੇ ਵਿਹੜੇ ਦਾ ਸ਼ਿੰਗਾਰ ਸੀ। ਸੋਹਣ ਸਿੰਘ ਸੀਤਲ ਨੇ ਇਸ ਦੇ ਗੁਣਾਂ ਨੂੰ ਇਤਿਹਾਸਕਾਰਾਂ ਦੀਆਂ ਲਿਖਤਾਂ ਪੜ੍ਹ ਕੇ ਕਲਮਬੰਦ ਕੀਤਾ ਹੈ:

*ਮੰਨਾ ਸਿੰਘ ਸਰਦਾਰ ਦੇ, ਮਹਿਲੀਂ ਆਈ ਬਹਾਰ।*
*ਜੰਮੀ ਦੇਵੀ ਸੁਰਗ ਦੀ, ਰੂਪ ਜਿੰਦਾਂ ਦਾ ਧਾਰ।*
*ਪੱਟ, ਪੰਘੂੜੇ ਝੂਟਦੀ, ਹੋਈ ਜਦ ਮੁਟਿਆਰ।*
*ਮੋਹਿਆ ਮਨ ਰਣਜੀਤ ਦਾ ਉਹ ਦੇ ਰੂਪ ਅਪਾਰ।*

ਕਿਉਂਕਿ ਜਿੰਦਾਂ ਸ਼ੇਰਿ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਰਾਣੀ ਬਣ ਗਈ ਸੀ। ਇਸ ਨੇ ਉਸ ਦੀ ਮੌਤ ਉਪਰੰਤ ਸਿੱਖ ਰਾਜ ਨੂੰ ਫ਼ਰੰਗੀਆਂ ਦੇ ਕਬਜ਼ੇ ਤੋਂ ਬਚਾਉਣ ਲਈ ਕਾਫ਼ੀ ਸੰਘਰਸ਼ ਕੀਤਾ ਸੀ। ਇਸ ਲਈ ਇਤਿਹਾਸਕਾਰਾਂ ਨੇ ਮਹਾਰਾਣੀ ਨੂੰ ਵੱਖ ਵੱਖ ਰੁਤਬਿਆਂ ਨਾਲ਼ ਸਲਾਹਿਆ ਹੈ। ਕਿਸੇ ਨੇ ਇਸ ਨੂੰ ਪੰਜਾਬ ਦੀ ਮਸੀਹਾ, ਕਿਸੇ ਨੇ ਪੰਜਾਬ ਦੀ ਮਲਕਾ, ਕਿਸੇ ਨੇ ਪੰਜਾਬ ਦੀ ਅਣਖ, ਕਿਸੇ ਨੇ ਪੰਜਾਬ ਦੀ ਸ਼ੇਰਨੀ, ਕਿਸੇ ਨੇ ਜਿੰਦਾ ਦਿਲ ਵਾਲੀ, ਕਿਸੇ ਨੇ ਅੰਗਰੇਜ਼ੀ ਸਰਕਾਰ ਲਈ ਕੰਡੇ ਦੀ ਨਿਆਈਂ  ਆਦਿ ਖਿਤਾਬਾਂ ਨਾਲ ਯਾਦ ਕੀਤਾ। ਪਰ ਵਿਰੋਧੀਆਂ ਨੇ ਇਸ ਨੂੰ ਬਾਗੀ, ਰਾਜ  ਧ੍ਰੋਹੀ, ਵਿਦਰੋਹੀ, ਗਦਰ ਮਚਾਉਣ ਵਾਲੀ, ਅੱਖੜ, ਚਲਾਕ ਅਤੇ ਮੱਕਾਰ ਤੀਵੀਂ ਵੀ ਲਿਖਿਆ ਹੈ। ਲਾਰਡ ਐਲਨ ਬਰੋ ਲਿਖਦਾ ਹੈ ਕਿ ਬਾਲਕ ਦਲੀਪ ਸਿੰਘ ਦੀ ਮਾਂ ਮਰਦਾਂ ਵਾਲ਼ੀ ਦਲੇਰੀ ਰੱਖਣ ਵਾਲੀ ਔਰਤ ਹੈ। ਲਾਰਡ ਡਲਹੌਜ਼ੀ ਬਿਆਨਦਾ ਹੈ ਕਿ ਜਿੰਦਾਂ ਵਿੱਚ ਚੋਖੀ ਤੇ ਡੂੰਘੀ ਸੂਝ ਹੈ। ਉਸ ਨੂੰ ਪੰਜਾਬ ਵਿੱਚ ਰਹਿਣ ਦੇਣਾ ਅੰਗਰੇਜ਼ਾਂ ਲਈ ਖ਼ਤਰਨਾਕ ਹੋਵੇਗਾ, ਸੋ ਪੰਜਾਬੋਂ ਦੂਰ ਹੀ ਰੱਖੀ ਜਾਵੇ।

## ਜਿੰਦਾਂ ਮਹਾਰਾਣੀ ਕਿਵੇਂ ਬਣੀ?

ਜਿੰਦਾਂ ਦਾ ਪਿਤਾ ਮੰਨਾ ਸਿੰਘ ਮੰਨਿਆ-ਪ੍ਰਮੰਨਿਆ ਘੋੜ ਸਵਾਰ ਅਤੇ ਕੁੱਤਿਆਂ ਦਾ ਚੰਗਾ ਸ਼ੌਕੀਨ ਸੀ। ਮਹਾਰਾਜੇ ਨੇ ਆਪਣੇ ਦਰਬਾਰ ਵਿੱਚ ਇਸ ਨੂੰ Royal Kennals (ਕੁੱਤੇ-ਘਰ) ਦਾ ਇੰਚਾਰਜ ਬਣਾਇਆ ਹੋਇਆ ਸੀ। ਸੁਭਾਅ ਪੱਖੋਂ ਇਹ ਬੜਾ ਚਤਰ, ਦਲੀਲਬਾਜ਼ ਅਤੇ ਕੌਤਕੀ ਸੀ। ਸਰਦਾਰ ਰਣਜੀਤ ਸਿੰਘ ਨਾਲ਼ ਇਸ ਦੀ ਚੰਗੀ ਬੈਠਣੀ-ਉੱਠਣੀ ਸੀ। ਮਿਲਾਪੜਾ, ਮਖੌਲੀਆ, ਮਿੱਠ-ਬੋਲੜਾ ਅਤੇ ਖੁਸ਼ ਦਿਲ ਹੋਣ ਕਰ ਕੇ ਗੱਲਾਂ ਬਾਤਾਂ 'ਚ ਉਸ ਨਾਲ਼ ਚੰਗਾ ਦਿੱਲ-ਪਰਚਾਵਾ ਕਰ ਲੈਂਦਾ ਸੀ।

ਜੇ. ਐੱਸ. ਵਿਰਦੀ ਨੇ 20 ਅਕਤੂਬਰ 2001 ਨੂੰ ਦੀ ਟਰੀਬਿਊਨ (The Tribune) ਵਿੱਚ ਮੁਲਕ ਰਾਜ ਆਨੰਦ ਦੀ ਲਿਖਤ ਦਾ ਹਵਾਲਾ ਦੇ ਕੇ ਲਿਖਿਆ ਹੈ ਕਿ ਕਈ ਲੋਕ ਇਸ ਗੱਲ ਦੀ ਆਲੋਚਨਾ ਕਰਦੇ ਹਨ ਕਿ ਰਣਜੀਤ ਸਿੰਘ ਨੇ ਵਡੇਰੀ

(55 ਸਾਲ) ਉਮਰ ਵਿੱਚ ਸ਼ਾਦੀ ਕਿਉਂ ਰਚਾਈ? ਉਹ ਲਿਖਦੇ ਹਨ ਕਿ ਕਈ ਪੁਸਤਕਾਂ ਦੇ ਇਤਿਹਾਸਕ ਤੱਥਾਂ ਅਨੁਸਾਰ ਮੰਨਾ ਸਿੰਘ ਆਪਣੀ ਬੱਚੀ ਨੂੰ ਕਈ ਵਾਰ ਮੋਢਿਆਂ 'ਤੇ ਚੁੱਕ ਮਹਾਰਾਜੇ ਦੀ ਬੱਘੀ ਦੇ ਨਾਲ਼ ਨਾਲ਼ ਦੌੜਦਾ ਸੀ। ਉਹ ਵਾਰ ਵਾਰ ਫ਼ਰਿਆਦ ਕਰਦਾ ਸੀ "ਰਾਜਨ! ਇਹ ਬੱਚੀ ਮੇਰੇ ਸਿਰ 'ਤੇ ਭਾਰ ਹੈ। ਮੈਂ ਚਾਹੁੰਦਾ ਹਾਂ ਕਿ ਤੁਸੀਂ ਇਸ ਨੂੰ ਆਪਣੀ ਰਾਣੀ ਬਣਾ ਲਵੋ"। ਸ਼ੇਰਿ-ਏ-ਪੰਜਾਬ ਨੇ ਦਿਆਲਤਾ ਦਿਖਾਉਂਦੇ ਹੋਏ ਮੰਨਾ ਸਿੰਘ ਦੀ ਬੇਨਤੀ ਸਵੀਕਾਰ ਕਰ ਲਈ ਨਾਲ ਹੀ ਹੁਕਮ ਕੀਤਾ ਕਿ ਇਸ 13 ਸਾਲ ਦੀ ਬੱਚੀ ਨੂੰ ਚੰਗੀ ਪਰਵਸ਼ ਲਈ ਰਾਜਾ ਧਿਆਨ ਸਿੰਘ ਦੇ ਦੇਖ ਰੇਖ ਹੇਠ ਭੇਜ ਦਿਉ। ਇਸ ਦੀ ਚੰਗੀ ਖੁਰਾਕ, ਦੇਖ-ਭਾਲ਼, ਬਸਤਰਾਂ, ਕਸਰਤ ਅਤੇ ਖੁਸ਼ ਗਵਾਰ ਮਹੌਲ ਲਈ 5000 ਰੁਪਏ ਪ੍ਰਤੀ ਮਹੀਨਾ ਭੱਤਾ ਵੀ ਮੁੱਕਰਰ ਕਰ ਦਿੱਤਾ। ਮੰਨਾ ਸਿੰਘ ਦਾ ਆਪਣੀ ਧੀ ਨੂੰ ਮੋਢਿਆਂ 'ਤੇ ਚੁੱਕ ਕੇ ਮਹਾਰਾਜੇ ਦੀ ਬੱਘੀ ਨਾਲ ਦੌੜਨ ਦੀ ਪ੍ਰੋੜਤਾ ਸਰਨਾ ਜੀ ਨੇ ਵੀ ਆਪਣੀ ਪੁਸਤਕ 'ਜਲਾਵਤਨੀ' ਵਿੱਚ ਕੀਤੀ ਹੈ।

ਸੋਹਣ ਸਿੰਘ ਸੀਤਲ ਅਨੁਸਾਰ ਮੰਨਾ ਸਿੰਘ ਦਾ ਪ੍ਰਵਾਰ ਆਪਣੀ ਧੀ ਦਾ ਰਿਸ਼ਤਾ ਮਹਾਰਾਜੇ ਨਾਲ਼ ਗੰਢਣ ਦਾ ਇੱਛੁਕ ਸੀ। ਉਨ੍ਹਾਂ ਦੇ ਕਥਨ ਮੁਤਾਬਕ ਮਿੱਤ ਸਿੰਘ ਭੜਾਣੀਏ ਦੇ ਲੜਕੇ ਜਵਾਲਾ ਸਿੰਘ ਦਾ ਵਿਆਹ ਜਿੰਦਾਂ ਦੀ ਵੱਡੀ ਭੈਣ ਨਾਲ ਹੋਇਆ ਹੋਇਆ ਸੀ। ਜਵਾਲਾ ਸਿੰਘ ਮਹਾਰਾਜੇ ਦੀ ਫ਼ੌਜ ਵਿੱਚ ਸਿਰ ਕੱਢਵਾਂ ਸਰਦਾਰ ਸੀ। ਇਸ ਨੇ ਜਿੰਦਾਂ ਦੀ ਸ਼ਾਦੀ ਬਾਰੇ ਸ਼ੇਰਿ-ਏ-ਪੰਜਾਬ 'ਤੇ ਬਹੁਤ ਜ਼ੋਰ ਪਾਇਆ ਅਤੇ ਬਚੋਲਗੀ ਕੀਤੀ।

ਇਹਨਾਂ ਲਿਖਤਾਂ ਵਿੱਚੋਂ ਸੋਹਣ ਸਿੰਘ ਜੀ ਸੀਤਲ ਦਾ ਕਥਨ ਠੀਕ ਲਗਦਾ ਹੈ। ਪਹਿਲੀ ਗੱਲ ਇਹ ਕਿ ਮੰਨਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿੱਚ ਚੰਗੇ ਅਹੁਦੇ 'ਤੇ ਸੀ ਅਤੇ ਚੰਗੀ ਜਾਇਦਾਦ ਦਾ ਮਾਲਕ ਸੀ। ਇਸ ਲਈ ਆਪਣੀ ਛੋਟੀ ਧੀ ਜਿੰਦਾਂ ਜੋ ਬਹੁਤ ਹੀ ਪਿਆਰੀ, ਦੁਲਾਰੀ ਅਤੇ ਸਚਿਆਰੀ ਸੀ, ਉਸ ਨੂੰ ਉਹ ਆਪਣੇ ਸਿਰ 'ਤੇ ਭਾਰ ਕਿਵੇਂ ਕਹਿ ਸਕਦਾ ਸੀ। ਹਾਂ ਉਸ ਨੇ ਆਪਣਾ ਨਾਮਣਾ ਵਧਾਉਣ ਲਈ ਜਿੰਦਾਂ ਦੀ ਸ਼ਾਦੀ ਮਹਾਰਾਜੇ ਨਾਲ ਕਰਨ ਲਈ ਆਪਣੇ ਧੀ-ਜੁਆਈ 'ਤੇ ਜ਼ਰੂਰ ਜੋਰ ਪਾਇਆ ਹੋਵੇਗਾ। ਗੁਰਬਾਣੀ ਅਨੁਸਾਰ ਹੁੰਦਾ ਉਹੀ ਹੈ ਜੋ ਧੁਰ ਦਰਗਾਹੋਂ ਮੱਥੇ ਤੇ ਭਾਗ ਲਿਖੇ ਹੁੰਦੇ ਹਨ। ਫਿਰ ਛੋਟੀ ਵੱਡੀ ਉਮਰ ਵੀ ਅੜਿਚਣ ਨਹੀਂ ਬਣਦੀ। ਦੂਜੀ ਗੱਲ ਉਨ੍ਹੀਂ ਦਿਨੀ ਸ਼ਰਮ ਤੇ ਧਰਮ 'ਤੇ ਪੂਰਾ ਪਹਿਰਾ ਦਿੱਤਾ ਜਾਂਦਾ ਸੀ। ਕੋਈ ਵੀ ਮਾਂ ਬਾਪ ਆਪਣੀ ਜੁਆਨ ਕੁਆਰੀ ਧੀ ਨੂੰ ਨਾ ਤਾਂ ਬਹੁਤਾ ਘਰੋਂ ਹੀ ਬਾਹਰ ਨਿਕਲਣ ਦੀ ਇਜਾਜ਼ਤ ਦਿੰਦੇ ਸਨ ਅਤੇ ਨਾ ਹੀ ਉਸ ਨੂੰ ਕਿਸੇ ਪਰਾਏ ਦੇ ਸਪੁਰਦ ਕਰਨ ਦੀ ਸੋਚ ਰੱਖਦੇ ਸਨ।

ਕਈ ਇਤਿਹਾਸਕਾਰਾਂ ਦੀਆਂ ਲਿਖਤਾਂ ਦਰਸਾਉਂਦੀਆਂ ਹਨ ਕਿ ਜਿੰਦਾਂ ਦੀ ਸ਼ਾਦੀ ਲਈ ਕੋਈ ਜੰਞ ਨਹੀਂ ਢੁੱਕੀ, ਕੋਈ ਢੋਲ-ਢਮੱਕਾ ਨਹੀਂ ਹੋਇਆ ਅਤੇ ਕੇਵਲ ਕਰੇਵੇ (ਧਾਰਮਿਕ ਪ੍ਰਕ੍ਰਿਆ ਵਗੈਰ ਸ਼ਾਦੀ) ਦੀ ਰਸਮ ਹੀ ਹੋਈ। ਰਣਜੀਤ ਸਿੰਘ ਨੇ ਆਪਣੇ ਵੱਲੋਂ ਇੱਕ ਤੀਰ ਕਮਾਨ ਤੇ ਇੱਕ ਕਿਰਪਾਨ ਮੰਨਾ ਸਿੰਘ ਦੇ ਗ੍ਰਿਹਿ ਵਿਖੇ ਭੇਜੀ। ਪਰ ਸੋਹਣ ਸਿੰਘ ਸੀਤਲ ਆਪਣੀ ਪੁਸਤਕ 'ਮਹਾਰਾਣੀ ਜਿੰਦਾਂ' ਦੇ ਪੰਨਾ 12 ਉਪੱਰ ਲਿਖਦੇ ਹਨ ਕਿ ਪੰਜਾਬ ਦੇ ਚੋਣਵੇਂ ਸਰਦਾਰ ਤੇ ਨਵਾਬ ਸ਼ੇਰੇ ਪੰਜਾਬ ਦੀ ਜੰਞ ਨਾਲ਼ ਆਏ। ਜਿੰਦਾਂ ਦਾ ਵਿਆਹ ਬੜੀ ਧੂਮ-ਧਾਮ ਨਾਲ਼ ਹੋਇਆ। ਉਹਦੇ ਮਨ ਦੀ ਮੁਰਾਦ ਪੂਰੀ ਹੋ ਗਈ। ਡੋਲੇ ਵਿੱਚ ਬੈਠੀ ਉਹ ਆਪਣੇ ਲੱਖਾਂ ਰੁਪਇਆਂ ਦੇ ਗਹਿਣਿਆਂ ਵੱਲ ਵੇਖ ਰਹੀ ਸੀ। ਮਾਪਿਆਂ ਦੀ ਜਿੰਦਾਂ ਰਾਣੀ ਬਣ ਕੇ ਲਾਹੌਰ ਆ ਗਈ। ਉਸ ਨੂੰ ਸੰਮਣ ਬੁਰਜ ਦੇ ਨਾਲ਼ ਦੇ ਮਹਿਲ ਵਿੱਚ ਉਤਾਰਿਆ ਗਿਆ। ਮਹਾਰਾਣੀ ਨੂੰ ਗੋਲੀਆਂ ਨੇ ਮੋਢਿਆਂ ਤੋਂ ਫੜ੍ਹ ਕੇ ਆਦਰ ਨਾਲ਼ ਸ਼ਾਨਦਾਰ ਪਲੰਘ 'ਤੇ ਬਿਠਾਇਆ। ਸੋ ਕਿਵੇਂ ਵੀ ਹੋਇਆ ਜਿੰਦਾਂ ਸ਼ੇਰਿ-ਏ-ਪੰਜਾਬ ਦੀ ਮਹਾਰਾਣੀ ਬਣ ਗਈ।

ਅਸਲ ਵਿੱਚ ਪੁਰਾਤਨ ਸਮਿਆਂ ਅੰਦਰ ਲੋਕ ਆਪਣੇ ਘਰਾਣੇ ਦੀ ਸੋਭਾ, ਨਾਮਣਾ ਅਤੇ ਮਾਣ ਵਧਾਉਣ ਲਈ ਰਾਜਿਆਂ ਨੂੰ ਆਪਣੀਆਂ ਸੁੰਦਰ ਲੜਕੀਆਂ ਆਪ ਪੇਸ਼ ਕਰਦੇ ਸਨ। ਇੱਕ ਇੱਕ ਰਾਜੇ ਦੀਆਂ ਸੈਂਕੜੇ ਹੀ ਰਾਣੀਆਂ ਹੁੰਦੀਆਂ ਸਨ। ਕਈ ਵਾਰ ਤਾਂ ਉਹ ਅੱਤ ਖੂਬਸੂਰਤ ਜੁਆਨ ਮੁਟਿਆਰ ਦੇਖ ਕੇ ਧੱਕੇ ਨਾਲ਼ ਆਪਣੀ ਰਾਣੀ ਬਣਾ ਲੈਂਦੇ ਸਨ। ਜੀਵਨ ਦਾ ਖ਼ੇਡ-ਤਮਾਸ਼ਾ ਪਿਛਲੇ ਕੀਤੇ ਕਰਮਾਂ ਦੇ ਸੰਜੋਗ ਵਿਜੋਗ ਕਾਰਨ ਹੀ ਹੈ। ਗੁਰੂ ਨਾਨਕ ਦੇਵ ਜੀ ਨੇ ਜਪੁ ਬਾਣੀ 'ਚ ਦਰਜ ਕੀਤਾ ਹੈ:

*ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥ (੬)*

ਇਸ ਤਰ੍ਹਾਂ ਗੁਰੂ ਜੀ ਨੇ ਮਾਝ ਰਾਗ ਦੀ ਵਾਰ ਅੰਦਰ ਲਿਖਿਆ ਹੈ:

*ਚਉਥੈ ਪਿਆਰਿ ਉਪੰਨੀ ਖੇਡ॥ ਪੰਜਵੈ ਖਾਣ ਪੀਅਣ ਕੀ ਧਾਤੁ॥*
*ਛਿਵੈ ਕਾਮੁ ਨ ਪੁਛੈ ਜਾਤਿ॥ (੧੩੭)*

ਭਾਵ ਇਸ ਪਿਆਰ ਦੀ ਖੇਡ ਵਿੱਚ ਜਾਤ, ਪਾਤ ਜਾਂ ਰੰਗ ਆਦਿ ਵੀ ਨਹੀਂ ਦੇਖਿਆ ਜਾਂਦਾ। ਇਤਿਹਾਸ ਵਿੱਚ ਅਜਿਹਾ ਕੋਈ ਹਵਾਲਾ ਨਹੀਂ ਮਿਲਦਾ ਕਿ ਰਣਜੀਤ ਸਿੰਘ ਨੇ ਧੱਕੇ ਨਾਲ ਕਿਸੇ ਨੂੰ ਆਪਣੀ ਰਾਣੀ ਬਣਾਇਆ ਹੋਵੇ। ਜਿੰਦਾਂ ਨੂੰ ਵੀ ਉਸ ਨੇ ਉਸ ਦੇ ਪਿਤਾ ਵੱਲੋਂ ਅਤੇ ਸਰਦਾਰ ਜਵਾਲਾ ਸਿੰਘ ਵੱਲੋਂ ਜ਼ੋਰ ਪਾਉਣ 'ਤੇ ਰਾਣੀ ਬਣਾਇਆ। ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ 'ਸੰਖੇਪ ਸਿੱਖ

ਇਤਿਹਾਸ' ਵਿੱਚ ਮਹਾਰਾਜੇ ਦੀਆਂ ਪੰਜ ਰਾਣੀਆਂ (ਮਹਿਤਾਬ ਕੌਰ, ਰਾਜ ਕੌਰ, ਰਤਨ ਕੌਰ, ਦਯਾ ਕੌਰ ਤੇ ਜਿੰਦ ਕੌਰ) ਦਾ ਜ਼ਿਕਰ ਹੀ ਕੀਤਾ ਹੈ ਜਿਨ੍ਹਾਂ ਤੋਂ ਖੜਕ ਸਿੰਘ, ਸ਼ੇਰ ਸਿੰਘ, ਤਾਰਾ ਸਿੰਘ, ਮੁਲਤਾਨਾ ਸਿੰਘ, ਕਸ਼ਮੀਰਾ ਸਿੰਘ, ਪਿਸ਼ੌਰਾ ਸਿੰਘ ਤੇ ਦਲੀਪ ਸਿੰਘ 7 ਪੁੱਤਰ ਹੋਏ, ਭਾਵੇਂ ਕਈ ਇਤਿਹਾਸਕਾਰਾਂ ਨੇ ਵਧੇਰੇ ਰਾਣੀਆਂ ਹੋਣ ਦੀ ਗੱਲ ਵੀ ਲਿਖੀ ਹੈ।

ਕਾਮ ਵਾਸ਼ਨਾ ਬਹੁਤ ਹੀ ਘਾਤਕ ਹੋਣ ਕਰ ਕੇ ਇਨਸਾਨ ਦੀ ਸ੍ਰੇਸ਼ਟ ਬੁੱਧੀ ਦਾ ਨਾਸ਼ ਕਰ ਦਿੰਦੀ ਹੈ। ਇਹ ਬੰਦੇ ਨੂੰ ਧਰਮ ਤੋਂ ਡੇਗ ਕੇ ਪਤਿੱਤ ਕਰ ਦਿੰਦੀ ਹੈ। ਮਹਾਰਾਜਾ ਰਣਜੀਤ ਸਿੰਘ ਵੀ ਇੱਕ ਵਾਰ ਇਸ ਦਾ ਸ਼ਿਕਾਰ ਹੋਇਆ ਜਦੋਂ ਉਸ ਨੇ ਮੁਸਲਮਾਨ ਵੇਸਵਾ 'ਮੋਰਾਂ' ਜਿਹੜੀ ਬਹੁਤ ਰੂਪਵੰਦ ਸੀ ਨਾਲ ਪਿਆਰ ਕਰਨਾ ਸ਼ੁਰੂ ਕਰ ਦਿੱਤਾ। ਇਹ ਦੇਖ ਕੇ ਖ਼ਾਲਸਾ ਰੋਹ ਵਿੱਚ ਆ ਗਿਆ। ਪਰ ਮਹਾਰਾਜੇ ਵਿੱਚ ਨਿਮਰਤਾ ਅਤੇ ਹਲੀਮੀ ਦੇਖੋ। ਜਦੋਂ ਅਕਾਲ ਤਖ਼ਤ, ਅੰਮ੍ਰਿਤਸਰ 'ਤੇ ਪੇਸ਼ ਹੋਣ ਲਈ ਹੁਕਮ ਆਇਆ ਤਾਂ ਇੱਕ ਨਿਮਾਣੇ ਸਿੱਖ ਵਾਂਗ ਹਾਜ਼ਰ ਹੋਇਆ ਅਤੇ ਇਸ ਕੁਕਰਮ ਲਈ ਦੋਵੇਂ ਹੱਥ ਜੋੜ ਜਥੇਦਾਰ ਅਕਾਲ ਤਖ਼ਤ, ਸਿੰਘ ਸਾਹਿਬ ਅਕਾਲੀ ਫ਼ੁਲਾ ਸਿੰਘ ਤੋਂ ਮੁਆਫ਼ੀ ਮੰਗੀ। ਜਦ ਗੁਰਮਤਾ ਸੁਣਾਇਆ ਗਿਆ ਕਿ ਤੇਰੇ ਔਹ ਇਮਲੀ ਦੇ ਦਰਖ਼ਤ ਨਾਲ ਬੰਨ੍ਹ ਕੇ ਸੌ ਕੋਰੜੇ ਪੈਣੇ ਹਨ। ਰਣਜੀਤ ਸਿੰਘ ਨੇ ਕੋਰੜੇ ਖਾਣ ਲਈ ਆਪਣੀ ਕਮੀਜ਼ ਉਤਾਰ ਦਿੱਤੀ। ਪੰਜਾਬ ਦੇ ਸ਼ੇਰ ਨੂੰ ਦਰਖਤ ਨਾਲ ਬੰਨ੍ਹਿਆਂ ਗਿਆ। ਮਹਾਰਾਜਾ ਦੇ ਐਸੇ ਝੁਕਾ ਨੂੰ ਦੇਖਦਿਆਂ ਜੱਥੇਦਾਰ ਨੇ ਇੱਕ ਕੋਰੜਾ ਮਾਰਨ ਲਈ ਸਿੰਘ ਯੋਧੇ ਨੂੰ ਹੁਕਮ ਕਰ ਦਿੱਤਾ। ਇਸ ਨੇ ਖੁਸ਼ੀ ਖੁਸ਼ੀ ਕੋਰੜਾ ਸਹਿ ਲਿਆ। ਸੋ ਇਹ ਗੱਲ ਇੱਕ ਸਿੱਖ ਰਾਜੇ ਦੀ ਮਹਾਨਤਾ ਅਤੇ ਖਾਲਸਾ ਪੰਥ ਦੇ ਅਸੂਲਾਂ ਤੇ ਸ਼ਕਤੀ ਨੂੰ ਦਰਸਾਉਂਦੀ ਹੈ। ਐਸੀ ਮਹਾਨ ਸੋਚ ਕਾਰਨ ਹੀ ਸ਼ੇਰਿ-ਏ-ਪੰਜਾਬ ਹਰਮਨ ਪਿਆਰਾ ਸੀ ਅਤੇ ਹੈ ਵੀ।

ਨਵੀਂ ਨਮੇਲ ਰਾਣੀ ਪ੍ਰਤੀ ਮਹਾਰਾਜੇ ਦੇ ਦਿਲ ਅੰਦਰ ਡੂੰਘੀ ਖਿੱਚ੍ਹ ਸੀ। ਅੱਗੋਂ ਰਾਣੀ ਵੀ ਸੁੰਦਰ ਸੂਰਤ ਦੀ ਮੂਰਤ ਅਤੇ ਖਿੱਚ੍ਹ ਤੇ ਖਿੜਾਉ ਦਾ ਕੇਂਦਰ ਸੀ। ਜਿੰਦਾਂ ਦਾ ਹੁਸਨ ਅਤੇ ਪ੍ਰੀਤ ਤੱਕ ਕੇ ਰਣਜੀਤ ਸਿੰਘ ਉਸ ਨੂੰ ਬੇਹੱਦ ਪਿਆਰ ਕਰਨ ਲੱਗਿਆ। ਸੋਹਣ ਸਿੰਘ ਸੀਤਲ ਦੀ ਲਿਖਤ ਮੁਤਾਬਕ ਮਹਾਰਾਜੇ ਨੇ ਉਸ ਨੂੰ 'ਮਹਿਬੂਬਾ' (ਪ੍ਰਾਣ ਪਿਆਰੀ) ਦਾ ਖ਼ਿਤਾਬ ਦਿੱਤਾ। ਇੰਵ ਦਿਨ-ਬਦਿਨ ਰਾਜੇ-ਰਾਣੀ ਦਾ ਵਧ ਰਿਹਾ ਪਿਆਰ ਦੇਖ ਦੂਜੀਆਂ ਰਾਣੀਆਂ ਦੇ ਮਨਾਂ ਅੰਦਰ ਈਰਖਾ ਅਤੇ ਸਾੜਾ ਉਤਪੰਨ ਹੋਣ ਲੱਗ ਪਿਆ। ਭਾਵੇਂ ਦੂਜੀਆਂ ਰਾਣੀਆਂ ਦਾ ਆਪਸ ਵਿੱਚ ਚੁਗਲੀ-ਨਿੰਦਿਆ ਦਾ ਦੌਰ ਤਾਂ ਪਹਿਲਾਂ ਤੋਂ ਹੀ ਚਲਦਾ ਸੀ ਪਰ ਜਿੰਦਾਂ ਨੇ ਅਜਿਹੇ ਵਰਤਾਉ ਤੋਂ ਆਪਣੇ ਆਪ ਨੂੰ ਦੂਰ ਰੱਖਿਆ। ਉਹ ਸਭ ਨੂੰ ਆਪਣੀਆਂ ਵੱਡੀਆਂ ਭੈਣਾਂ ਦੀ ਤਰ੍ਹਾਂ ਸਮਝਣ ਲੱਗੀ। ਜੇਕਰ ਕੋਈ ਰਾਣੀ ਜਿੰਦਾਂ ਪਾਸ ਆ ਕੇ

ਦੂਜੀਆਂ ਦੇ ਵਿਰੋਧ 'ਚ ਕਾਨਾਫੂਸੀ ਕਰਦੀ ਤਾਂ ਇਹ ਚੁਪ ਕਰ ਜਾਂਦੀ ਕਿਉਂਕਿ ਇਸ ਦੇ ਕੰਨਾਂ ਵਿੱਚ ਇਹ ਸ਼ਬਦ ਪਏ ਹੋਏ ਸਨ ਕਿ 'ਇੱਕ ਚੁੱਪ ਸੌ ਸੁੱਖ' ! ਨਿਰਮਲ ਬੁੱਧੀ ਕਰ ਕੇ ਇਹ ਸਮਝਦੀ ਸੀ ਕਿ ਕੰਨ 'ਚ ਕੀਤੀ ਗੱਲ ਵੀ ਕਦੇ ਗੁੱਝੀ ਨਹੀਂ ਰਹਿੰਦੀ, ਜਿਵੇਂ ਸਾਗਰ ਨੂੰ ਕੁੱਜੀ 'ਚ ਬੰਦ ਨਹੀਂ ਕੀਤਾ ਜਾ ਸਕਦਾ ਅਤੇ ਇਸ਼ਕ ਵੀ ਕਦੇ ਛੁਪਿਆ ਨਹੀਂ ਰਹਿੰਦਾ। ਚੰਗੇ ਸੁਭਾਅ ਕਾਰਨ ਜਿੰਦਾਂ ਸਾਰੇ ਰਾਜ-ਮਹਿਲ ਵਿੱਚ ਹਰ-ਮਨ ਪਿਆਰੀ ਹੋ ਗਈ। ਮਹਾਰਾਜਾ ਵੀ ਕਈ ਵਾਰ ਇਸ ਨੂੰ ਦੂਜੀਆਂ ਰਾਣੀਆਂ ਦੇ ਖਿਆਲਾਂ ਬਾਰੇ ਪੁੱਛ ਲੈਂਦਾ ਸੀ। ਉੱਤਰ ਵਿੱਚ ਇਹ ਕਹਿ ਦਿੰਦੀ ਕਿ ਉਹ ਸੱਭੇ ਮੇਰੀਆਂ ਵੱਡੀਆਂ ਭੈਣਾਂ ਹਨ। ਜਿੰਦਾਂ ਦੇ ਰਹਿਣ ਲਈ ਦੂਜੀਆਂ ਰਾਣੀਆਂ ਦੇ ਮੁਕਾਬਲੇ ਮਹਿਲ ਵੀ ਛੋਟਾ ਸੀ ਪਰ ਇਸ ਦੇ ਮਨ ਵਿੱਚ ਰਹਾਇਸ਼ ਪ੍ਰਤੀ ਕੋਈ ਰੰਜਸ਼ ਨਹੀਂ ਸੀ।

ਤਾਰੀਖਦਾਨਾਂ ਦੇ ਕਥਨ ਅਨੁਸਾਰ ਡੋਗਰਾ ਰਾਜਾ ਧਿਆਨ ਸਿੰਘ ਦਿਲ ਦਾ ਬੜਾ ਖੋਟਾ ਸੀ। ਉਹ ਮਹਾਰਾਜਾ ਅਤੇ ਜਿੰਦਾਂ ਦੀ ਚੰਗੀ ਨੇੜਤਾ ਨੂੰ ਜਰ ਨਹੀਂ ਸੀ ਰਿਹਾ। ਇੱਕ ਵਾਰ ਇਸ ਨੇ ਰਣਜੀਤ ਸਿੰਘ ਕੋਲ ਇੱਕ ਡੋਗਰੀ ਮਹਾਂ ਸੁੰਦਰ ਮੁਟਿਆਰ ਦੀ ਗੱਲ ਤੋਰੀ। ਰਾਜ ਭਾਗ ਵਿੱਚ ਆਪਣੇ ਬੋਲ-ਬਾਲੇ ਨੂੰ ਹੋਰ ਪਕਿਆਉਣ ਲਈ ਧਿਆਨ ਸਿੰਘ ਚਾਹੁੰਦਾ ਸੀ ਕਿ ਸਰਕਾਰ ਉਸ ਡੋਗਰੀ ਨੂੰ ਆਪਣੀ ਰਾਣੀ ਬਣਾ ਲਵੇ। ਪਰ ਸਰਕਾਰ ਨੇ ਇਹ ਕਹਿ ਕੇ ਧਿਆਨ ਸਿੰਘ ਦਾ ਮੂੰਹ ਬੰਦ ਕਰ ਦਿੱਤਾ ਕਿ "ਬੰਦਾ ਟੀਸੀ 'ਤੇ ਪਹੁੰਚ ਕੇ ਜੇਕਰ ਮਨ ਵਿੱਚ ਉਸ ਤੋਂ ਵੱਧ ਦੀ ਇੱਛਾ ਰੱਖੇ ਤਾਂ ਟੋਏ ਵਿੱਚ ਹੀ ਡਿਗਦਾ ਹੈ"।

## ਦਲੀਪ ਸਿੰਘ ਦੀ ਪੈਦਾਇਸ਼

ਸੰਸਾਰ ਅੰਦਰ ਹਰ ਇਸਤਰੀ ਦੀ ਚਾਹਨਾ ਹੁੰਦੀ ਹੈ ਕਿ ਉਹ ਮਾਂ ਬਣੇ। ਭਾਵੇਂ ਸਿੱਖੀ ਅੰਦਰ ਪੁੱਤਰ ਅਤੇ ਪੁੱਤਰੀ ਵਿੱਚ ਕੋਈ ਅੰਤਰ ਨਹੀਂ ਸਮਝਿਆ ਜਾਂਦਾ ਪਰ ਮੁੱਖ ਸੋਚ ਇਹੀ ਹੁੰਦੀ ਹੈ ਕਿ ਮੇਰੀ ਗੋਦ ਵਿੱਚ ਪੁੱਤਰ ਖੇਡੇ। ਪੁੱਤਰ ਨੂੰ ਵੰਸ਼ ਦਾ ਨਿਸ਼ਾਨ ਸਮਝਿਆ ਜਾਂਦਾ ਹੈ ਕਿਉਂਕਿ ਪੁੱਤਰਾਂ ਦੇ ਨਾਂ 'ਤੇ ਵੰਸ਼ ਅੱਗੇ ਤੁਰਦੀ ਹੈ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਇੱਕ ਫ਼ਕੀਰ ਨੇ ਜਦੋਂ ਫ਼ਕੀਰੀ ਦੀ ਮਹਾਨਤਾ ਬਾਰੇ ਪੁੱਛਿਆ ਤਾਂ ਉੱਤਰ ਸੀ, "ਫ਼ਕੀਰ ਜੀ! ਸੰਸਾਰ ਅੰਦਰ ਇਸਤਰੀ ਇਮਾਨ ਹੈ, ਪੁੱਤਰ ਨਿਸ਼ਾਨ ਹੈ, ਮਾਇਆ ਗੁਜ਼ਰਾਨ ਹੈ ਅਤੇ ਫ਼ਕੀਰੀ ਮਹਾਨ ਹੈ।"

ਚੰਗੇ ਭਾਗਾਂ ਕਰ ਕੇ 2 ਸਤੰਬਰ 1838 ਨੂੰ ਜਿੰਦਾਂ ਦੀ ਕੁੱਖੋਂ ਦਲੀਪ ਪੈਦਾ ਹੋਇਆ। ਜਦੋਂ ਸ਼ੇਰ ਦਿਲ ਰਣਜੀਤ ਸਿੰਘ ਨੇ ਪੁੱਤਰ ਦੀ ਖਬਰ ਸੁਣੀ ਤਾਂ ਖੁਸ਼ੀ ਦੀ ਹੱਦ ਦੇਖੀ ਨਹੀਂ ਜਾ ਰਹੀ ਸੀ। ਮਹਾਰਾਜੇ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ

ਅਤੇ ਸਾਰਾ ਰਾਜ ਦਰਬਾਰ ਖੁਸ਼ੀ ਦੇ ਜਸ਼ਨਾਂ ਵਿੱਚ ਜੁਟ ਗਿਆ। ਰਾਣੀ ਜਿੰਦਾਂ ਵੀ ਖੁਸ਼ੀ ਵਿੱਚ ਫੁੱਲੀ ਨਹੀਂ ਸਮਾ ਰਹੀ ਸੀ। ਰਾਣੀਆਂ, ਸਰਦਾਰ ਅਤੇ ਦਰਬਾਰੀਆਂ ਵੱਲੋਂ ਵਧਾਈ ਦੇਣ ਲਈ ਤਾਂਤਾ ਬੱਝ ਗਿਆ। ਰਾਜੇ ਨੇ ਕੰਗਾਲਾਂ ਦੀਆਂ ਦਾਨ ਨਾਲ ਝੋਲੀਆਂ ਭਰ ਦਿੱਤੀਆਂ। ਲਾਹੌਰ ਸ਼ਹਿਰ ਵਿੱਚ ਬੜਾ ਢੋਲ-ਢਮੱਕਾ ਵੱਜ ਰਿਹਾ ਸੀ। ਨਵ ਜੰਮੇ ਪੁੱਤਰ ਦੇ ਦਰਸ਼ਨ ਕਰ ਕੇ ਸ਼ੇਰਿ-ਏ-ਪੰਜਾਬ ਨੇ ਖੁਸ਼ੀ 'ਚ ਆ ਕੇ ਜਿੰਦਾਂ ਨੂੰ 'ਮਹਾਰਾਣੀ' ਦਾ ਖਿਤਾਬ ਅਤੇ ਕੀਮਤੀ ਹੀਰੇ ਮੋਤੀਆਂ ਨਾਲ ਜੜਿਆ ਹਾਰ ਦਿੱਤਾ। ਦੂਜੀਆਂ ਰਾਣੀਆਂ ਨੇ ਵੀ ਬੱਚੇ ਨੂੰ ਜੇਵਰ ਆਦਿ ਭੇਂਟ ਕੀਤੇ ਅਤੇ ਘੁੱਟ ਘੁੱਟ ਕੇ ਪਿਆਰ ਕੀਤਾ।

ਸਤਿਗੁਰਾਂ ਦਾ ਧੰਨਵਾਦ ਕਰਨ ਲਈ ਬਾਰਾਂਦਰੀ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਾਇਆ ਗਿਆ। ਰਾਗੀ ਸਿੰਘਾਂ ਨੇ ਗੁਰਬਾਣੀ ਦੇ ਮਹਾਂ ਬੋਲਾਂ ਦਾ ਰਸ ਭਿੰਨਾ ਕੀਰਤਨ ਕੀਤਾ। ਬੱਚੇ ਦੇ ਨਾਮ ਕਰਨ ਲਈ 'ਦ' ਅੱਖਰ ਜੋ ਗੁਰ ਵਾਕ ਦਾ ਪਹਿਲਾ ਅੱਖਰ ਸੀ ਵਰਤ ਕੇ ਕੰਵਰ ਦਲੀਪ ਸਿੰਘ ਰੱਖਿਆ। ਨਵਤੇਜ ਸਰਨਾ ਮੂਜਬ ਮਹਾਰਾਜੇ ਨੇ ਕਿਹਾ, "ਅਸੀਂ ਇਸ ਦਾ ਨਾਂ ਥਾਨੇਸਰ ਦੇ ਮਹਾਨ ਸੰਤ ਦੇ ਨਾਂ 'ਤੇ ਦਲੀਪ ਰੱਖਾਂਗੇ। ਵਾਹਿਗੁਰੂ ਇਸ ਨੂੰ ਸੰਤਾਂ ਜਿਹੀ ਸਿਆਣਪ ਬਖਸ਼ੇ"।

ਦਲੀਪ ਦਾ ਮੁਹਾਂਦਰਾ ਆਪਣੀ ਮਾਂ ਨਾਲ ਮੇਲ ਖਾਂਦਾ ਸੀ। ਪਿਤਾ ਮਾਤਾ ਦੋਵੇਂ ਇਸ ਨੂੰ ਹਸੂੰ ਹਸੂੰ ਕਰਦੇ ਨੂੰ ਦੇਖ ਖੁਸ਼ੀ ਨਾਲ ਉਛਲਦੇ ਸਨ। ਸੋਹਣ ਸਿੰਘ ਸੀਤਲ ਲਿਖਦੇ ਹਨ ਕਿ ਕੁਦਰਤ ਇਨ੍ਹਾਂ ਦੇ ਹਾਸੇ ਨੂੰ ਤੱਕ ਛੁਪ ਕੇ ਮੁਸਕਰਾ ਰਹੀ ਸੀ:

*ਕੁਦਰਤਿ ਰਾਣੀ ਉਸ 'ਤੇ, ਤੁਠੀ ਕਿਰਪਾ ਧਾਰ।*
*ਬਖਸ਼ਿਆ ਲਾਲ ਦਲੀਪ ਸਿੰਘ, ਮਹਿਲਾਂ ਦਾ ਸਰਦਾਰ।*
*ਕਿਸਮਤ ਨਾਲ ਵਿਅੰਗ ਦੇ, ਹੱਸੀ ਮੂੰਹ ਪਸਾਰ।*
*ਰੋਲਾਂਗੀ ਪਰਦੇਸ ਮੈਂ, ਇਹ ਲਾਲਾਂ ਦਾ ਹਾਰ।*
*'ਸੀਤਲ' ਹਾਰਨ ਲੇਖ ਜਾਂ, ਫੁੱਲ ਬਣਨ ਅੰਗਿਆਰ।*

ਰਾਣੀ ਜਿੰਦਾਂ ਨੇ ਆਪਣੇ ਨਰਮ, ਕੋਮਲ, ਸੁਰੀਲੇ ਅਤੇ ਮੁਸਕਰਾਹਟ ਭਰੇ ਅੰਦਾਜ਼ ਨਾਲ਼ ਮਹਾਰਾਜੇ ਨੂੰ ਪੂਰੀ ਤਰ੍ਹਾਂ ਮੋਹਿਤ ਕਰ ਰੱਖਿਆ ਸੀ। ਉਸ ਦੀ ਹਲੀਮੀ, ਜਿੰਦਾ ਦਿਲੀ ਅਤੇ ਆਤਮ ਵਿਸ਼ਵਾਸ਼ ਕਾਰਨ ਮਹਾਰਾਜਾ ਉਸ 'ਤੇ ਪੂਰਨ ਭਰੋਸਾ ਕਰਦਾ ਸੀ। ਜਿੰਦਾਂ ਨੇ ਚਾਰ ਕੁ ਸਾਲ (1835-1839) ਤੱਕ ਰਾਜ ਮਹਿਲਾਂ ਦੀ ਭਾਰੀ ਸੇਜ ਮਾਣੀ ਅਤੇ ਚਹਿਲ-ਪਹਿਲ ਦੇਖੀ। ਸ਼ੇਰਿ-ਏ-ਪੰਜਾਬ ਨਾਲ਼ ਦੂਰ-ਦਰਾਡੇ ਜਾ ਕੇ ਸੁੰਦਰ ਮਹਿਲ ਤੇ ਅਟਾਰੀਆਂ ਜੋ ਕਿਲ੍ਹਾ ਨੁਮਾ ਸਨ ਦਾ ਆਨੰਦ ਮਾਣਿਆ ਅਤੇ ਇਤਿਹਾਸਕ ਵਸਤਾਂ ਗਹੁ ਨਾਲ ਤੱਕੀਆਂ। ਸਰਕਾਰ ਨਾਲ ਰਹਿ

ਕੇ ਸਰਕਾਰੀ ਭੇਦਾਂ ਅਤੇ ਰਹੱਸਾਂ ਦੀ ਜਾਣਕਾਰੀ ਪ੍ਰਾਪਤ ਕੀਤੀ। ਉਸ ਨੂੰ ਕੀ ਪਤਾ ਸੀ ਕਿ ਆਉਣ ਵਾਲਾ ਸਮਾਂ ਬੜਾ ਰੰਜ, ਗਮ ਅਤੇ ਦੁੱਖ ਭਰੀਆਂ ਕਾਲੀਆਂ ਰਾਤਾਂ ਵਾਲਾ ਹੋਵੇਗਾ। ਸੁੱਖ ਅਤੇ ਦੁੱਖ ਛਾਂ ਵਾਂਗ ਹਨ। ਦੁੱਖ ਮਗਰੋਂ ਸੁੱਖ ਅਤੇ ਸੁੱਖ ਮਗਰੋਂ ਦੁੱਖ ਆਉਂਦਾ ਹੈ। ਗੁਰਬਾਣੀ ਦੇ ਬੋਲ ਹਨ:

*ਦੁਖੁ ਦਾਰੂ ਸੁਖੁ ਰੋਗ ਭਇਆ॥*

ਇਹ ਵੀ ਆਮ ਕਹਿਣ ਵਿੱਚ ਆਉਂਦਾ ਹੈ 'ਸੁਰਗੋਂ ਨਰਕ ਤੇ ਨਰਕੋਂ ਸੁਰਗ'। ਕਿਉਂਕਿ ਸੁੱਖਾਂ ਵਿੱਚ ਇਨਸਾਨ ਉਸ ਸਾਈਂ ਨੂੰ ਭੁੱਲ ਜਾਂਦਾ ਹੈ ਜਿਸ ਨੇ ਉਸ ਨੂੰ ਇਹ ਮਨੁੱਖਾ ਜੀਵਨ ਦਿੱਤਾ। ਪਰ ਜਦੋਂ ਦੁੱਖ ਪੈਂਦੇ ਹਨ ਤਾਂ ਸਾਈਂ ਅੱਗੇ ਦੁੱਖਾਂ 'ਚੋਂ ਕੱਢਣ ਲਈ ਬਾਰ ਬਾਰ ਅਰਦਾਸਾਂ ਕਰਦਾ ਹੈ, ਉਸ ਦਾ ਜਾਪ ਕਰਦਾ ਹੈ। ਫਿਰ ਮਾਲਕ ਖੁਸ਼ ਹੋ ਕੇ ਉਸ ਨੂੰ ਵੱਡੇ ਅਹੁਦੇ ਬਖਸ਼ ਦਿੰਦਾ ਹੈ।

## ਸ਼ੇਰਿ-ਏ-ਪੰਜਾਬ ਦੀ ਮੌਤ

ਮਹਾਰਾਜਾ ਅਧਰੰਗ (Parailysis) ਦੇ ਹਮਲੇ ਨਾਲ ਪੀੜਤ ਹੋ ਗਿਆ। ਭਾਵੇਂ ਇਸ ਰੋਗ ਦਾ ਹਮਲਾ ਪਹਿਲਾਂ ਵੀ ਦੋ ਵਾਰ ਉਸ ਉਪੱਰ ਹੋਇਆ ਸੀ ਜਿਹੜਾ ਫ਼ਕੀਰ ਅਜ਼ੀਜ਼ ਉੱਦਦੀਨ ਦੀ ਦਵਾਈ ਨਾਲ਼ ਠੀਕ ਹੋ ਗਿਆ ਸੀ ਪਰ ਇਸ ਵਾਰ ਦਾ ਹਮਲਾ ਬੜਾ ਗੰਭੀਰ ਸੀ। ਹਕੀਮਾਂ ਨੇ ਚੰਗੀ ਤੋਂ ਚੰਗੀ ਦਵਾਈ ਦਿੱਤੀ, ਫਿਰ ਵੀ ਉਹ ਬਿਮਾਰੀ ਉੱਤੇ ਕਾਬੂ ਪਾਉਣ ਵਿੱਚ ਸਫ਼ਲ ਨਾ ਹੋਏ। ਅੰਤ ਵਿੱਚ ਅੰਗ੍ਰੇਜ਼ੀ ਡਾਕਟਰ ਨੇ ਅੰਗ੍ਰੇਜ਼ੀ ਦਵਾਈ ਵਰਤ ਕੇ ਇਲਾਜ ਸ਼ੁਰੂ ਕੀਤਾ ਆਖੀਰ ਉਹ ਵੀ ਅਸਫ਼ਲ ਰਿਹਾ। ਪੰਜਾਬ ਦਾ ਸ਼ੇਰ ਦਿਨੋਂ ਦਿਨ ਕਮਜ਼ੋਰੀ ਹੋਣ ਕਰ ਕੇ ਸਦਾ ਪਲੰਘ 'ਤੇ ਲੇਟਿਆ ਰਹਿੰਦਾ ਸੀ। ਉਸ ਦੀ ਐਸੀ ਹਾਲਤ ਦੇਖ ਰਾਣੀ ਜਿੰਦਾਂ ਚਿੰਤਾ ਵਿੱਚ ਗ੍ਰਸਤ ਸੀ। ਉਹ ਆਪਣੇ ਛੋਟੇ ਜਿਹੇ ਲਾਲ ਵੱਲ ਦੇਖ ਭਵਿੱਖ ਬਾਰੇ ਸੋਚਾਂ 'ਚ ਪਈ ਰਹਿੰਦੀ ਸੀ। ਸਾਰੇ ਸਰਦਾਰ ਅਤੇ ਦਰਬਾਰੀ ਵੀ ਬੇਚੈਨ ਖਾਮੋਸ਼ੀ ਵਿੱਚ ਸਨ। ਰਾਜਾ ਧਿਆਨ ਸਿੰਘ ਨੇ ਕਿਲ੍ਹੇ ਦੇ ਸਾਰੇ ਦਰਵਾਜੇ ਬੰਦ ਕਰਵਾ ਦਿੱਤੇ ਤਾਂ ਕਿ ਬਹੁਤੇ ਲੋਕ ਮਹਾਰਾਜਾ ਨੂੰ ਮਿਲਣ ਨਾ ਆਉਣ। ਜਿੰਦਾਂ ਬਾਰ ਬਾਰ ਪ੍ਰਭੂ ਅੱਗੇ ਆਪਣੇ ਪਤੀ ਦੀ ਸਿਹਤਯਾਬੀ ਲਈ ਅਰਦਾਸ ਕਰਦੀ ਸੀ। ਉਸ ਦੀ ਦਾਸੀ ਮੰਗਲਾਂ ਰਾਣੀ ਮਹਾਰਾਣੀ ਨੂੰ ਬੜਾ ਧਰਵਾਸਾ ਦਿੰਦੀ ਸੀ ਪਰ ਐਸੀ ਹਾਲਤ ਵਿੱਚ ਮਨ ਕਿੱਥੇ ਟਿਕਦਾ ਹੈ? ਗੁਰੂ ਘਰਾਂ, ਡੇਰਿਆਂ, ਮੰਦਰਾਂ ਤੇ ਮਸੀਤਾਂ ਵਿੱਚ ਵੀ ਮਹਾਰਾਜੇ ਦੀ ਸਿਹਤ 'ਚ ਸੁਧਾਰ ਸੰਬੰਧੀ ਪ੍ਰਾਰਥਨਾਵਾਂ ਕੀਤੀਆਂ ਜਾ ਰਹੀਆਂ ਸਨ ਪਰ ਕਾਲ ਅੱਗੇ ਕਿਸੇ ਦਾ ਵਸ ਨਹੀਂ ਚਲਦਾ, ਜੋ ਜੰਮਿਆਂ ਹੈ ਉਸ ਦਾ ਇੱਕ ਦਿਨ ਅੰਤ ਹੋਣਾ ਹੀ ਹੈ ਚਾਹੇ ਉਹ ਰਾਜਾ ਹੈ, ਰੰਕ ਹੈ ਜਾਂ ਫ਼ਕੀਰ ਹੈ। ਧੁਰ ਦਰਗਾਹੋਂ ਮਿਲੇ ਸਾਹ ਘਟ ਵਧ ਨਹੀਂ ਸਕਦੇ। ਸਰਕਾਰ ਦੀ ਹਾਲਤ ਜਦੋਂ ਬਹੁਤ ਵਿਗੜ ਗਈ ਤਾਂ ਉਸ ਨੂੰ ਪਲੰਘ ਤੋਂ ਚੁੱਕ

ਕੇ ਧਰਤੀ 'ਤੇ ਵਿਛੇ ਸੁੰਦਰ ਵਿਛੌਣੇ ਤੇ ਲਿਟਾ ਦਿੱਤਾ। ਇਹ ਪੁਰਾਤਨ ਰਿਵਾਜ ਸੀ ਜੋ ਸਮਾਂ ਬੀਤਣ ਨਾਲ ਅੱਜ ਕਲ੍ਹ ਖ਼ਤਮ ਹੋ ਗਿਆ ਹੈ। ਅੰਤ ਨੂੰ ਮੌਤ ਰਾਣੀ ਨੇ ਉਸ ਮਹਾਨ ਸਖ਼ਸ਼ੀਅਤ ਦੇ ਸਾਹ ਖਿੱਚ ਲਏ। ਇਹ ਪਤਾ ਲੱਗਣ 'ਤੇ ਚਾਰੇ ਪਾਸੇ ਰੋਣ ਧੋਣ ਦੀ ਕੁਰਲਾਹਟ ਮੱਚ ਗਈ ਸਭ ਰਾਣੀਆਂ ਧਾਹਾਂ ਮਾਰ ਕੇ ਰੋ ਰਹੀਆਂ ਸਨ। ਹਰੇਕ ਦਰਬਾਰੀ ਦੇ ਅੱਖਾਂ 'ਚੋਂ ਹੰਝੂ ਵਗ ਰਹੇ ਸਨ ਕਿਉਂਕਿ ਮਹਾਰਾਜਾ ਸਭ ਨੂੰ ਬੜਾ ਪਿਆਰ ਤੇ ਸਤਿਕਾਰ ਦਿੰਦਾ ਸੀ। ਲੋਕਾਈ ਉਸ ਨੂੰ ਮਹਾਨ ਰਹਿਬਰ ਦੀ ਨਿਆਂਈ ਸਮਝਦੀ ਸੀ। ਸੋਹਣ ਸਿੰਘ ਸੀਤਲ ਮਹਾਰਾਣੀ ਜਿੰਦਾਂ ਦੀ ਦਿਲੀ ਹਾਲਤ ਬਾਰੇ ਇੰਵ ਬਿਆਨ ਕਰਦੇ ਹਨ:

*ਮੋਇਆ ਸ਼ੇਰ ਪੰਜਾਬ ਦਾ, ਧਾਹ ਜਿੰਦਾਂ ਮਾਰੀ।*
*ਉਹ ਦੇ ਭਾ ਦੀ ਉਲਟ ਗਈ, ਅੱਜ ਦੁਨੀਆਂ ਸਾਰੀ।*
*ਤਖ਼ਤੋਂ ਧਰਤੀ ਢਹਿ ਗਈ, ਉਹ ਰਾਜ ਦੁਲਾਰੀ।*
*ਮਹਿਲੀਂ ਵਸਦੀ ਮੌਤ ਨੂੰ, ਨਾ ਦੇਖ ਸਹਾਰੀ।*

ਮਹਾਰਾਜੇ ਦੀ ਮੌਤ ਨੇ ਉਸ ਹੂਰਾਂ ਪਰੀ ਦੀ ਸੁੰਦਰਤਾ ਮੱਧਮ ਪਾ ਦਿੱਤੀ, ਖੁਆਬਾਂ ਦਾ ਮਲੀਆਮੇਟ ਕਰ ਦਿੱਤਾ, ਜੀਵਨ ਬਹਾਰ ਨੂੰ ਪਤਝੜ 'ਚ ਬਦਲ ਦਿੱਤਾ ਤੇ ਆਪਣੇ ਪਰਵਾਰ ਦੇ ਪਿਆਰ, ਸਤਿਕਾਰ, ਖੁਸ਼ੀ ਖੇੜੇ ਖੰਭ ਲਾ ਕੇ ਉੱਡ ਗਏ।

ਸਰਕਾਰ ਦੇ ਸਸਕਾਰ ਲਈ ਬਬਾਣ ਤਿਆਰ ਹੋਣ ਲੱਗਿਆ। ਡੋਗਰਾ ਧਿਆਨ ਸਿੰਘ ਅਤੇ ਹਿੰਦੂ ਮੱਤ ਦੇ ਹੋਰ ਮੋਹਰੀਆਂ ਨੇ 4 ਰਾਣੀਆਂ ਅਤੇ 7 ਬਦਕਿਸਮਤ ਖੂਬਸੂਰਤ ਗੋਲੀਆਂ ਨੂੰ ਸਾਹਿਬ ਨਾਲ ਸਤੀ ਹੋਣ ਲਈ ਤਿਆਰ ਕਰਵਾ ਦਿੱਤਾ। ਇਨ੍ਹਾਂ ਜਿੰਦਾਂ 'ਤੇ ਵੀ ਜ਼ੋਰ ਪਾਇਆ ਪਰ ਉਸ ਨੇ ਗੁਰਮਤਿ ਮਰਿਯਾਦਾ ਨੂੰ ਮੁੱਖ ਰਖਦਿਆਂ ਅਤੇ ਦਲੀਪ ਸਿੰਘ ਵਲ ਦੇਖ ਸਤੀ ਹੋਣ ਤੋਂ ਨਾਂਹ ਕਰ ਦਿੱਤੀ। ਜੇਕਰ ਉਸ ਸਮੇਂ ਅਕਾਲੀ ਫੂਲਾ ਸਿੰਘ ਜਿਉਂਦਾ ਹੁੰਦਾ ਤਾਂ ਉਸ ਨੇ ਐਸੀ ਕ੍ਰਿਆ ਨਹੀਂ ਸੀ ਹੋਣ ਦੇਣੀ। ਤੀਜੇ ਸਤਿਗੁਰਾਂ ਗੁਰੂ ਅਮਰ ਦਾਸ ਜੀ ਨੇ ਸਿੱਖੀ ਅੰਦਰ ਸਤੀ ਪ੍ਰਥਾ ਖ਼ਤਮ ਕਰਵਾ ਦਿੱਤੀ ਸੀ। ਉਨ੍ਹਾਂ ਆਖਿਆ ਜਿਉਂਦੇ ਜੀਅ ਆਪਣੇ ਪਤੀ ਨਾਲ਼ ਸੜ ਬਲਣਾ ਆਤਮਘਾਤ ਹੈ। ਸ੍ਰੀ ਗੁਰੂ ਗ੍ਰੰਥ ਜੀ ਅੰਦਰ ਦਰਜ਼ ਹੈ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ*
*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸਮਾਲੰਨ੍ਹਿ ॥ (੭੮੭)*

ਮਹਾਰਾਜੇ ਦੇ ਸਰੀਰ ਲਾਗੇ ਗਿਆਨੀ ਗੁਰਬਾਣੀ ਦਾ ਪਾਠ ਉਚਾਰਨ ਕਰ

ਰਹੇ ਸਨ। ਬ੍ਰਾਹਮਣ ਕੋਲ ਬੈਠੇ ਗੀਤਾ ਪੜ੍ਹ ਰਹੇ ਸਨ। ਰਾਣੀਆਂ ਮਹਿਲਾਂ 'ਚ ਬੈਠੀਆਂ ਰੋ ਰਹੀਆਂ ਸਨ ਤੇ ਸਰਕਾਰ ਨੂੰ ਯਾਦ ਕਰ ਔਸੀਆਂ ਪਾ ਰਹੀਆਂ ਸਨ। ਕਈਆਂ ਨੂੰ ਗਸ਼ ਪੈ ਰਹੇ ਸਨ। ਇਸ਼ਨਾਨ ਕਰਵਾ ਕੇ ਤੇ ਸੁੰਦਰ ਬਸਤਰ ਪਹਿਨਾ ਕੇ ਸਰਕਾਰ ਦੇ ਸਰੀਰ ਨੂੰ ਬਬਾਣ ਵਿੱਚ ਰੱਖ ਕੇ ਕਿਲ੍ਹੇ ਤੋਂ ਬਾਹਰ ਕਈ ਸਤੰਬਾਂ ਵਾਲ਼ੇ ਤਖ਼ਤਗਾਹ ਵਿੱਚ ਲਿਆਂਦਾ ਗਿਆ ਤਾਂ ਕਿ ਸਰਕਾਰ, ਪਰਜ਼ਾ, ਦਰਬਾਰੀ ਤੇ ਰਾਣੀਆਂ ਅੰਤਿਮ ਦਰਸ਼ਨ ਕਰ ਸਕਣ। ਮਹਾਰਾਜੇ ਦੀ ਮੌਤ ਅੱਗ ਲੱਗਣ ਦੀ ਤਰ੍ਹਾਂ ਵੱਖ ਵੱਖ ਇਲਾਕਿਆਂ ਵਿੱਚ ਪਹੁੰਚ ਗਈ। ਲੋਕ ਆਪਣੇ ਸ਼ਹਿਨਸ਼ਾਹ ਦੇ ਦਰਸ਼ਨਾਂ ਲਈ ਲਾਹੌਰ ਪਹੁੰਚਣੇ ਸ਼ੁਰੂ ਹੋ ਗਏ। ਨਵਤੇਜ ਸਰਨਾ ਲਿਖਦੇ ਹਨ ਕਿ ਅਰਥੀ ਦੇ ਅੱਗੇ ਅੱਗੇ ਜਾ ਰਹੇ ਰਾਗੀ ਸ਼ਬਦ ਗਾ ਰਹੇ ਸਨ। ਉਨ੍ਹਾਂ ਦੇ ਪਿੱਛੇ ਪਿੱਛੇ ਬ੍ਰਾਹਮਣਾਂ ਦੀ ਟੋਲੀ ਸੀ ਜਿਨ੍ਹਾਂ ਦੀਆਂ ਛਾਤੀਆਂ 'ਤੇ ਸਿਵਾਏ ਜਨੇਊ ਦੇ ਕੁਝ ਨਹੀਂ ਪਹਿਨਿਆਂ ਸੀ। ਉਹਨਾਂ ਦੇ ਸਿਰ ਘੋਨ ਮੋਨ ਅਤੇ ਮੱਥੇ 'ਤੇ ਤਿਲਕ ਸਜੇ ਹੋਏ ਸਨ। ਉਨ੍ਹਾਂ ਦੇ ਨਾਲ਼ ਨਾਲ਼ ਹੀ ਲੰਬੀਆਂ ਮਹਿੰਦੀ ਰੰਗੀਆਂ ਦਾੜ੍ਹੀਆਂ ਵਾਲੇ ਮੌਲਵੀ ਜਾ ਰਹੇ ਸਨ। ਉਨ੍ਹਾਂ ਦੇ ਪਿੱਛੇ ਸਰਕਾਰ ਖੁਦ ਸੁਨਹਿਰੀ ਸੰਦਲ ਦੀ ਲੱਕੜੀ ਦੇ ਬਾਬਣ ਵਿੱਚ ਸੁਸ਼ੋਭਤ ਸੀ।... ਲੋਕਾਂ ਨੇ ਇਸ ਅੰਤਿਮ ਯਾਤਰਾ 'ਤੇ ਫੁੱਲ ਪੱਤੀਆਂ ਨਿਛਾਵਰ ਕੀਤੀਆਂ ਅਤੇ ਤੋਪਖਾਨੇ ਨੇ ਤੋਪਾਂ ਦੀ ਸਲਾਮੀ ਦਿੱਤੀ। ਸ਼ਮਸ਼ਾਨ ਘਾਟ ਵਿਖੇ ਅਗਨੀ ਦੀ ਰਸਮ ਕੰਵਰ ਖੜਕ ਸਿੰਘ ਨੇ ਕੀਤੀ। ਮਹਾਰਾਜੇ ਨਾਲ਼ ਚਾਰ ਰਾਣੀਆਂ ਅਤੇ ਸੱਤ ਦਾਸੀਆਂ ਰਾਖ ਹੋ ਗਈਆਂ। ਗਿਆਨੀ ਗਿਆਨ ਸਿੰਘ ਜਿਹੜਾ ਕਈ ਸਾਲ ਮਹਾਰਾਜੇ ਦੇ ਦਰਬਾਰ ਵਿੱਚ ਕਵੀ ਵਜੋਂ ਰਿਹਾ ਨੇ ਆਪਣੇ ਗ੍ਰੰਥ 'ਪੰਥ ਪ੍ਰਕਾਸ਼' ਦੇ ਅਧਿਆਇ 112 ਵਿੱਚ ਮਹਾਰਾਜੇ ਦੇ ਸਸਕਾਰ ਦਾ ਨਕਸ਼ਾ ਇਨ੍ਹਾਂ ਸ਼ਬਦਾਂ ਨਾਲ ਚਿੱਤ੍ਰਿਆ :

*ਮਹਾਰਾਜ ਕੇ ਸ੍ਰੀਰ, ਦਾਹ ਹੋਤ ਧੀਰ,*
*ਰੋਵਤੇ ਅਮੀਰ ਤੇ ਫ਼ਕੀਰ ਛਡ ਤਾਬ ਕੋ।*
*ਭਾਖੈਂ ਆਜ ਖਾਕੈ ਭਈ ਬੀਰਤਾਈ ਬੀਰਨ ਕੀ।*
*ਮੀਰਨ ਕੀ ਮੀਰਤ, ਅਮੀਰਨ ਪ੍ਰਭਾਵ ਕੋ।*
*ਹਿੰਦੁਨ ਕੀ ਹਿੰਦ ਜਰੀ, ਸਿੰਘਨ ਕੀ ਜਿੰਦ ਜਰੀ,*
*ਗਿਆਨ ਹਰੀ ਕਵੀਅਨ ਕੋ, ਜਰ ਗੋ ਅਫ਼ਤਾਬ ਕੋ।*
*ਭੂਪਨ ਆਬਾਦੀ ਜਰੀ, ਲਾਹੌਰ ਕੀ ਗਾਦੀ ਜਰੀ,*
*ਜਰ ਗਯੋ ਸੁਹਾਗ ਭਾਗ, ਸਾਗਰੀ ਪੰਜਾਬ ਕੋ।*

ਸਮੁੱਚੇ ਪੰਜਾਬ ਵਿੱਚ 13 ਦਿਨ ਸੋਗ ਮਨਾਇਆ ਗਿਆ। ਲਾਹੌਰ ਦੇ ਬਾਜ਼ਾਰਾਂ ਦੀਆਂ ਸਮੂਹ ਦੁਕਾਨਾਂ ਬੰਦ ਰਹੀਆਂ। ਚੌਥੇ ਦਿਨ ਕੇਵਲ ਅਨਾਜ਼ ਦੀਆਂ ਦੁਕਾਨਾਂ ਖੁਲ੍ਹੀਆਂ ਤਾਂ ਕਿ ਲੋਕ ਜ਼ਰੂਰੀ ਵਸਤਾਂ ਖ੍ਰੀਦ ਸਕਣ। ਉਸੇ ਦਿਨ ਹੀ ਸਿਵੇ 'ਤੇ ਪਹੁੰਚ

ਕੇ ਅਸਥੀਆਂ ਚੁਗੀਆਂ ਗਈਆਂ। ਫਿਰ ਉਨ੍ਹਾਂ ਨੂੰ ਪਾਲਕੀ ਵਿੱਚ ਪਾ ਕੇ ਹਰਿਦੁਆਰ ਲਿਜਾ ਕੇ ਜਲ ਪ੍ਰਵਾਹ ਕੀਤਾ ਗਿਆ। ਤੇਰਵੇਂ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੱਖੇ ਸਹਿਜ ਪਾਠ ਦੇ ਭੋਗ ਉਪਰੰਤ ਕੀਰਤਨ, ਕਥਾ ਅਤੇ ਅੰਤਿਮ ਅਰਦਾਸ ਕੀਤੀ ਗਈ।

ਸ਼ੇਰਿ-ਏ-ਪੰਜਾਬ ਦੇ ਦੇਹਾਂਤ ਉਪਰੰਤ ਰਾਜਨੀਤਕ ਗਤਿ ਵਿਧੀਆਂ ਤੇਜ਼ੀ ਨਾਲ ਕਰਵਟ ਲੈਣ ਲੱਗੀਆਂ। ਲਾਲਚੀ, ਸਵਾਰਥੀ, ਖੁਦਗਰਜ਼ ਅਤੇ ਚੌਧਰ ਦੇ ਭੁੱਖੇ ਲੂੰਬੜਚਾਲਾਂ ਚੱਲਣ ਲੱਗੇ। ਕੇਹਰਿ (ਬੱਬਰ ਸ਼ੇਰ) ਦੇ ਹੁੰਦਿਆਂ ਜਿਨ੍ਹਾਂ ਨੇ ਕਦੇ ਸਿਰ ਚੁੱਕ ਕੇ ਨਹੀਂ ਸੀ ਦੇਖਿਆ ਉਹ ਗਿੱਦੜ ਗਰਦਨਾ ਉੱਚੀਆਂ ਕਰ ਕੇ ਤੁਰਨ ਲੱਗੇ। ਸਲਤਨਤ ਦੀ ਵੱਡੀ ਤਾਕਤ ਫ਼ੌਜ ਵਿੱਚ ਦੁਫੇੜ ਪਾ ਕੰਵਰ ਖੜਕ ਸਿੰਘ ਦਾ ਵਿਰੋਧ ਕਰਨ ਲੱਗੇ। ਫਿਰੰਗੀ ਵਲੋਂ ਇਨ੍ਹਾਂ ਨੂੰ ਰਾਜ ਭਾਗ ਦੇ ਮਾਲਕ ਬਨਾਉਣ ਲਈ ਲਲਚਾਇਆ ਜਾ ਰਿਹਾ ਸੀ। ਉਹ ਜਾਣਦਾ ਸੀ ਕਿ ਇਹ ਲਾਲਚੀ ਸਰਦਾਰ ਵਿਕਾਊ ਮਾਲ ਹੈ ਅਤੇ ਗੱਦੀਆਂ ਦੇ ਭੁੱਖੇ ਹਨ। ਅੰਗ੍ਰੇਜ਼ ਨੂੰ ਭਲੀ ਭਾਂਤ ਹੀ ਗਿਆਨ ਸੀ ਕਿ ਸਿੱਖ ਸਰਦਾਰ ਸਾਡਾ ਕਦੇ ਸਾਥ ਨਹੀਂ ਦੇਣਗੇ ਕਿਉਂਕਿ ਇਹ ਜ਼ਮੀਰ ਦੇ ਪੱਕੇ ਹਨ। ਇਸ ਸਮੇਂ ਉਨ੍ਹਾਂ ਡੋਗਰਿਆਂ ਨੂੰ ਅਤੇ ਪਹਾੜੀਆਂ ਨੂੰ ਗੰਢਿਆ।

ਜਿੰਦਾਂ ਦਾ ਦਿਲ ਇਨ੍ਹਾਂ ਅੱਤ ਭੈੜੇ, ਖੋਟੇ ਅਤੇ ਬਦਕਾਰ ਬੰਦਿਆਂ ਨੇ ਐਸਾ ਦੁਖਾਇਆ, ਉਸ ਦੇ ਦਿਲ ਦੀ ਆਵਾਜ਼ ਬਾਰੇ ਸੋਹਣ ਸਿੰਘ ਸੀਤਲ ਲਿਖਦੇ ਹਨ:

*ਹੱਸ ਹੱਸ ਜਿਨ੍ਹਾਂ ਨਾਲ਼ ਸੀ ਤੂ ਯਾਰੀ ਲਾਈ*
*ਤੱਕ ਲੈ ਕੰਤਾ ਮੇਰਿਆ! ਉਨ੍ਹਾਂ ਕੇਹੀ ਨਿਭਾਈ*
*ਤੇਰੇ ਬਾਝੋਂ ਮੈਨੂੰ ਜਾਪਦਾ ਜਗਤ ਕਸਾਈ*
*ਤਖਤੀਂ ਹੁਕਮ ਚਲਾਵੰਦੀ ਫੜ੍ਹ ਜੇਲ੍ਹੀਂ ਪਾਈ*
*ਕਿਸਮਤ ਵੈਰਾਨ ਹੋ ਗਈ ਫਿਰੇ ਖੂਨ ਤਿਹਾਈ*

# ਅਧਿਆਇ 2

## ਜਿੰਦਾਂ ਨੇ ਸਿੱਖ ਰਾਜ ਨੂੰ ਬਚਾਉਣ ਲਈ ਘਾਲੀ ਘਾਲਣਾ

ਪੰਜ ਦਰਿਆਵਾਂ ਦੀ ਧਰਤੀ 'ਪੰਜਾਬ' ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਬਖਸ਼ੇ ਆਦਰਸ਼ਾਂ, ਕੀਤੀਆਂ ਮਹਾਨ ਕੁਰਬਾਨੀਆਂ ਅਤੇ ਗੁਰੂ ਦੇ ਸਿੰਘਾਂ ਵੱਲੋਂ ਦਿਖਾਈਆਂ ਬਹਾਦਰੀ ਦੀਆਂ ਮਹਾਨ ਮਿਸਾਲਾਂ ਸਦਕਾ ਸੂਰਮਿਆਂ ਦਾ ਦੇਸ਼ ਅਖਵਾਉਣ ਲੱਗਿਆ। ਉਨੀਵੀਂ ਸਦੀ ਦੇ ਪਹਿਲੇ ਮੱਧ ਅੰਦਰ ਸ਼ੇਰਿ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ 'ਸਰਕਾਰ-ਏ-ਖ਼ਾਲਸਾ' ਨੇ ਇੱਕ ਵਿਸ਼ਾਲ ਸਿੱਖ ਰਾਜ ਸਥਾਪਤ ਕੀਤਾ। ਇਹ ਰਾਜ ਸਤਲੁਜ ਦਰਿਆ ਤੋਂ ਪੱਛਮ ਵੱਲ ਅਫ਼ਗਾਨਿਸਤਾਨ ਦੇ ਦੱਰਾ ਖ਼ੈਬਰ ਤੱਕ ਫ਼ੈਲਿਆ ਹੋਇਆ ਸੀ। ਉੱਤਰ ਵੱਲ ਲਦਾਖ਼, ਅਸਕਰਦੂ, ਤਿੱਬਤ ਤੋਂ ਚੀਨ ਤੱਕ ਅਤੇ ਦੱਖਣ ਵੱਲ ਸ਼ਿਕਾਰਪੁਰ ਸਿੰਧ ਤੱਕ ਇਸ ਦੀਆਂ ਹੱਦਾਂ ਜਾ ਲਗਦੀਆਂ ਸਨ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਇਲਾਕਿਆਂ ਬਾਰੇ ਸੰਨ 1977 ਵਿੱਚ ਬੜੀ ਦਿਲਚਸਪ ਗੱਲ ਹੋਈ। ਹਰਪਾਲ ਸਿੰਘ ਪੰਨੂ ਜੀ ਨੇ ਮਈ 30, 2014 ਤੋਂ ਜੂਨ 5, 2014 ਦੇ 'ਪੰਜਾਬ ਗਾਰਡੀਅਨ' ਅਖਬਾਰ ਵਿੱਚ ਆਪਣੇ ਲੇਖ 'ਚੀਨੀ ਵਿਦੇਸ਼ ਮੰਤਰੀ ਨੇ ਜਦੋਂ ਵਾਜਪਾਈ ਨੂੰ ਖ਼ਾਲਸਾ ਰਾਜ ਚੇਤੇ ਕਰਵਾਇਆ' ਅੰਦਰ ਪੰਨਾ 13-18 'ਤੇ ਅੰਕਿਤ ਕੀਤਾ। 'ਸੰਨ 1977 ਵਿੱਚ ਜਨਤਾ ਪਾਰਟੀ ਦੀ ਕੇਂਦਰ ਸਰਕਾਰ ਬਣੀ, ਮੁਰਾਰਜੀ ਦੇਸਾਈ ਪ੍ਰਧਾਨ ਮੰਤਰੀ ਤੇ ਅਟਲ ਬਿਹਾਰੀ ਵਾਜਪਾਈ ਵਿਦੇਸ਼ ਮੰਤਰੀ ਸਨ। ਉਨ੍ਹਾਂ ਸਰਹੱਦਾਂ ਦਾ ਮਸਲਾ ਹੱਲ ਕਰਨ ਲਈ ਚੀਨ ਦਾ ਸਦਭਾਵਨਾ ਦੌਰਾ ਕੀਤਾ। ਉਨ੍ਹਾਂ ਨਾਲ ਗਏ ਪੱਤਰਕਾਰਾਂ ਦੇ ਵਫ਼ਦ ਵਿੱਚ ਰਾਜਮੋਹਨ ਗਾਂਧੀ (ਪੋਤਾ ਮਹਾਤਮਾ ਗਾਂਧੀ) ਵੀ ਸ਼ਾਮਲ ਸੀ। ਉਸ ਨੇ ਆਪਣੀ ਕਿਤਾਬ (Punjab : A History from Aurangzeb to Mountbaton) ਵਿੱਚ ਲਿਖਿਆ, ਗਲਬਾਤ ਦੌਰਾਨ ਨਕਸ਼ਾ ਵਿਛਾ ਕੇ ਜਦ ਮਿਸਟਰ ਵਾਜਪਾਈ ਨੇ ਤਿੱਬਤ ਲੇਹ ਅਤੇ ਲਦਾਖ ਦੇ ਇਲਾਕਿਆਂ ਉਪੱਰ ਉਂਗਲ ਫੇਰਦਿਆਂ ਕਿਹਾ, ''ਇਹ ਇਲਾਕੇ ਸਾਡੇ ਹਨ, ਇਨ੍ਹਾਂ ਉੱਪਰ ਤੁਹਾਡਾ ਕਬਜ਼ਾ ਨਿਜ਼ਾਇਜ਼ ਹੈ। ਤਦ ਚੀਨੀ ਵਿਦੇਸ਼ ਮੰਤਰੀ ਨੇ ਕਿਹਾ, ''ਨਹੀਂ! ਇਹ ਇਲਾਕੇ ਮਹਾਰਾਜਾ ਰਣਜੀਤ ਸਿੰਘ ਨੇ ਜਿੱਤੇ ਸਨ, ਹਿੰਦੁਸਤਾਨ ਨੇ ਨਹੀਂ। ਉਦੋਂ 'ਸਰਕਾਰ-ਏ- ਖਾਲਸਾ' ਸੀ ਤੇ ਪੰਜਾਬ ਵੱਖਰਾ ਦੇਸ਼ ਸੀ ਅਤੇ ਹਿੰਦੁਸਤਾਨ ਵੱਖਰਾ ਸੀ। ਜਦੋਂ ਕਦੀ ਸਰਕਾਰ-ਏ-ਖਾਲਸਾ ਗੱਲਬਾਤ ਕਰੇਗੀ, ਅਸੀਂ ਸੁਣਾਂਗੇ, ਤੁਹਾਡੇ ਨਾਲ ਗੱਲ ਨਹੀਂ ਹੋ ਸਕਦੀ''।

ਮਹਾਰਾਜੇ ਦੇ ਦੇਹਾਂਤ ਸਮੇਂ ਇਸ ਸਲਤਨਤ ਦਾ ਘੇਰਾ 1 ਲੱਖ 45 ਹਜ਼ਾਰ ਮੁਰੱਬਾ ਮੀਲ ਦੇ ਲਗ ਭਗ ਸੀ ਅਤੇ ਸਲਾਨਾ ਆਮਦਨ 30 ਕ੍ਰੋੜ 275 ਹਜਾਰ ਰੁਪਏ ਸੀ। ਕੁੱਲ ਫ਼ੌਜ ਦੀ ਗਿਣਤੀ 1 ਲੱਖ 23 ਹਜਾਰ 800 ਜੁਆਨ ਸੀ। ਫ਼ੌਜ ਕੋਲ 384

ਵੱਡੀਆਂ ਤੋਪਾਂ, 480 ਹਲਕੀਆਂ ਤੋਪਾਂ ਤੇ 60 ਹਜ਼ਾਰ ਘੋੜਾ ਸੀ। ਉਸ ਸਮੇਂ ਖਜ਼ਾਨੇ ਵਿੱਚ 8 ਕ੍ਰੋੜ ਰੁਪਿਆ ਨਕਦ ਤੇ 80 ਕ੍ਰੋੜ ਤੋਂ ਵੱਧ ਦੇ ਹੀਰੇ ਜਵਾਹਰਾਤ ਆਦਿ ਸਨ। ਇਹ ਅੰਕੜੇ ਪਿਆਰਾ ਸਿੰਘ ਪਦਮ ਦੀ ਪੁਸਤਕ 'ਸੰਖੇਪ ਸਿੱਖ ਇਤਿਹਾਸ' ਦੇ ਪੰਨਾ 146 'ਤੇ ਦਰਜ਼ ਹਨ।

ਗੁਰੂ ਸਾਹਿਬ ਨੇ ਗੁਰਬਾਣੀ ਦੇ ਮਹਾਂ ਬੋਲਾਂ ਰਾਹੀਂ ਦਰਸਾਇਆ ਹੈ ਕਿ ਰਾਜ ਭਾਗ ਚਲਾਉਣ ਵਾਲ਼ਾ ਰਾਜਾ ਕਿਹੋ ਜਿਹਾ ਹੋਣਾ ਚਾਹੀਦਾ ਹੈ ਅਤੇ ਉਸ ਦਾ ਰਾਜ ਕੈਸਾ ਹੋਵੇ?

*ਤਖਤ ਰਾਜਾ ਸੋ ਬਹੈ ਜਿ ਤਖਤੇ ਲਾਇਕ ਹੋਈ॥*
*ਹੁਣ ਹੁਕਮ ਹੋਆ ਮਿਹਰਵਾਣ ਦਾ॥*
*ਪੈ ਕੋਇ ਨ ਕਿਸੇ ਰਵਾਣ ਦਾ ਸਭ ਸੁਖਾਲੀ ਵੁਠੀਆ*
*ਇਹ ਹੋਆ ਹਲੇਮੀ ਰਾਜ ਜੀਉ॥*

ਸੱਚੀ ਗੱਲ ਇਹ ਹੈ ਕਿ ਰਾਜ ਭਾਗ, ਤਖ਼ਤੋ ਤਾਜ ਅਤੇ ਸਲਤਨਤਾਂ ਪ੍ਰਭੂ ਦੀ ਬਖਸ਼ਿਸ਼ ਨਾਲ਼ ਹੀ ਪ੍ਰਾਪਤ ਹੁੰਦੀਆਂ ਹਨ। ਇਹ ਬਾਦਸ਼ਾਹੀਆਂ, ਸ਼ਹਿਨਸ਼ਾਹੀਆਂ, ਆਲਮਗੀਰੀਆਂ ਅਤੇ ਸਰਦਾਰੀਆਂ ਉਸ ਦੇ ਹੁਕਮ ਨਾਲ ਹੀ ਖ਼ਤਮ ਹੋ ਜਾਂਦੀਆਂ ਹਨ।

ਦਾਤੇ ਦੇ ਬਰਦਾਨ ਅਤੇ ਮਿਹਰ ਸਦਕਾ ਰਣਜੀਤ ਸਿੰਘ ਨੇ ਆਪਣੇ ਕਾਢੂ ਦਿਮਾਗ, ਨਰਮ ਦਿੱਲੀ ਅਤੇ ਮਿੱਠੇ ਬੋਲਾਂ ਨਾਲ ਬਖੇੜੇ,ਝਗੜੇ ਅਤੇ ਆਪਸੀ ਵਿਰੋਧ ਕਾਰਨ ਖਿੰਡੀਆਂ ਪੁੰਡੀਆਂ ਸਿੱਖ ਮਿਸਲਾਂ ਨੂੰ ਸੰਗਠਤ ਕੀਤਾ। ਮੁਹੰਮਦ ਲਤੀਫ ਦੀ ਪੁਸਤਕ 'The History of Punjab' ਦੇ ਪੰਜਾਬੀ ਅਨੁਵਾਦ ਪੰਨਾ 412 'ਤੇ ਦਰਜ਼ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੀ ਸ਼ਕਲ ਸੂਰਤ ਭਾਵੇਂ ਬੜੀ ਬਾਰਤ (ਕਸੋਹਣੀ) ਸੀ ਪਰ ਉਸ ਦੇ ਤੌਰ ਤਰੀਕੇ ਅਤੇ ਬੋਲਣ ਦਾ ਢੰਗ ਮਨਮੋਹਣਾ ਸੀ। ਪਹਿਲਾਂ ਇਸ ਨੇ ਕਨ੍ਹਈਆ ਅਤੇ ਨਕਈ ਮਿਸਲਾਂ ਨਾਲ਼ ਰਿਸ਼ਤੇਦਾਰੀ ਗੰਢ ਕੇ 7 ਜੁਲਾਈ 1799 ਨੂੰ ਭੰਗੀ ਮਿਸਲ ਦੇ ਸਰਦਾਰਾਂ ਤੋਂ ਲਾਹੌਰ ਖੋਹ ਕੇ ਇਸ 'ਤੇ ਕਬਜ਼ਾ ਕੀਤਾ। ਫਿਰ ਇਸ ਸ਼ਹਿਰ ਨੂੰ ਆਪਣੇ ਰਾਜ ਭਾਗ ਦੇ ਪ੍ਰਬੰਧ ਲਈ ਰਾਜਧਾਨੀ ਐਲਾਨਿਆ। ਉਪਰੰਤ ਸਾਰੀਆਂ ਸਿੱਖ ਮਿਸਲਾਂ ਦੀ ਸ਼ਕਤੀ ਨੂੰ ਮਾਲਾ ਦੇ ਮਣਕਿਆਂ ਵਾਂਗ ਇੰਞ ਪਰੋਇਆ ਜਿਸ ਸ਼ਕਤੀ ਸਾਮ੍ਹਣੇ ਨਾ ਕੋਈ ਖੜ੍ਹ ਸਕਿਆ, ਨਾ ਕੋਈ ਅੜ ਸਕਿਆ ਅਤੇ ਨਾ ਹੀ ਕੋਈ ਲੜ ਸਕਿਆ। ਸੁਭਾਵਕ ਤੌਰ 'ਤੇ ਮਹਾਰਾਜੇ ਨੂੰ ਸਰਦਾਰ ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ ਆਦਿ ਵਰਗੇ ਨਿਧੜਕ, ਸ਼ੇਰ ਦਿਲ ਅਤੇ ਪ੍ਰਭੂ ਭੈਅ ਵਾਲੇ ਧਰਮੀ ਜਰਨੈਲ ਮਿਲ ਗਏ ਜਿਨ੍ਹਾਂ ਦੀ ਬਹਾਦਰੀ ਦੀ ਮਿਸਾਲ ਦੁਨੀਆਂ 'ਤੇ ਨਹੀਂ ਮਿਲਦੀ।

ਇਤਿਹਾਸਕਾਰਾਂ ਅਨੁਸਾਰ ਸ਼ੇਰਿ-ਏ-ਪੰਜਾਬ ਬਹੁਤ ਹੀ ਖੁਲ੍ਹੇ, ਨਰਮ ਅਤੇ ਰਹਿਮ ਦਿਲ ਵਾਲਾ ਰਾਜਾ ਸੀ। ਉਸ ਦਾ ਰਾਜ ਬਹੁਤ ਹੀ ਨਿਆਂਪੂਰਕ, ਦਿਆਲਤਾ ਭਰਪੂਰ, ਸਭ ਨੂੰ ਬਰਾਬਰ ਹੱਕ ਪ੍ਰਦਾਨ ਕਰਨ ਵਾਲਾ, ਹਰ ਇੱਕ ਦੀ ਫ਼ਰਿਆਦ ਸੁਣਨ ਵਾਲਾ ਅਤੇ ਪਰਜਾ ਦੇ ਝਗੜੇ ਨਪਟਾਉਣ ਵਾਲਾ ਸੀ। ਇਸ ਸੁਨਹਿਰੀ ਅਤੇ ਸਤਜੁਗੀ ਰਾਜ ਅੰਦਰ ਉਸ ਨੇ ਸਭ ਧਰਮਾਂ ਦੇ ਲੋਕਾਂ ਅੰਦਰ ਪਰਸਪਰ ਪਿਆਰ ਦੀਆਂ ਗਲਵੱਕੜੀਆਂ ਐਸੀਆਂ ਪੁਆਈਆਂ ਕਿ ਹਰ ਕੋਈ ਰਾਜ਼ੀ ਖੁਸ਼ੀ ਜੀਵਨ ਬਤੀਤ ਕਰਨ ਲੱਗਿਆ। ਆਪਣੇ ਰਾਜ ਭਾਗ ਨੂੰ ਸੁਧਾਰਨ ਅਤੇ ਹੋਰ ਸ਼ਕਤੀਸ਼ਾਲੀ ਬਨਾਉਣ ਲਈ ਮਹਾਰਾਜੇ ਨੇ ਨਿਪੋਲੀਅਨ ਬੋਨਾਪਰਟ ਦੀ ਫ਼ੌਜ ਵਿੱਚ ਸੇਵਾ ਨਿਭਾ ਰਹੇ ਜਰਨੈਲ ਵੈਂਤੂਰਾ (ਇਤਾਲਵੀ) ਤੇ ਜਨਰਲ ਐਲਾਰਡ (ਫਰਾਂਸੀਸੀ) ਨੂੰ ਆਪਣੀ ਫ਼ੌਜ ਵਿੱਚ ਭਰਤੀ ਕੀਤਾ। ਅਸਲ ਵਿੱਚ ਇਹ ਦੋਵੇਂ ਨਿਪੋਲੀਅਨ ਦੇ ਵਾਟਰਲੂ ਜੰਗ ਦੀ ਹਾਰ ਪਿੱਛੋਂ ਨੌਕਰੀ ਦੀ ਭਾਲ ਵਿੱਚ ਲਾਹੌਰ ਪਹੁੰਚੇ ਸਨ। ਪਰ ਇਨ੍ਹਾਂ ਨੂੰ ਇਸ ਸ਼ਰਤ 'ਤੇ ਨੌਕਰੀ ਦਿੱਤੀ ਕਿ ਉਹ ਵਫ਼ਾਦਾਰੀ ਨਿਭਾਉਣਗੇ, ਤੰਮਾਕੂਨੋਸ਼ੀ ਨਹੀਂ ਕਰਨਗੇ, ਦਾੜ੍ਹੀ ਕੇਸ ਨਹੀਂ ਕਤਰਾਉਣਗੇ ਅਤੇ ਗਊ ਦਾ ਮਾਸ ਨਹੀਂ ਖਾਣਗੇ। ਇਨ੍ਹਾਂ ਤੋਂ ਇਲਾਵਾ ਇਤਾਲਵੀ, ਫਰਾਂਸੀਸੀ, ਜਰਮਨੀ, ਰੂਸੀ, ਅਮਰੀਕਨ, ਸਪੇਨੀ, ਪੁਰਤਗਾਲੀ ਤੇ ਅੰਗਰੇਜ਼ ਲਗ ਭਗ 72 ਵਿਦੇਸ਼ੀ ਮੁਲਾਜ਼ਮ ਸਨ। ਇਨ੍ਹਾਂ ਦਾ ਵੇਰਵਾ ਹਿਸਟੋਰੀਅਨ ਪ੍ਰੇਮ ਸਿੰਘ ਨੇ ਆਪਣੀ ਕਿਤਾਬ 'ਬਦੇਸ਼ੀ ਕਰਿੰਦੇ' ਵਿੱਚ ਕੀਤਾ ਹੈ। ਇੰਞ ਰਣਜੀਤ ਸਿੰਘ ਦੇ ਰਾਜ ਦੀ ਧਾਂਕ ਕੇਵਲ ਹਿੰਦੁਸਤਾਨ 'ਚ ਹੀ ਨਹੀਂ ਬਲਕਿ ਏਸ਼ੀਆ ਅਤੇ ਯੂਰਪ ਤੱਕ ਵੀ ਪਈ ਹੋਈ ਸੀ।

ਮਨ ਵਿੱਚ ਗੁਰੂ ਪ੍ਰੀਤੀ ਹੋਣ ਕਰ ਕੇ ਸ਼ੇਰਿ-ਏ-ਪੰਜਾਬ ਦੂਜੇ ਰਾਜਿਆਂ ਵਾਂਗ ਤਖ਼ਤ 'ਤੇ ਨਹੀਂ ਬੈਠਿਆ। ਉਹ ਪਰਜਾ ਨੂੰ ਆਪਣਾ ਪਰਵਾਰ, ਦੇਸ਼ ਕੌਮ ਦਾ ਸ਼ਿੰਗਾਰ ਅਤੇ ਉਨ੍ਹਾਂ ਦੀ ਸ਼ਾਨ-ਸ਼ੌਕਤ ਨੂੰ ਮੁੱਖ ਰੱਖ ਕੇ ਸਭ ਫੈਸਲੇ ਅਤੇ ਹੁਕਮ ਕੁਰਸੀ 'ਤੇ ਬੈਠ ਕੇ ਹੀ ਕਰਦਾ ਸੀ। ਉਸ ਦੇ ਬੋਲ ਸਨ ਕਿ ਤਖ਼ਤ 'ਤੇ ਤਾਂ ਮੇਰਾ ਗੁਰੂ ਬੈਠਦਾ ਹੈ। ਉਸ ਨੇ ਆਪਣੇ ਰਾਜ ਦਾ ਨਾਂ 'ਸਰਕਾਰ-ਏ-ਖ਼ਾਲਸਾ' ਅਤੇ ਸ਼ਾਹੀ ਦਰਬਾਰ ਦਾ ਨਾਂ 'ਦਰਬਾਰ-ਏ-ਖ਼ਾਲਸਾ' ਰੱਖਿਆ ਹੋਇਆ ਸੀ। ਬਸਤਰ ਵੀ ਸਾਦਾ ਪਹਿਨਦਾ ਸੀ। ਉਸ ਨੇ ਸਿੱਕਾ ਵੀ ਗੁਰੂ ਨਾਨਕ ਦੇਵ ਦੇ ਨਾਂ 'ਤੇ 'ਨਾਨਕ ਸ਼ਾਹੀ' ਨਾਮ ਦਾ ਜਾਰੀ ਕਰਵਾਇਆ ਜਿਸ ਉਪੱਰ ਇਹ ਸ਼ਬਦ ਉਕੱਰੇ ਹੋਏ ਸਨ:

*'ਦੇਗੋ ਤੇਗੋ ਫਤਹਿ ਨੁਸਰਤ ਬੇਦਰੰਗ*
*ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ'*

ਕਾਗਜ਼ੀ ਕਾਰਵਾਈ ਲਈ ਮੋਹਰ 'ਤੇ 'ਰਣਜੀਤ ਸਿੰਘ ਅਕਾਲ ਸਹਾਇ' ਅੰਕਿਤ ਸੀ। ਲੋਕਾਈ ਉਸ ਨੂੰ 'ਸਿੰਘ ਸਾਹਿਬ' ਕਹਿ ਕੇ ਬਲਾਉਂਦੀ ਸੀ ਅਤੇ

'ਸਰਕਾਰ' ਨਾਂ ਨਾਲ ਯਾਦ ਕਰਦੀ ਸੀ। ਇਸ ਦੀ ਪ੍ਰੋੜ੍ਹਤਾ ਸ਼ਾਹ ਮੁਹੰਮਦ ਦੀ ਲਿਖਤ ਵੀ ਕਰਦੀ ਹੈ

*ਜੰਗ ਹਿੰਦ ਪੰਜਾਬ ਦਾ ਹੋਣ ਲਗਾ, ਦੋਵੇਂ ਪਾਤਸ਼ਾਹੀ ਫ਼ੌਜਾਂ ਭਾਰੀਆਂ ਜੀ।*
*ਅੱਜ ਹੋਵੇ 'ਸਰਕਾਰ' ਤਾਂ ਮੁੱਲ ਪਾਵੇ ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਜੀ।*

ਰਣਜੀਤ ਸਿੰਘ ਬਹੁਤ ਸਿਆਣਾ, ਸਮਝਦਾਰ ਅਤੇ ਸੋਝੀਵਾਨ ਰਾਜਾ ਸੀ। ਪਰਜਾ ਪ੍ਰਤੀ ਇਸ ਦੇ ਦਿਲ ਵਿੱਚ ਅੱਤ ਦਾ ਪਿਆਰ, ਹਮਦਰਦੀ ਅਤੇ ਨਿਮਰਤਾ ਸੀ। ਇੱਕ ਵਾਰ ਇਸ ਦੇ ਰਾਜ ਸਮੇਂ ਕਾਫੀ ਚਿਰ ਮੀਂਹ ਨਾ ਪੈਣ ਕਾਰਨ ਸਭ ਫ਼ਸਲਾਂ ਸੁੱਕ ਗਈਆਂ ਅਤੇ ਭਾਰੀ ਕਾਲ ਪੈ ਗਿਆ। ਉਸ ਸਮੇਂ ਤਕਰੀਬਨ ਸਾਰੀ ਦੀ ਸਾਰੀ ਖੇਤੀ ਬਰਾਨੀ ਹੋਣ ਕਰ ਕੇ ਬੀਜਿਆ ਹੋਇਆ ਬੀਜ ਵੀ ਕਿਸਾਨਾਂ ਦੇ ਪੱਲੇ ਨਾ ਪਿਆ। ਦਾਣਿਆਂ ਦੀ ਥੁੜ ਕਰ ਕੇ ਲੋਕਾਈ ਜਦੋਂ ਭੁੱਖ-ਦੁੱਖ ਤੋਂ ਤੰਗ ਹੁੰਦੀ ਇਸ ਨੇ ਦੇਖੀ ਤਾਂ ਇੱਕੋ ਦਮ ਗੋਦਾਮਾਂ ਵਿੱਚ ਜਮ੍ਹਾਂ ਕੀਤੇ ਅਨਾਜ ਨੂੰ ਮੁਫ਼ਤ ਵੰਡਣ ਦੇ ਹੁਕਮ ਕਰ ਦਿੱਤੇ। ਵੰਡ ਸਮੇਂ ਮਹਾਰਾਜ ਆਪ ਉੱਥੇ ਪਹੁੰਚ ਕੇ ਨਿਗਰਾਨੀ ਕਰਦਾ ਸੀ ਤੇ ਕਪੜੇ ਵੀ ਮਜ਼ਦੂਰਾਂ ਵਰਗੇ ਪਾ ਲੈਂਦਾ ਸੀ। ਇਤਿਹਾਸਕ ਗਾਥਾਵਾਂ ਦਰਸਾਉਂਦੀਆਂ ਹਨ ਕਿ ਜੇਕਰ ਕਿਸੇ ਬਜ਼ੁਰਗ ਤੋਂ ਦਾਣਿਆਂ ਦੀ ਬੋਰੀ ਚੁੱਕੀ ਨਹੀਂ ਸੀ ਜਾਂਦੀ ਤਾਂ ਆਪ ਆਪਣੇ ਸਿਰ 'ਤੇ ਚੁੱਕ ਕੇ ਉਸ ਦੇ ਘਰ ਪਹੁੰਚਾ ਦਿੰਦਾ ਸੀ।

ਇੰਞ ਮਹਾਰਾਜੇ ਦੀ ਦਿਆਨਤਦਾਰੀ, ਸਾਦਗੀ, ਵਾਸਤਵਕ, ਠੁੱਕ ਵਾਲ਼ੇ ਅਤੇ ਗਤੀਸ਼ੀਲ ਰਾਜ ਪ੍ਰਬੰਧ ਨੂੰ ਭਾਂਪ ਕੇ ਅਨੇਕਾਂ ਲਿਖਾਰਿਆਂ ਨੇ ਵੱਡੀ ਪ੍ਰਸੰਸਾ ਕੀਤੀ ਹੈ। ਡਾਕਟਰ ਮੈਕਗਰੇਗਰ ਜੋ ਈਸਟ ਇੰਡੀਆ ਕੰਪਨੀ ਦਾ ਅਧਿਕਾਰੀ ਸੀ ਪੁਸ਼ਟੀ ਕਰਦਾ ਹੈ ਕਿ ਮਹਾਰਾਜਾ ਸਾਹਿਬ ਪੂਰਬ (East) ਦੇ ਬਾਦਸ਼ਾਹਾਂ ਤੋਂ ਵਿਸ਼ੇਸ਼ ਅਤੇ ਵਿਲੱਖਣ ਸੀ। ਇਹ ਹਾਰੇ ਹੋਏ ਰਾਜਿਆਂ ਨਾਲ਼ ਤਰਸ ਖਾ ਕੇ ਖਿਮਾ ਕਰ ਦਿੰਦਾ ਸੀ। ਉਸ ਨੇ ਸਾਂਝੀਵਾਲਤਾ, ਭਿੰਨ-ਭੇਦ ਤੋਂ ਰਹਿਤ ਧਰਮ ਨਿਰਪੱਖ ਅਤੇ ਸੁਤੰਤਰ ਰਾਜ ਸਥਾਪਤ ਕੀਤਾ ਹੋਇਆ ਸੀ। ਜਨਰਲ ਜਾਨ ਗੋਰਡਨ ਦੇ ਲਫ਼ਜ਼ਾਂ ਵਿੱਚ ਰਣਜੀਤ ਸਿੰਘ ਦੇ ਪ੍ਰਬੰਧ ਹੇਠ ਅਜੇਹਾ ਸ਼ਾਂਤੀ ਪੂਰਬਕ ਰਾਜ ਕਾਇਮ ਹੋਇਆ, ਜੈਸਾ ਪੰਜਾਬ ਵਿੱਚ ਪਹਿਲਾਂ ਕਦੇ ਨਹੀਂ ਹੋਇਆ ਸੀ। ਸੱਯਦ ਵਹੀਦੁਊਦੀਨ ਅਨੁਸਾਰ ਰਣਜੀਤ ਸਿੰਘ ਦੇ ਰਾਜ ਸਮੇਂ ਕਿਸੇ ਨੂੰ ਮੌਤ ਦੀ ਸਜ਼ਾ ਨਹੀਂ ਸੀ ਹੋਈ। ਸੀਤਾ ਰਾਮ ਕੋਹਲੀ ਲਿਖਦੇ ਹਨ ਕਿ ਸ਼ੇਰਿ-ਏ-ਪੰਜਾਬ ਦੇ ਰਾਜ ਕਾਲ ਵਿੱਚ ਧਰਮ ਤੇ ਕੌਮ ਦਾ ਸਵਾਲ ਕਦੇ ਉਤਪੰਨ ਨਹੀਂ ਸੀ ਹੋਇਆ। ਉਸ ਦੀ ਸਲਤਨਤ ਪੰਥ ਦੀ ਸਲਤਨਤ ਸੀ।.... ਗੈਰ ਸਿੱਖਾਂ ਲਈ ਵੀ ਉਸ ਦੀ ਯੋਗਤਾ ਤੇ ਵਿੱਦਵਤਾ ਪੱਖੋਂ ਰਾਜ-ਦਰਬਾਰ ਦੇ ਦਰਵਾਜ਼ੇ ਖੁਲ੍ਹੇ ਸਨ। ਪ੍ਰੇਮ ਸਿੰਘ ਹੋਤੀ ਮਿਰਦਾਨ ਦੇ ਸ਼ਬਦਾਂ ਵਿੱਚ ਮਹਾਰਾਜੇ ਦਾ ਲੋਕਾਂ ਅੰਦਰ ਹਰ-ਮਨ ਪਿਆਰਾ ਹੋਣਾ ਇਸ ਲਈ ਸੀ ਕਿ ਉਹ ਹਿੰਦੂ ਮੁਸਲਮਾਨ ਨੂੰ ਉਤਨਾ ਪਿਆਰ ਦਿੰਦਾ ਸੀ ਜਿਤਨਾ ਸਿੱਖ ਨੂੰ। ਖੁਸ਼ਵੰਤ ਸਿੰਘ

ਆਪਣੀ ਕਿਤਾਬ "The Sikhs" ਵਿੱਚ ਲਿਖਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਵਿੱਚ ਕਈ ਅਜਿਹਿਆਂ ਖੂਬੀਆਂ ਸਨ, ਜਿਨ੍ਹਾਂ ਨੇ ਉਸ ਨੂੰ ਜਨਤਾ ਵਿੱਚ ਹਰਮਨ ਪਿਆਰਾ ਬਣਾ ਦਿੱਤਾ ਸੀ। ਪੜ੍ਹੇ ਲਿਖੇ ਨਾ ਹੁੰਦੇ ਵੀ ਉਹਨਾਂ ਨੇ ਤਜ਼ਰਬੇ ਦੀ ਪਾਠਸ਼ਾਲਾ ਵਿੱਚੋਂ ਬਹੁਤ ਕੁਝ ਸਿੱਖਿਆ।..... ਬੰਦਾ ਉਹੀ ਮਹਾਨ ਸਮਝਿਆ ਜਾਂਦਾ ਹੈ ਜਿਸ ਦਾ ਵਤੀਰਾ ਨਿਮਰਤਾ, ਸ਼ਰਧਾ ਅਤੇ ਇਜ਼ਤ ਮਾਨ ਦੀ ਭਾਵਨਾ ਵਾਲਾ ਹੋਵੇ। ਡਾਕਟਰ ਹਰੀ ਰਾਮ ਗੁਪਤਾ ਦੀ ਰਾਇ ਹੈ ਕਿ ਰਣਜੀਤ ਸਿੰਘ ਦੀਆਂ ਇਤਿਹਾਸਕ ਘਾਲਣਾਂ ਅਤੇ ਵਡਿਆਈਆਂ ਨੇ ਪੰਜਾਬ ਨੂੰ ਵੱਡਾ ਬਣਾਇਆ। ਪਿਆਰਾ ਸਿੰਘ ਪਦਮ ਅਨੁਸਾਰ ਰਣਜੀਤ ਸਿੰਘ ਸ਼ੇਰਿ-ਏ-ਪੰਜਾਬ, ਸੁੰਦਰ ਫੁੱਲ ਵਾਂਗ ਵਿਗਸਿਆ ਤੇ ਜਿਸ ਦੀ ਮਹਿਕ ਨੇ ਹਿੰਦੁਸਤਾਨ ਵਿੱਚ ਹੀ ਨਹੀਂ ਸਗੋਂ ਏਸ਼ੀਆ ਤੇ ਯੂਰਪ ਭਰ ਵਿੱਚ ਸਿੱਖ ਪੰਥ ਦੀ ਸੁਗੰਧੀ ਫ਼ੈਲਾਈ। ਇਸੇ ਤਰ੍ਹਾਂ ਬਹੁਤ ਹੋਰ ਦਰਸ਼ਕਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਗੁਣਾਂ ਬਾਰੇ ਆਪਣੇ ਵਿਚਾਰ ਪਰਗਟ ਕੀਤੇ ਹਨ।

ਸਰ ਲੈਪਲ ਗ੍ਰਿਫਨ ਲਿਖਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਸੱਚ ਮੁੱਚ ਸੰਸਾਰ ਦੇ ਉਨ੍ਹਾਂ ਗੈਰ ਮਾਮੂਲੀ ਆਦਮੀਆਂ ਵਿੱਚੋਂ ਹੋਇਆ ਹੈ ਜਿਨ੍ਹਾਂ ਸੰਸਾਰ ਦਾ ਤਖ਼ਤਾ ਪਲਟ ਦਿੱਤਾ। ਜੇ ਅੰਗਰੇਜ਼ ਨਾ ਹੁੰਦੇ ਤਾਂ ਉਹ ਦਿੱਲੀ ਤੱਕ ਜਾਂ ਇਸ ਤੋਂ ਵੀ ਅੱਗੇ ਆਪਣੀਆਂ ਹੱਦਾਂ ਵਧਾਉਂਦਾ। ਜੌਹਨ ਸੀ. ਮਾਰਸ਼ਮੈਨ ਦੇ ਸ਼ਬਦ ਹਨ ਕਿ ਈਸਟ ਇੰਡੀਆ ਕੰਪਨੀ ਦੀ ਤਾਕਤ ਨੇ ਜੇ ਉਸ ਨੂੰ ਸਾਰਿਆਂ ਪਾਸਿਆਂ ਤੋਂ ਦਬਾਇਆ ਨਾ ਹੁੰਦਾ ਤਾਂ ਉਹ ਨਿਰਸੰਦੇਹ ਹਿੰਦੁਸਤਾਨ ਵਿੱਚ ਇੱਕ ਨਾਮੀ ਰਾਜ ਸਥਾਪਤ ਕਰਦਾ। ਇੱਕ ਹੋਰ ਅੰਗਰੇਜ਼ ਦੀ ਸੋਚ ਕਹਿੰਦੀ ਹੈ ਕਿ ਜੇ ਉਹ ਚਾਹੁੰਦਾ ਤਾਂ ਏਸ਼ੀਆ ਨੂੰ ਫ਼ਤਹਿ ਕਰ ਸਕਦਾ ਸੀ। ਅਲੈਗਜ਼ੈਂਡਰ ਬਰਨਜ਼ ਲਿਖਦਾ ਹੈ ਕਿ ਮੈਂ ਕਿਸੇ ਹਿੰਦੁਸਤਾਨੀ ਤੋਂ ਇਤਨਾ ਪ੍ਰਭਾਵਤ ਨਹੀਂ ਹੋਇਆ ਜਿਤਨਾ ਮਹਾਰਾਜਾ ਰਣਜੀਤ ਸਿੰਘ ਤੋਂ ਹੋਇਆ ਸੀ। ਗਿਆਨੀ ਗਿਆਨ ਸਿੰਘ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਨੂੰ ਪਰਜਾ ਇੱਕ ਅਵਤਾਰੀ ਪੁਰਸ਼ ਹੀ ਮੰਨਦੀ ਸੀ। ਗੱਲ ਕੀ ਮਹਾਰਾਜਾ ਰਣਜੀਤ ਸਿੰਘ ਸੰਬੰਧੀ ਉੱਪਰ ਬਿਆਨ ਕੀਤੀਆਂ ਯੋਗਤਾਵਾਂ ਨੂੰ ਭਾਸ ਕੇ ਇਹੀ ਕਹਿਣਾ ਬਣਦਾ ਹੈ:

*ਉਹ ਮੁਸਲਮਾਨਾਂ ਅਤੇ ਹਿੰਦੂਆਂ ਦਾ ਸੀ ਅੱਖੀਆਂ ਦਾ ਤਾਰਾ।*
*ਸਿੱਖਾਂ ਦੇ ਦਿਲਾਂ ਵਿੱਚ ਸੀ ਉਹ ਬਹੁਤ ਹੀ ਪਿਆਰਾ।*
*ਉਹ ਯੋਧਾ ਸੀ ਬਲਕਾਰੀ ਬੜਾ ਹੀ ਭਾਰਾ।*
*ਉਸ ਦਾ ਰਾਜ ਭਾਗ ਸੀ ਅੱਤ ਦਾ ਨਿਆਰਾ।*
*ਉਹ ਪੰਜ ਦਰਿਆਵਾਂ ਦੀ ਧਰਤ ਦਾ ਸੀ ਮਾਨੋ ਚਾਨਣ ਮੁਨਾਰਾ।*
*ਉਸ ਨੇ ਬਾਹੂ ਬਲ ਨਾਲ ਕੀਤਾ ਸੀ ਖ਼ਾਲਸਾ ਰਾਜ ਦਾ ਵੱਡਾ ਪਸਾਰਾ।*

## ਸਿੱਖ ਰਾਜ ਦੇ ਪਤਨ ਦੇ ਕਾਰਨ

ਮਹਾਂਬਲੀ ਰਣਜੀਤ ਸਿੰਘ ਦੀ ਮੌਤ ਪਿੱਛੋਂ ਗਦਾਰ ਡੋਗਰੇ ਅਤੇ ਫਿਰੰਗੀ ਇਸ 'ਤੇ ਕਾਬਜ਼ ਹੋਣ ਲਈ ਤੇਜ਼ੀ ਨਾਲ ਹੱਥ ਪੈਰ ਮਾਰਨ ਲੱਗ ਪਏ। ਡੋਗਰਿਆਂ ਵਿੱਚੋਂ ਰਾਜਾ ਧਿਆਨ ਸਿੰਘ ਡੋਗਰਾ ਜੋ ਕਿ ਬੜਾ ਚਤਰ, ਪਾਖੰਡੀ ਅਤੇ ਧੋਖੇ-ਬਾਜ ਸੀ, ਆਪਣੀ ਪਾਪੀ ਕੁਟਲਨੀਤੀ ਵਰਤ ਕੇ ਆਪਣੇ ਪੁੱਤਰ ਹੀਰਾ ਸਿੰਘ ਨੂੰ ਰਾਜ ਭਾਗ ਦਾ ਮਾਲਕ ਬਣਾਉਣ ਲਈ ਵਿਉਂਤਾਂ ਬਣਾਉਣ ਲਗ ਪਿਆ। ਸ਼ਹਾਮਤ ਅਲੀ ਅਨੁਸਾਰ ਲਾਹੌਰ ਵਿੱਚ ਇਹ ਆਇਆ ਤਾਂ ਰੋਜ਼ੀ ਰੋਟੀ ਲਈ ਸੀ ਪਰ ਮਹਾਰਾਜੇ ਦੀ ਚਾਪਲੂਸੀ ਕਰ ਕੇ ਅਤੇ ਲੂੰਬੜ ਚਾਲਾਂ ਨਾਲ ਰਾਜੇ ਦੀ ਪਦਵੀ ਤੇ ਪਹੁੰਚ ਗਿਆ ਸੀ। ਸਰਕਾਰ ਦੀ ਮੌਤ ਤੋਂ ਪਿੱਛੋਂ ਇਸ ਨੇ ਅਸਲੀ ਰੰਗ ਵਖਾਏ। ਉਸ ਦੀ ਔਲਾਦ ਨੂੰ ਭੰਬਲਭੂਸੇ ਪਾ ਕੇ ਅਤੇ ਮਾਰ ਮਰਾਈ ਕਰਵਾ ਕੇ ਸੁਆਰਥੀ ਖੇਡ੍ਹ ਖੇਡ੍ਹਣ ਲੱਗ ਪਿਆ। ਹਾਲਾਂ ਕਿ ਸ਼ੇਰਿ-ਏ-ਪੰਜਾਬ ਨੇ ਜਿਉਂਦੇ ਜੀਅ ਕਹਿ ਦਿੱਤਾ ਸੀ ਕਿ ਮੇਰੇ ਪਿੱਛੋਂ ਵੱਡਾ ਪੁੱਤਰ ਕੰਵਰ ਖੜਕ ਸਿੰਘ ਗੱਦੀ ਦਾ ਹੱਕਦਾਰ ਹੋਵੇਗਾ। ਇਤਿਹਾਸਕਾਰਾਂ ਦੀਆਂ ਲਿਖਤਾਂ ਸੰਕੇਤ ਕਰਦੀਆਂ ਹਨ ਕਿ ਮਹਾਰਾਜੇ ਦਾ ਸਸਕਾਰ ਕਰਨ ਤੋਂ ਪਹਿਲਾਂ ਚਾਲਬਾਜ਼ ਧਿਆਨ ਸਿੰਘ ਨੇ ਉਸ ਦੀ ਦੇਹ 'ਤੇ 'ਗੀਤਾ' ਰੱਖ ਕੇ ਕਸਮ ਖਾਧੀ ਸੀ ਕਿ ਮੈਂ ਸਰਕਾਰ ਦੇ ਪਰਵਾਰ ਦਾ ਹਰ ਸਮੇਂ ਵਫ਼ਾਦਾਰ ਰਹਾਂਗਾ ਅਤੇ ਰਾਜ ਭਾਗ ਸਹੀ ਢੰਗ ਨਾਲ਼ ਚਲਾਉਣ ਲਈ ਖੜਕ ਸਿੰਘ ਦੀ ਹਰ ਪੱਖੋਂ ਮੱਦਦ ਕਰਾਂਗਾ। ਇਸ ਪਾਖੰਡੀ ਨੇ ਚਾਰ ਪੰਜ ਵਾਰ ਮਹਾਰਾਜੇ ਦੇ ਬਲ਼ ਰਹੇ ਸਿਵੇ ਵਿੱਚ ਆਪਣੇ ਆਪ ਨੂੰ ਖ਼ਤਮ ਕਰਨ ਲਈ ਛਾਲ ਮਾਰਨ ਦੀ ਕੋਸ਼ਿਸ਼ ਕੀਤੀ ਸੀ। ਪਰ ਕੋਲ਼ ਖੜ੍ਹੇ ਸਰਦਾਰਾਂ ਨੇ ਇਸ ਨੂੰ ਵਰਜਿਆ ਅਤੇ ਬਾਰ ਬਾਰ ਪਕੜਿਆ। ਨਵਤੇਜ ਸਰਨਾ ਵੀ ਆਪਣੀ ਪੁਸਤਕ 'ਜਲਾਵਤਨੀ' ਦੇ ਪੰਨਾ 50 ਤੇ ਲਿਖਦੇ ਹਨ ਕਿ ਦੇਵੀ ਗੁੱਡਾਂ ਰਾਜਾ ਸੰਸਾਰ ਚੰਦ ਕਟੋਚੀਏ ਦੀ ਧੀ ਨੇ ਧਿਆਨ ਸਿੰਘ ਦਾ ਹੱਥ ਖੜਕ ਸਿੰਘ ਦੇ ਹੱਥ ਵਿੱਚ ਫੜਾ ਕੇ ਉਸ ਨੂੰ ਸਰਕਾਰ ਦੀ ਮ੍ਰਿਤਕ ਦੇਹ 'ਤੇ ਸਹੁੰ ਦਿਵਾਈ ਕਿ ਉਹ ਇੱਕਠੇ ਮਿਲ ਕੇ ਸਾਡੇ 'ਤੇ ਰਾਜ ਕਰਨਗੇ, ਪਰ ਇਸ ਮਨਹੂਸ ਡੋਗਰੇ ਨੇ ਐਸੀ ਲੂਣ ਹਰਾਮੀ ਕੀਤੀ ਅਤੇ ਅਕ੍ਰਿਤਘਣਤਾ ਦਿਖਾਈ ਕਿ ਮਹਾਰਾਜੇ ਦੇ ਪਰਵਾਰ ਅਤੇ ਸਿੱਖ ਰਾਜ ਦਾ ਸੱਤਿਆਨਾਸ ਕਰ ਕੇ ਰੱਖ ਦਿੱਤਾ। ਇਸ ਵੱਲੋਂ ਖੇਡ੍ਹੀ ਖੂਨੀ ਖੇਡ੍ਹ ਅੱਗੇ ਬਿਆਨ ਕੀਤੀ ਗਈ ਹੈ।

## ਡੋਗਰਿਆਂ ਦੀ ਬੁਰਛਾਗਰਦੀ

ਕਰਨਲ ਗੌਰਡਨ ਲਿਖਦਾ ਹੈ, 'ਡੋਗਰਿਆਂ ਦਾ ਸੁਫਨਾ ਇਹ ਸੀ ਕਿ ਉਨ੍ਹਾਂ ਦੇ ਪ੍ਰਵਾਰ ਦਾ ਜਾਂ ਘੱਟੋ ਘੱਟ ਉਨ੍ਹਾਂ ਦੀ ਵਧ ਰਹੀ ਔਲਾਦ ਵਿੱਚੋਂ ਸਾਰਿਆਂ ਨਾਲੋਂ ਹੋਣਹਾਰ ਹੀਰਾ ਸਿੰਘ ਹੀ ਮਹਾਰਾਜਾ ਰਣਜੀਤ ਸਿੰਘ ਦੀ ਗੱਦੀ ਦਾ ਮਾਲਕ ਬਣੇ। ਮੁਹੰਮਦ ਲਤੀਫ ਫਰਮਾਉਂਦਾ ਹੈ ਕਿ ਸਿੱਖ ਫ਼ੌਜਾਂ ਵਿੱਚ ਤਿੰਨੇ ਡੋਗਰੇ ਭਰਾਵਾਂ (ਗੁਲਾਬ

ਸਿੰਘ, ਮੀਆਂ ਧਿਆਨ ਸਿੰਘ ਅਤੇ ਸੁਚੇਤ ਸਿੰਘ) ਦਾ ਚੰਗਾ ਬੋਲ ਬਾਲ਼ਾ ਸੀ। 27 ਜੂਨ 1839 ਨੂੰ ਮਹਾਰਾਜੇ ਦੀ ਮੌਤ ਪਿੱਛੋਂ ਉਸ ਦੇ ਮੂੰਹੋਂ ਕਹੇ ਸ਼ਬਦਾਂ 'ਤੇ ਫੁੱਲ ਚੜ੍ਹਾਉਂਦਿਆਂ ਅਤੇ ਅਸੂਲਾਂ ਮੁਤਾਬਕ ਰਾਣੀ ਰਾਜ ਕੌਰ ਦੇ ਪੇਟੋਂ ਜਨਮੇ ਵੱਡੇ ਪੁੱਤਰ ਕੰਵਰ ਖੜਕ ਸਿੰਘ ਨੂੰ ਰਾਜ ਤਿਲਕ ਦਿੱਤਾ ਗਿਆ। ਖੜਕ ਸਿੰਘ ਨੇ ਸਰਦਾਰ ਚੇਤ ਸਿੰਘ ਨੂੰ ਆਪਣਾ ਵਜ਼ੀਰ ਥਾਪਿਆ। ਪਰ ਧਿਆਨ ਸਿੰਘ ਅਤੇ ਉਸ ਦੇ ਬੰਦਿਆਂ ਨੇ ਕੁਝ ਸਮੇਂ ਪਿੱਛੋਂ ਰੌਲਾ ਪਾਉਣਾ ਆਰੰਭ ਕਰ ਦਿੱਤਾ ਕਿ ਰਾਜਾ ਖੜਕ ਸਿੰਘ ਬਹੁਤ ਹੀ ਕਮਜ਼ੋਰ ਦਿਲ ਰਾਜਾ ਹੈ ਅਤੇ ਇਹ ਅੰਗਰੇਜ਼ਾਂ ਦੀ ਅਧੀਨਗੀ ਪ੍ਰਵਾਨ ਕਰ ਚੁੱਕਾ ਹੈ। ਉਸ 'ਤੇ ਇਹ ਝੂਠਾ ਇਲਜ਼ਾਮ ਵੀ ਲਗਾਇਆ ਗਿਆ ਕਿ ਇਹ ਖ਼ਜਾਨੇ ਦੇ ਰੁਪਏ ਵਿੱਚੋਂ ਛੇ ਆਨੇ ਉਨ੍ਹਾਂ ਨੂੰ ਦੇਣਾ ਮੰਨ ਚੁੱਕਿਆ ਹੈ। ਹੋਰ ਤਾਂ ਹੋਰ ਉਸ ਦੀ ਪਤਨੀ ਚੰਦ ਕੌਰ ਅਤੇ ਪੁੱਤਰ ਕੰਵਰ ਨੌਂ ਨਿਹਾਲ ਨੂੰ ਵੀ ਨਵੇਂ ਬਣੇ ਮਹਾਰਾਜੇ ਦੇ ਵਿਰੁੱਧ ਕਰਨ ਦੀ ਸਾਜਿਸ਼ ਘੜ ਦਿੱਤੀ। ਇੱਕ ਵਾਰ ਧਿਆਨ ਸਿੰਘ ਅਤੇ ਜੁੰਡਲੀ ਨੇ ਖੜਕ ਸਿੰਘ ਨੂੰ ਮਾਰਨ ਦੀ ਯੋਜਨਾ ਬਣਾਈ ਪਰ ਉਹ ਸਿਰੇ ਨਾ ਚੜ੍ਹੀ। ਕੁਝ ਦਿਨਾਂ ਪਿੱਛੋਂ 8 ਅਕਤੂਬਰ 1839 ਨੂੰ ਇਸ ਧਿਆਨ ਸਿੰਘ ਖੂਨੀ ਨੇ ਚੇਤ ਸਿੰਘ ਨੂੰ ਛੁਰਾ ਮਾਰ ਕੇ ਪਾਰ ਬੁਲਾ ਦਿੱਤਾ। ਕੁਦਰਤੀ ਖੜਕ ਸਿੰਘ ਬਿਮਾਰ ਹੋ ਗਿਆ। ਇਹਨਾਂ ਡੋਗਰਿਆਂ ਨੇ ਮਹਾਰਾਜੇ ਦੀ ਬਿਮਾਰੀ ਦਾ ਬਹਾਨਾ ਬਣਾ ਕੇ ਤਿੰਨ ਮਹੀਨੇ ਉਪਰੰਤ ਉਸ ਦੇ ਪੁੱਤਰ ਕੰਵਰ ਨੌਂ ਨਿਹਾਲ ਨੂੰ 18 ਸਾਲ ਦੀ ਉਮਰੇ ਰਾਜ ਗੱਦੀ 'ਤੇ ਬਿਠਾ ਦਿੱਤਾ। ਕੰਵਰ ਨੌਂ ਨਿਹਾਲ ਕਾਫ਼ੀ ਫੁਰਤੀਲਾ ਸੀ ਅਤੇ ਛੋਟੀ ਉਮਰ ਵਿੱਚ ਹੀ ਰਾਜ ਪ੍ਰਬੰਧ ਚਲਾਉਣ ਦੇ ਪੂਰਾ ਨਿਪੁੰਨ ਸੀ। ਖੜਕ ਸਿੰਘ ਅਖੀਰਲੇ ਸਾਹਾਂ 'ਤੇ ਨਜ਼ਰਬੰਦ ਪਿਆ ਆਪਣੇ ਪੁੱਤਰ ਨੂੰ ਮਿਲਣ ਲਈ ਤਰਸ ਰਿਹਾ ਸੀ ਪਰ ਇਨ੍ਹਾਂ ਮਕਾਰਾਂ ਅਤੇ ਫਰੇਬੀਆਂ ਨੇ ਉਸ ਨੂੰ ਮਿਲਣ ਨਾ ਦਿੱਤਾ। ਆਖੀਰ ਖੜਕ ਸਿੰਘ 38 ਸਾਲ ਦੀ ਉਮਰ ਭੋਗ ਕੇ 5 ਨਵੰਬਰ 1840 ਨੂੰ ਸੰਸਾਰ ਤੋਂ ਚਲਾ ਗਿਆ।

ਸੋਹਣ ਸਿੰਘ ਸੀਤਲ ਆਪਣੀ ਪੁਸਤਕ 'ਦੁਖੀਏ ਮਾਂ-ਪੁੱਤ' ਦੇ ਪੰਨਾ 13 'ਤੇ ਲਿਖਦੇ ਹਨ ਕਿ ਖੜਕ ਸਿੰਘ ਇੱਕ ਸਾਲ 28 ਦਿਨ ਧਿਆਨ ਸਿੰਘ ਦੀ ਕੈਦ 'ਚ ਰਿਹਾ ਤੇ ਅੰਤ ਜ਼ਹਿਰ ਦੇ ਕੇ ਮਾਰ ਦਿੱਤਾ।

ਡੋਗਰੇ ਧਿਆਨ ਸਿੰਘ ਦੀ ਦੁਸ਼ਟਪੁਣੇ ਦੀ ਹੱਦ ਦੇਖੋ, ਜਦ ਨੌਂ ਨਿਹਾਲ ਸਿੰਘ ਆਪਣੇ ਬਾਪ ਦਾ ਸਸਕਾਰ ਕਰ ਕੇ ਸ਼ਾਮ ਵੇਲੇ ਅਕਬਰੀ ਦਰਵਾਜ਼ੇ ਕੋਲ ਪਹੁੰਚਿਆ ਤਾਂ ਗਿਣੀ-ਮਿੱਥੀ ਸਾਜਸ਼ ਅਧੀਨ ਦਰਵਾਜ਼ੇ ਦਾ ਛੱਜਾ ਇਸ ਉੱਪਰ ਗਿਰਵਾ ਦਿੱਤਾ। ਉਸ ਸਮੇਂ ਨੌਂ ਨਿਹਾਲ ਸਿੰਘ ਗੁਲਾਬ ਸਿੰਘ ਦੇ ਪੁੱਤਰ ਊਧਮ ਸਿੰਘ ਦਾ ਹੱਥ ਫੜੀ ਆ ਰਿਹਾ ਸੀ। ਊਧਮ ਸਿੰਘ ਤਾਂ ਥਾਂ 'ਤੇ ਹੀ ਪ੍ਰਾਣ ਤਿਆਗ ਗਿਆ ਅਤੇ ਨੌਂ ਨਿਹਾਲ ਬੇਹੋਸ਼ ਹੋ ਗਿਆ। ਧਿਆਨ ਸਿੰਘ ਨੌਂ ਨਿਹਾਲ ਨੂੰ ਪਾਲਕੀ 'ਚ ਪੁਆ ਕੇ ਕਿਲ੍ਹੇ ਅੰਦਰ ਲੈ ਗਿਆ। ਭਾਈ ਲਹਿਣਾ ਸਿੰਘ ਮਜੀਠੀਆ ਅਤੇ ਹੋਰ ਸਰਦਾਰਾਂ

ਨੇ ਨਾਲ ਜਾਣਾ ਚਾਹਿਆ ਪਰ ਗਦਾਰ ਡੋਗਰੇ ਨੇ ਇਨ੍ਹਾਂ ਨੂੰ ਰੋਕ ਦਿੱਤਾ। ਮੁਹੰਮਦ ਲਤੀਫ ਅਨੁਸਾਰ ਮਾਤਾ ਚੰਦ ਕੌਰ ਨੇ ਕਿਲ੍ਹੇ ਦੇ ਬੰਦ ਦਰਵਾਜ਼ੇ ਵਿੱਚ ਆਪਣਾ ਸਿਰ ਮਾਰ ਮਾਰ ਕੇ ਲਹੂ ਲੁਹਾਣ ਕਰ ਲਿਆ ਪਰ ਦਰਵਾਜਾ ਨਾ ਖੋਲ੍ਹਿਆ ਗਿਆ। ਤਕਰੀਬਨ ਦੋ ਘੰਟੇ ਪਿੱਛੋਂ ਖ਼ਬਰ ਦਿੱਤੀ ਕਿ ਨੌ ਨਿਹਾਲ ਚੱਲ ਵਸਿਆ ਹੈ। ਪਿਆਰਾ ਸਿੰਘ ਪਦਮ ਦੀ ਲਿਖਤ ਅਨੁਸਾਰ ਮਹਾਰਾਜਾ ਨੌ ਨਿਹਾਲ ਦੇ ਸਿਰ 'ਚ ਮਸਾਂ ਰੁਪਏ ਕੁ ਜਿਤਨਾ ਜਖ਼ਮ ਸੀ ਪਰ ਧਿਆਨ ਸਿੰਘ ਨੇ ਇਸ ਨੂੰ ਅੰਦਰ ਗੁਪਤ ਕੋਠੜੀ ਵਿੱਚ ਲਿਜਾ ਕੇ ਸਿਰ ਫੇਹ ਫੇਹ ਕੇ ਮਾਰ ਦਿੱਤਾ। ਇੰਞ ਇਹ ਸੁੰਦਰ, ਸੁਯੋਗ ਅਤੇ ਹੋਣਹਾਰ ਨੌਜੁਆਨ ਜਿਹੜਾ 20 ਕੁ ਸਾਲ ਦਾ ਹੀ ਸੀ ਡੋਗਰੇ ਨੇ ਇਸ ਦਾ ਅੰਤ ਕਰ ਦਿੱਤਾ। ਕਨਿੰਘਮ ਲਿਖਦਾ ਹੈ ਕਿ ਮਹਾਰਾਜਾ ਨੌ ਨਿਹਾਲ ਬੜਾ ਲਾਇਕ ਅਤੇ ਪ੍ਰਭਾਵਸ਼ਾਲੀ ਬਾਦਸ਼ਾਹ ਸੀ। ਜੇ ਉਹ ਜਿਉਂਦਾ ਰਹਿੰਦਾ ਤਾਂ ਖ਼ਾਲਸਾ ਸਲਤਨਤ ਨੂੰ ਇਲਾਕਾ ਸਿੰਧ ਤੇ ਅਫ਼ਗਾਨਿਸਤਾਨ ਤੋਂ ਛੁੱਟ ਹਿੰਦੂਕੁਸ਼ ਦੀਆਂ ਪਹਾੜੀਆਂ ਤੋਂ ਵੀ ਅੱਗੇ ਪਹੁੰਚਾਣ ਦੇ ਉੱਚੇ ਇਰਾਦੇ ਰਖਦਾ ਸੀ।

ਮਾਤਾ ਚੰਦ ਕੌਰ ਜੋ ਆਪਣੇ ਪਤੀ ਅਤੇ ਨੌਜੁਆਨ ਪੁੱਤਰ ਦੇ ਇੱਕੋ ਦਿਨ ਮਰਨ ਦੇ ਕੀਰਨੇ ਪਾ ਰਹੀ ਸੀ ਨੂੰ ਧਿਆਨ ਸਿੰਘ ਨੇ ਆ ਕੇ ਆਖਿਆ, "ਜੇਕਰ ਤੂੰ ਮੇਰੇ ਪੁੱਤਰ ਹੀਰਾ ਸਿੰਘ ਨੂੰ ਮੁਤਬੰਨਾ ਬਣਾ ਕੇ ਰਾਜ ਗੱਦੀ ਦੀ ਸਰਪ੍ਰਸਤ ਬਣ ਜਾਵੇਂ ਤਾਂ ਮੈਂ ਤੇਰੀ ਪੂਰੀ ਮੱਦਦ ਕਰਾਂਗਾ। ਪਰ ਭਾਈ ਗੁਰਮੁਖ ਸਿੰਘ ਅਤੇ ਮਿਸਰ ਬੇਲੀ ਰਾਮ ਨੇ ਇਸ ਤਜਵੀਜ਼ ਦੀ ਡਟ ਕੇ ਵਿਰੋਧਤਾ ਕੀਤੀ। ਨੌ ਨਿਹਾਲ ਦੀ ਪਤਨੀ 'ਨਾਨਕੀ' ਜੋ ਸ਼ਾਮ ਸਿੰਘ ਅਟਾਰੀ ਵਾਲੇ ਦੀ ਧੀ ਸੀ ਦੇ ਬੱਚਾ ਹੋਣ ਵਾਲਾ ਸੀ ਉਸ ਦਾ ਗਰਭ ਵੀ ਸਾਜਸ਼ ਅਨੁਸਾਰ ਗਿਰਾ ਦਿੱਤਾ ਅਤੇ ਉਹ ਵੀ ਜਣੇਪੇ ਦੌਰਾਨ ਮਰਵਾ ਦਿੱਤੀ।

ਸ਼ੈਤਾਨ ਅਤੇ ਬੇਈਮਾਨ ਡੋਗਰੇ ਨੇ ਸ਼ੇਰਿ-ਏ-ਪੰਜਾਬ ਦੀ ਬੰਸ ਵਿੱਚ ਫੁੱਟ ਪਾਉਣ ਲਈ ਕੰਵਰ ਸ਼ੇਰ ਸਿੰਘ ਨੂੰ ਲਾਹੌਰ ਬੁਲਾ ਲਿਆ। ਇਸ ਨੇ ਜਦੋਂ ਦੇਖਿਆ ਕਿ ਸੰਧਾਵਾਲੀਏ ਜੋ ਰਣਜੀਤ ਸਿੰਘ ਦੇ ਖ਼ਾਨਦਾਨ ਵਿੱਚੋਂ ਹਨ ਅਤੇ ਚੰਦ ਕੌਰ ਮਾਤਾ ਕੰਵਰ ਨੌ ਨਿਹਾਲ ਨੂੰ ਰਾਜ ਗੱਦੀ 'ਤੇ ਬਿਠਾਉਣ ਲਈ ਬਜ਼ਿਦ ਹਨ ਤਾਂ ਇਸ ਨੇ ਕੰਵਰ ਸ਼ੇਰ ਸਿੰਘ ਦਾ ਪੱਖ ਲੈਣਾ ਸ਼ੁਰੂ ਕਰ ਦਿੱਤਾ ਪਰ ਸੰਧਾਵਾਲੀਆਂ ਦੇ ਜ਼ੋਰ ਪਾਉਣ 'ਤੇ ਮਾਤਾ ਚੰਦ ਕੌਰ ਨੂੰ ਵਜ਼ੀਰ ਨਿਯੁਕਤ ਕਰ ਦਿੱਤਾ। ਪ੍ਰਧਾਨ ਮੰਤ੍ਰੀ ਦੀ ਪਦਵੀ 'ਤੇ ਹੋਣ ਕਰ ਕੇ ਧਿਆਨ ਸਿੰਘ ਦੇ ਹੱਥ ਵਿੱਚ ਤਾਕਤ ਸੀ। ਇਸ ਨੇ ਇਹ ਜ਼ਾਹਰ ਕਰਨ ਲਈ ਕਿ ਰਾਣੀ ਰਾਜ ਕਰਨ ਦੇ ਅਸਮਰਥ ਹੈ ਦੋ ਮਹੀਨੇ ਪਿੱਛੋਂ 14 ਜਨਵਰੀ ਤੋਂ 18 ਜਨਵਰੀ 1841 ਤੱਕ ਫ਼ੌਜ ਵਿੱਚ ਧੜੇਬੰਦੀ ਖੜ੍ਹੀ ਕਰ ਕੇ ਲੜਾਈ ਕਰਵਾ ਦਿੱਤੀ, ਜਿਸ ਵਿੱਚ ਚਾਰ ਹਜ਼ਾਰ ਤੋਂ ਵੱਧ ਬੰਦੇ ਮਾਰੇ ਗਏ। ਡੋਗਰਾਗਰਦੀ ਨੇ ਰਾਣੀ ਨੂੰ 2 ਮਹੀਨੇ 9 ਦਿਨ ਪਿੱਛੋਂ ਰਾਜ ਗੱਦੀ ਤੋਂ ਲਾਹ ਦਿੱਤਾ। ਕੁਝ ਸਰਦਾਰਾਂ ਨਾਲ਼

ਮਿਲ਼ ਕੇ ਫ਼ੈਸਲਾ ਕੀਤਾ ਕਿ ਚੰਦ ਕੌਰ ਨੂੰ ਜੰਮੂ ਕੋਲ 9 ਲੱਖ ਦੀ ਜਾਗੀਰ ਮਿਲੇਗੀ ਅਤੇ ਗੁਲਾਬ ਸਿੰਘ ਉਸ ਦਾ ਮੁਖਤਿਆਰ ਹੋਵੇਗਾ। ਇਹ ਫੈਸਲਾ ਸੁਣਦਿਆਂ ਰਾਜਾ ਗੁਲਾਬ ਸਿੰਘ ਲਾਹੌਰ ਦੇ ਸ਼ਾਹੀ ਦਰਬਾਰ ਦਾ ਕੀਮਤੀ ਮਾਲ 16 ਗੱਡਿਆਂ 'ਤੇ ਲੱਦ ਅਤੇ ਪੰਜ ਸੌ ਥੈਲੀਆਂ ਸੋਨੇ ਦੀਆਂ ਮੋਹਰਾਂ ਵਾਲੀਆਂ ਜੰਮੂ ਨੂੰ ਚਲਦਾ ਬਣਿਆ। ਇਸੇ ਦੌਰਾਨ ਚੰਦ ਕੌਰ ਨੂੰ ਉਸ ਦੀਆਂ ਗੋਲੀਆਂ ਤੋਂ ਮਰਵਾ ਦਿੱਤਾ ਅਤੇ 21 ਜਨਵਰੀ 1841 ਨੂੰ ਸ਼ੇਰ ਸਿੰਘ ਨੂੰ ਗੱਦੀ 'ਤੇ ਬਿਠਾ ਦਿੱਤਾ। ਰਾਣੀ ਨੂੰ ਮਰਵਾ ਕੇ ਕੰਵਰ ਸ਼ੇਰ ਸਿੰਘ ਨੂੰ ਖੁਸ਼ ਕੀਤਾ ਅਤੇ ਆਖਿਆ ਮੈਂ ਤੇਰੇ ਗਲੋਂ ਬਲਾਅ ਲਾਹ ਦਿੱਤੀ ਹੈ। ਪਰ ਬਾਹਰ ਇਹ ਖ਼ਬਰ ਫੈਲਾ ਦਿੱਤੀ ਕਿ ਸ਼ੇਰ ਸਿੰਘ ਨੇ ਰਾਣੀ ਨੂੰ ਮਰਵਾਇਆ ਹੈ। ਇਸ ਗੱਲ ਕਾਰਨ ਸੰਧਾਵਾਲੀਏ ਸ਼ੇਰ ਸਿੰਘ ਦੇ ਵਿਰੁਧ ਹੋ ਗਏ।ਅਸਲ ਵਿੱਚ ਮਹਾਰਾਣੀ ਚੰਦ ਕੌਰ ਨੂੰ ਮਰਵਾਉਣ ਵਿੱਚ ਡੋਗਰੇ ਧਿਆਨ ਸਿੰਘ ਅਤੇ ਉਸ ਦੇ ਭਰਾ ਗੁਲਾਬ ਸਿੰਘ ਦਾ ਹੱਥ ਸੀ। ਹਰਚੰਦ ਸਿੰਘ ਬਾਗੜੀ ਦੀ ਖੋਜ ਵੀ ਇਸ ਗੱਲ ਦੀ ਹਾਮੀ ਭਰਦੀ ਹੈ:

*ਚਾਰੇ ਦਾਸੀਆਂ ਜੋ ਪਹਾੜਨਾਂ ਸੀ, ਕਿਹਾ ਉਨ੍ਹਾਂ ਨੂੰ ਕੋਲ ਬੁਲਾ ਕੇ ਜੀ।*
*ਆਸੋ, ਭਾਗੋ, ਬਦਾਮੋ ਅਤੇ ਪੇਰੋ, ਚਾਰੇ ਸੁਣ ਲਓ ਕੰਨ ਲਗਾ ਕੇ ਜੀ।*
*ਚੰਦ ਕੌਰ ਨੂੰ ਪਾਰ ਬੁਲਾਵਣਾ ਏ, ਸਾਧਨ ਕੋਈ ਵੀ ਤੁਸੀਂ ਬਣਾ ਕੇ ਜੀ।*
*ਹਰਚੰਦ ਸਿੰਘਾ ਲਾਹੌਰੋਂ ਹੁਕਮ ਆਇਆ, ਇਨਾਮ ਪਾਉ ਸਰਕਾਰ ਤੋਂ ਜਾ ਕੇ ਜੀ।*

..............

*ਪਤਾ ਸਭ ਨੂੰ ਰਾਜਾ ਧਿਆਨ ਸਿੰਘ ਨੇ, ਕਿਵੇਂ ਕਿੰਨੇ ਸਖਸ਼ ਮੁਕਾ ਦਿੱਤੇ।*
*ਵਾਰਸ ਸ਼ੇਰੇ ਪੰਜਾਬ ਦੇ ਖਤਮ ਕਰ ਕੇ, ਆਪਣੇ ਰਾਹ ਦੇ ਵਿੱਚੋਂ ਹਟਾ ਦਿੱਤੇ।*

ਕੰਵਰ ਸ਼ੇਰ ਸਿੰਘ ਨੇ 2 ਸਾਲ 7 ਮਹੀਨੇ 27 ਦਿਨ ਸੁਹਣਾ ਰਾਜ ਕੀਤਾ। ਪਰ 15 ਸਤੰਬਰ 1843 ਨੂੰ ਅਜੀਤ ਸਿੰਘ ਸੰਧਾਵਾਲੀਏ ਨੇ ਇਸ ਨੂੰ ਅਤੇ ਇਸ ਦੇ 8 ਸਾਲਾ ਮਾਸੂਮ ਬੱਚੇ ਟਿੱਕਾ ਪ੍ਰਤਾਪ ਸਿੰਘ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ। ਇਸ ਖਾਨਾ ਜੰਗੀ ਸੰਬੰਧੀ ਸ਼ਾਹ ਮੁਹੰਮਦ ਆਪਣੇ ਕਿੱਸੇ ਵਿੱਚ ਲਿਖਦਾ ਹੈ:

*ਮਹਾਂ ਬਲੀ ਸਰਕਾਰ ਸੀ ਪੰਥ ਵਿੱਚੋਂ,*
*ਡਿੱਠੀ ਬੜੀ ਕੁਚੱਲਣੀ ਚਾਲ ਮੀਆਂ।*
*ਦਿਲ ਆਪਣੇ ਬੈਠ ਵਿਚਾਰ ਕਰਦਾ,*
*ਏਥੇ ਕਈਆਂ ਦੇ ਹੋਣਗੇ ਕਾਲ ਮੀਆਂ।*
*ਗੁਰਮੁਖ ਸਿੰਘ ਗਿਆਨੀ ਨੇ ਮੱਤ ਦਿੱਤੀ,*
*ਤੁਸਾਂ ਇਹ ਕਿਉਂ ਜੀਂਵਦਾ ਛੱਡਿਆ ਜੇ।*
*ਮਗਰੋਂ ਮਹਿਰ ਘਸੀਟਾ ਤਾਂ ਬੋਲਿਆ ਈ,*
*ਇਹ ਸੁਖਨ ਸਲਾਹ ਦਾ ਕੱਢਿਆ ਜੇ।*

15 ਸਤੰਬਰ 1843 ਨੂੰ ਅਜੀਤ ਸਿੰਘ ਨੇ ਸਭ ਪੁਆੜਿਆਂ ਦੀ ਜੜ੍ਹ ਧਿਆਨ ਸਿੰਘ ਨੂੰ ਵੀ ਗੋਲੀਆਂ ਮਾਰ ਕੇ ਭੁੰਨ ਦਿੱਤਾ। ਅਗਲੇ ਦਿਨ 16 ਸਤੰਬਰ ਨੂੰ ਗਿਆਨੀ ਗੁਰਮੁਖ ਸਿੰਘ ਨੇ ਸਿੱਖ ਰਾਜ ਨੂੰ ਨਸ਼ਟ ਕਰਾਉਣ ਵਾਲੇ ਧਿਆਨ ਸਿੰਘ ਦੇ ਖੂਨ ਦਾ ਟਿੱਕਾ ਮੱਥੇ 'ਤੇ ਲਗਾ ਦਲੀਪ ਸਿੰਘ ਨੂੰ ਰਾਜ ਤਿਲਕ ਦਿੱਤਾ। ਦਲੀਪ ਸਿੰਘ ਉਸ ਦਿਨ 5 ਸਾਲ ਤੇ 11 ਦਿਨ ਦਾ ਸੀ।

ਹੀਰਾ ਸਿੰਘ ਆਪਣੇ ਪਿਤਾ ਦੀ ਮੌਤ ਸੁਣ ਕੇ ਬੜਾ ਰੋਹ ਵਿੱਚ ਆ ਗਿਆ। ਇਸ ਨੇ 40 ਹਜ਼ਾਰ ਫ਼ੌਜ ਲੈ ਕੇ ਕਿਲ੍ਹੇ ਤੇ ਹਮਲਾ ਕਰ ਦਿੱਤਾ। ਇਸ ਹਮਲੇ ਵਿੱਚ ਸੰਧਾਵਾਲੀਆ ਲਹਿਣਾ ਸਿੰਘ ਤੇ ਅਜੀਤ ਸਿੰਘ ਮਾਰੇ ਗਏ। ਹੀਰਾ ਸਿੰਘ ਨੇ 19 ਸਤੰਬਰ 1843 ਨੂੰ ਵੱਡਾ ਦਰਬਾਰ ਸਜਾਇਆ। ਦਲੀਪ ਸਿੰਘ ਦੀ ਤਾਜਪੋਸ਼ੀ ਦੁਬਾਰਾ ਕਰ ਕੇ ਉਸ ਨੂੰ ਮਹਾਰਾਜਾ ਅਤੇ ਆਪ ਨੂੰ ਵਜ਼ੀਰ ਹੋਣ ਦਾ ਐਲਾਨ ਕਰ ਦਿੱਤਾ। ਪਰ ਜਿੰਦਾਂ ਅਤੇ ਉਸ ਦੇ ਭਰਾ ਜਵਾਹਰ ਸਿੰਘ ਨੇ ਇਸ ਘੋਸ਼ਣਾ ਦਾ ਡਟ ਕੇ ਵਿਰੋਧ ਕੀਤਾ। ਉਨ੍ਹਾਂ ਕਿਹਾ, ਹੀਰਾ ਸਿੰਘ ਦਾ ਵਜ਼ੀਰ ਬਣਨਾ ਸਾਨੂੰ ਬਿਲਕੁਲ ਮਨਜ਼ੂਰ ਨਹੀਂ। ਇਸ ਗੱਲੋਂ ਹੀਰਾ ਸਿੰਘ ਸਰਦਾਰ ਜਵਾਹਰ ਸਿੰਘ ਦਾ ਦੁਸ਼ਮਣ ਬਣ ਗਿਆ। ਇਸ ਨੇ ਫ਼ੌਜਾਂ ਵਿੱਚ ਇਹ ਗੱਲ ਫ਼ੈਲਾਅ ਦਿੱਤੀ ਕਿ ਜਵਾਹਰ ਸਿੰਘ ਦਲੀਪ ਸਿੰਘ ਨੂੰ ਅੰਗਰੇਜ਼ਾਂ ਦੇ ਹੱਥ ਫੜਾਉਣਾ ਚਾਹੁੰਦਾ ਹੈ।

ਹੀਰਾ ਸਿੰਘ ਨੇ ਜਵਾਹਰ ਸਿੰਘ ਨੂੰ ਕੈਦ ਕਰ ਲਿਆ ਪਰ ਰਾਣੀ ਜਿੰਦਾਂ ਨੇ ਆਪਣਾ ਅਸਰ ਰਸੂਖ ਵਰਤ ਕੇ ਇਸ ਨੂੰ ਜੇਲ੍ਹ 'ਚੋਂ ਰਿਹਾ ਕਰਾ ਲਿਆ। ਇਹ ਹੀਰਾ ਸਿੰਘ ਆਪਣੇ ਬਾਪ ਧਿਆਨ ਸਿੰਘ ਨਾਲੋਂ ਵੀ ਵੱਧ ਬਦਮਾਸ਼ ਸੀ। ਇਸ ਨੇ ਆਪਣੇ ਚਾਚੇ ਸੁਚੇਤ ਸਿੰਘ ਜਿਹੜਾ ਕਿ ਚੰਗਾ ਦਰਸ਼ਨੀ ਜੁਆਨ ਸੀ ਨੂੰ 27 ਮਾਰਚ 1844 ਦੇ ਦਿਨ ਕਤਲ ਕਰਵਾ ਦਿੱਤਾ। ਇਸ ਤੋਂ ਇਲਾਵਾ ਇਸ ਨੇ ਬਹੁਤ ਹੀ ਪਵਿੱਤਰ ਆਤਮਾ ਭਾਈ ਸਾਹਿਬ ਬੀਰ ਸਿੰਘ ਨੌਰੰਗਾਬਾਦੀ, ਭਾਈ ਅਤਰ ਸਿੰਘ ਅਤੇ ਕੰਵਰ ਕਸ਼ਮੀਰਾ ਸਿੰਘ ਨੂੰ ਵੀ ਕਤਲ ਕਰਵਾਇਆ। ਸਿੱਖ ਫ਼ੌਜਾਂ ਫਿਰੰਗੀ ਵਿਰੁੱਧ ਬਹੁਤ ਘਿਰਣਾ ਰਖਦੀਆਂ ਸਨ। ਡੋਗਰਿਆਂ ਨੇ ਜਿਸ ਨੂੰ ਵੀ ਮਰਵਾਇਆ ਉਸ ਵਿੱਰੁਧ ਝੂਠਾ ਦੋਸ਼ ਮੜ੍ਹ ਕੇ ਖ਼ਤਮ ਕੀਤਾ। ਹੀਰਾ ਸਿੰਘ ਨੇ ਬ੍ਰਾਹਮਣ ਜਵਾਲਾ ਸਹਾਏ (ਪੰਡਤ ਜੱਲ੍ਹਾ) ਜਿਹੜਾ ਇਸ ਦਾ ਕਰੀਬੀ ਸਲਾਹਕਾਰ ਸੀ ਰਾਹੀਂ ਜਿੰਦਾਂ ਨੂੰ ਵੀ ਜ਼ਹਿਰ ਦੇ ਕੇ ਮਾਰਨ ਦੀ ਕੋਸ਼ਿਸ਼ ਕੀਤੀ ਪਰ ਉਹ ਸਫ਼ਲ ਨਾ ਹੋਇਆ। (A History of Reigning Family of Lahore by Major G. Carnnichel Smyth, 1847, Page 127)। ਇੰਞ ਇਸ ਦੀ ਨਿਰਦਈ ਅਤੇ ਜ਼ਾਲਮਾਨਾ ਰੁਚੀ ਨੂੰ ਦੇਖ ਸਿੱਖ ਫ਼ੌਜੀਆਂ ਨੇ ਪਹਿਲਾਂ ਪੰਡਤ ਜਲ੍ਹੇ ਨੂੰ ਸੋਧਿਆ ਅਤੇ ਫਿਰ 21 ਦਸੰਬਰ 1844 ਨੂੰ ਹੀਰਾ ਸਿੰਘ ਡੋਗਰਾ ਮਾਰ ਮੁਕਾਇਆ ਜਦੋਂ ਇਹ ਲਾਹੌਰ ਦਰਬਾਰ ਦਾ ਕੀਮਤੀ ਮਾਲ ਲੈ ਕੇ ਜੰਮੂ ਵੱਲ ਜਾ ਰਹੇ ਸਨ। ਇਸ ਉਪਰੰਤ ਜਵਾਹਰ ਸਿੰਘ ਵਜ਼ੀਰ ਬਣਿਆ।

ਰਾਜਾ ਗੁਲਾਬ ਸਿੰਘ (ਧਿਆਨ ਸਿੰਘ ਦਾ ਭਰਾ) ਵੀ ਬੜਾ ਕਮੀਨਾ ਅਤੇ ਦਿਲ ਦਾ ਖੋਟਾ ਸੀ। ਉਸ ਨੇ ਕੰਵਰ ਪਿਸ਼ੋਰਾ ਸਿੰਘ ਬੇਟਾ ਰਣਜੀਤ ਸਿੰਘ ਨੂੰ ਉਂਗਲ ਲਾਈ ਕਿ ਵਜ਼ੀਰੀ ਦਾ ਹੱਕਦਾਰ ਤਾਂ ਤੂੰ ਹੈਂ। ਇਹ ਦਲੀਪ ਸਿੰਘ ਤੋਂ ਵੱਡਾ ਸੀ। ਇਸ ਨੇ ਚੱਕ ਵਿੱਚ ਆ ਕੇ ਜਵਾਹਰ ਸਿੰਘ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਕੇਵਲ 22 ਕੁ ਸਾਲ ਦੀ ਉਮਰ ਹੋਣ ਕਰ ਕੇ ਜੁਆਨੀ ਟਪਕਦੀ ਸੀ। ਜਿੰਦਾਂ ਬੜੀ ਸਮਝਦਾਰ ਅਤੇ ਧੀਰਜਵਾਨ ਸੁਭਾਅ ਦੀ ਸੀ। ਇਸ ਨੇ ਆਪਣੇ ਭਰਾ ਜਵਾਹਰ ਸਿੰਘ ਨੂੰ ਜਿਸ ਦਾ ਸੁਭਾਅ ਗਰਮ ਸੀ ਅਤੇ ਪਿਸ਼ੌਰਾ ਸਿੰਘ ਨੂੰ ਇੱਕ ਥਾਂ ਬਿਠਾ ਕੇ ਸਮਝਾਇਆ ਕਿ ਆਪਸੀ ਲੜਾਈ ਮਾੜੀ ਹੁੰਦੀ ਹੈ। ਇਸ ਦੇ ਨਤੀਜੇ ਭੈੜੇ ਹੁੰਦੇ ਹਨ। ਜਵਾਹਰ ਸਿੰਘ ਨੇ ਆਪਣੀ ਭੈਣ ਜਿੰਦਾਂ ਨੂੰ ਕਿਹਾ, "ਪਿਸ਼ੌਰਾ ਸਿੰਘ ਡੋਗਰਿਆਂ ਦੀ ਸ਼ਹਿ 'ਤੇ ਫ਼ੌਜਾਂ 'ਚ ਭੜਕਾਹਟ ਪੈਦਾ ਕਰ ਰਿਹਾ ਹੈ ਅਤੇ ਦਲੀਪ ਸਿੰਘ ਤੋਂ ਤਖ਼ਤ ਹਥਿਆਉਣ ਨੂੰ ਫਿਰਦਾ ਹੈ। ਇਸ ਨੇ ਸਿਆਲਕੋਟ ਵਿੱਚ ਗਦਰ ਮਚਾ ਰੱਖਿਆ ਹੈ"। ਸੋ ਆਪਣੀ ਗੱਦੀ ਨੂੰ ਕਾਇਮ ਰੱਖਣ ਲਈ ਜਵਾਹਰ ਸਿੰਘ ਨੇ ਪਿਸ਼ੌਰਾ ਸਿੰਘ ਨੂੰ ਖ਼ਤਮ ਕਰਾਉਣ ਲਈ ਵਿਉਂਤ ਬਣਾਈ। ਦੂਜੇ ਪਾਸੇ ਪਿਸ਼ੌਰਾ ਸਿੰਘ ਨੇ ਜਵਾਹਰ ਸਿੰਘ 'ਤੇ ਮਾੜੇ ਚਾਲ ਚਲਨ ਦੇ ਇਲਜ਼ਾਮ ਲਾਉਣੇ ਸ਼ੁਰੂ ਕਰ ਦਿੱਤੇ। ਨਵਤੇਜ ਸਿੰਘ ਸਰਨਾ ਲਿਖਦੇ ਹਨ ਕਿ ਪਿਸ਼ੌਰਾ ਸਿੰਘ ਕਹਿਣ ਲੱਗ ਪਿਆ, "ਮੇਰੀ ਤਲਵਾਰ ਹੁਣ ਮਿਆਨ 'ਚ ਉਦੋਂ ਹੀ ਪਏਗੀ ਜਦ ਇਸ ਨੇ ਜਵਾਹਰ ਸਿੰਘ ਦਾ ਖ਼ੂਨ ਪੀ ਲਿਆ।" (ਜਲਾਵਤਨੀ ਪੰਨਾ 100)। ਐਸੇ ਹਾਲਾਤ ਦੇਖ ਜਵਾਹਰ ਸਿੰਘ ਨੇ 30 ਅਗਸਤ 1845 ਨੂੰ ਪਿਸ਼ੌਰਾ ਸਿੰਘ ਦਾ ਅੰਤ ਕਰਵਾ ਦਿੱਤਾ। ਪਿਸ਼ੌਰਾ ਸਿੰਘ ਦੇ ਮਰਨ ਉਪਰੰਤ ਸ਼ੇਰਿ-ਏ-ਪੰਜਾਬ ਦੇ ਪੁੱਤਰਾਂ ਵਿੱਚੋਂ ਕੇਵਲ ਕੰਵਰ ਦਲੀਪ ਸਿੰਘ ਹੀ ਜਿਉਂਦਾ ਸੀ। ਕੰਵਰ ਤਾਰਾ ਸਿੰਘ ਤਾਂ ਬਿਮਾਰ ਹੋਣ ਕਾਰਨ ਚੜ੍ਹਾਈ ਕਰ ਗਿਆ ਸੀ ਜਦ ਕਿ ਮੁਲਤਾਨਾ ਸਿੰਘ ਮਾੜੇ ਹਾਲਾਤ ਤੱਕ ਚੁੱਪ-ਚਪੀਤੇ ਭੇਸ ਬਦਲ ਕੇ ਕਾਬਲ ਚਲਿਆ ਗਿਆ ਸੀ। ਜਦੋਂ ਫ਼ੌਜ ਨੂੰ ਪਿਸ਼ੌਰਾ ਸਿੰਘ ਨੂੰ ਮਾਰਨ ਦੀ ਖ਼ਬਰ ਮਿਲੀ ਤਾਂ ਫ਼ੌਜ ਜਵਾਹਰ ਸਿੰਘ ਦੇ ਵਿਰੁੱਧ ਹੋ ਗਈ। ਡੋਗਰੇ ਪਿਰਥੀ ਸਿੰਘ ਨੇ ਇਸ ਸੰਬੰਧੀ ਅੱਗ 'ਤੇ ਤੇਲ ਪਾਉਣ ਵਾਲਾ ਕੰਮ ਕੀਤਾ। ਇਸ ਭੜਕਾਹਟ ਤੇ ਗਲਤ ਫ਼ਹਿਮੀ ਨੂੰ ਦੂਰ ਕਰਨ ਲਈ ਮਹਾਰਾਜਾ ਦਲੀਪ ਸਿੰਘ, ਰਾਣੀ ਜਿੰਦਾਂ ਤੇ ਜਵਾਹਰ ਸਿੰਘ ਹਾਥੀ 'ਤੇ ਬੈਠ ਫ਼ੌਜੀ ਸਰਦਾਰਾਂ ਕੋਲ ਗਏ। ਪਰ ਉਨ੍ਹਾਂ ਕੋਈ ਗੱਲ ਸੁਣਨ ਤੋਂ ਬਿਨਾ ਦਲੀਪ ਸਿੰਘ ਨੂੰ ਧੱਕੇ ਨਾਲ਼ ਚੁੱਕ ਲਿਆ। ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ ਦਰਸਾਉਂਦੀ ਹੈ ਜੋ ਉਸ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਅਰਦਲੀ ਨਰੈਣ ਸਿੰਘ ਤੋਂ ਮਿਲੀ। ਉਹ ਬਿਆਨ ਕਰਦੇ ਹਨ ਕਿ ਜਵਾਹਰ ਸਿੰਘ ਨੇ ਕਿਹਾ, "ਖ਼ਾਲਸਾ ਜੀ! ਮੈਂ ਗਊ ਹਾਂ, ਮੈਨੂੰ ਬਖਸ਼ੋ। ਮੈਂ ਇੱਕ ਇੱਕ ਸਿਪਾਹੀ ਨੂੰ ਬੁਤਕੀ (ਸੁਨਹਿਰੀ ਮੋਹਰ) ਅਤੇ ਇੱਕ ਇੱਕ ਅਫ਼ਸਰ ਨੂੰ ਸੋਨੇ ਦਾ ਕੰਠਾ ਦਿਆਂਗਾ। ਜੇ ਹੋਰ ਆਖੋਂ ਤਾਂ ਮੈਂ ਤੀਰਥਾਂ ਨੂੰ ਚਲਿਆ ਜਾਂਦਾ ਹਾਂ, ਖਾਲੀ ਹੱਥੀਂ। ਜਿਸ ਨੂੰ ਜੀ

ਕਰੇ ਵਜ਼ੀਰ ਬਣਾਉ। ਕਿਵੇਂ ਮੈਨੂੰ ਬਖ਼ਸ਼ ਦਿਉ। ਪਰ ਸੁਣੇ ਕੌਣ? ਅੰਤ ਮੀਆਂ ਜਵਾਹਰ ਸਿੰਘ ਡੋਗਰੇ ਅਤੇ ਮੀਆਂ ਪਿਰਥੀ ਸਿੰਘ ਡੋਗਰੇ ਨੇ ਪਿਸ਼ੌਰਾ ਸਿੰਘ ਦੇ ਮਰਨ ਤੇ 21 ਦਿਨ ਪਿੱਛੋਂ ਸਰਦਾਰ ਜਵਾਹਰ ਸਿੰਘ ਨੂੰ ਕਤਲ ਕਰਾ ਦਿੱਤਾ। ਸ਼ਾਹ ਮੁਹੰਮਦ ਉਸ ਸਮੇਂ ਦੇ ਹਾਲਾਤ ਇੰਵ ਵਰਨਣ ਕਰਦਾ ਹੈ:

*ਪਿੱਛੇ ਇੱਕ ਸਰਕਾਰ ਦੇ ਖੇਡ ਵਿਚਲੀ,*
*ਪਈ ਨਿੱਤ ਹੁੰਦੀ ਮਾਰੋ ਮਾਰ ਮੀਆਂ।*
*ਸਿੰਘਾਂ ਮਾਰ ਸਰਦਾਰਾਂ ਦਾ ਨਾਸ਼ ਕੀਤਾ,*
*ਸਭੋ ਕਤਲ ਹੋਏ ਵਾਰੋ ਵਾਰ ਮੀਆਂ।*
*ਸਿਰ ਫ਼ੌਜ ਦੇ ਰਿਹਾ ਨਾ ਕੋਈ ਕੁੰਡਾ,*
*ਹੋਏ ਸ਼ੁਤਰ ਜਿਉ ਬਾਝ ਮੁਹਾਰ ਮੀਆਂ।*
*ਸ਼ਾਹ ਮੁਹੰਮਦਾ ਫਿਰਨ ਸਰਦਾਰ ਲੁਕਦੇ।*
*ਭੂਤ ਮੰਡਲੀ ਹੋਈ ਤਿਆਰ ਮੀਆਂ।*

ਜਿੰਦਾਂ ਨੇ ਵੀ ਬੜੇ ਵਾਸਤੇ ਪਾਏ ਕਿ ਮੇਰੇ ਭਾਈ ਨੂੰ ਨਾ ਮਾਰੋ, "ਇਹ ਤੁਹਾਡੇ ਕੋਲ ਜਾਚਕ ਬਣ ਕੇ ਆਇਆ ਹੈ, ਲੜਨ ਨਹੀਂ ਆਇਆ"। ਉਸ ਨੇ ਆਪਣੇ ਮਰੇ ਪਏ ਭਰਾ 'ਤੇ ਗੁੱਸਾ ਜ਼ਾਹਰ ਕਰਦਿਆਂ ਐਸੇ ਵੈਣ ਪਾਏ ਜਿਨ੍ਹਾਂ ਨੂੰ ਸ਼ਾਹ ਮੁਹੰਮਦ ਨੇ ਆਪਣੇ ਕਿਸੇ 'ਚ ਇੰਵ ਅੰਕਿਤ ਕੀਤਾ:

*ਜਿਨ੍ਹਾਂ ਮਾਰਿਆ ਕੋਹ ਕੇ ਵੀਰ ਮੇਰਾ,*
*ਮੈਂ ਤਾਂ ਖੁਹਾਉਂਗੀ ਉਨ੍ਹਾਂ ਦੀ ਜੁੰਡੀਆਂ ਨੀ।*
*ਧਾਕਾਂ ਜਾਣ ਵਲਾਇਤੀ ਦੇਸ਼ ਸਾਰੇ,*
*ਪਾਵਾਂ ਬੱਕਰੇ ਵਾਂਗ ਵੰਡੀਆਂ ਨੀ।*
*ਚੂੜੇ ਲਹਿਣਗੇ ਬਹੁਤ ਸੁਹਾਗਣਾਂ ਦੇ,*
*ਨੱਥ ਚੌਂਕ ਤੇ ਵਾਲ਼ੀਆਂ ਡੰਡੀਆਂ ਨੀ।*
*ਸ਼ਾਹ ਮੁਹੰਮਦਾ ਪੈਣਗੇ ਵੈਣ ਡੂੰਘੇ.*
*ਜਦੋਂ ਹੋਣ ਪੰਜਾਬਣਾਂ ਰੰਡੀਆਂ ਨੀ।*

ਨਵਤੇਜ ਸਰਨਾ ਨੇ ਆਪਣੀ ਪੁਸਤਕ ਜਲਾਵਤਨੀ ਦੇ ਪੰਨਾ 109 'ਤੇ ਲਿਖਿਆ ਹੈ, 'ਕਹਿੰਦੇ ਨੇ ਦੋ ਚੀਜ਼ਾਂ ਤਬਾਹੀ ਲਿਆ ਸਕਦੀਆਂ ਹਨ-ਔਰਤ ਦੀ ਜ਼ੁਬਾਨ ਤੇ ਅਸ਼ਾਂਤ ਸੈਨਾ। ਲਾਹੌਰ ਦੋਵਾਂ ਦੇ ਸਰਾਪ ਦਾ ਮਾਰਿਆ ਸੀ। ਦਿਨ ਰਾਤ ਜਿੰਦਾਂ ਬਦਲੇ ਦੇ ਹੰਝੂ ਪੀਂਦੀ'।

ਇਹ ਗੱਲ ਤਾਂ ਠੀਕ ਹੈ ਕਿ ਜ਼ੁਬਾਨ 'ਚੋ ਨਿਕਲੇ ਮਾੜੇ ਜਾਂ ਕੌੜੇ ਬੋਲ ਖੱਜਲ-ਖੁਆਰੀ ਦਾ ਕਾਰਨ ਬਣ ਜਾਂਦੇ ਹਨ ਪਰ ਕੇਵਲ ਔਰਤ ਦੇ ਹੀ ਨਹੀਂ ਬੰਦੇ ਦੇ ਵੀ।

ਆਮ ਕਹਾਵਤ ਵੀ ਹੈ 'ਤਲਵਾਰ ਦੇ ਫੱਟ ਮਿਟ ਜਾਂਦੇ ਹਨ , ਮਾੜੇ ਬੋਲਾਂ ਦੇ ਨਹੀਂ ਮਿਟਦੇ'। ਮਹਾਰਾਣੀ ਜਿੰਦਾਂ ਨੇ ਆਪਣੇ ਭਰਾ ਦੇ ਕਤਲ ਹੋਣ 'ਤੇ ਬਦਲਾ ਲਊ ਭਾਵਨਾ ਵਾਲੇ ਫਿੱਕੇ ਸ਼ਬਦ ਜ਼ਰੂਰ ਬੋਲੇ ਹੋਣਗੇ, ਜਿਵੇਂ ਕਿ ਕਈ ਇਤਿਹਾਸਕਾਰਾਂ ਨੇ ਲਿਖਿਆ ਹੈ। ਭੈਣਾਂ ਨੂੰ ਭਰਾ ਅੱਤ ਪਿਆਰੇ ਹੁੰਦੇ ਹਨ। ਗੁੱਸੇ ਵਿੱਚ ਆ ਕੇ ਇਨਸਾਨ ਅਬਾ ਤਬਾ ਬੋਲ ਦਿੰਦਾ ਹੈ। ਪਰ ਜਿੰਦਾਂ ਨੇ ਨਾ ਤਾਂ ਕਿਸੇ ਸਰਦਾਰ ਨੂੰ ਮਰਵਾਇਆ ਅਤੇ ਨਾ ਹੀ ਸਿੱਖ ਰਾਜ ਅੰਗਰੇਜ਼ਾਂ ਦੇ ਹਵਾਲੇ ਕੀਤਾ। ਸ਼ੇਰਿ-ਏ-ਪੰਜਾਬ ਦੀ ਮੌਤ ਵੇਲੇ ਜਿੰਦਾਂ ਕੇਵਲ 22 ਵਰਸ਼ ਦੀ ਸੀ। ਕੁਝ ਸਰਦਾਰਾਂ ਨੇ ਇਸ ਨੂੰ ਹੋਰ ਵਿਆਹ ਕਰਾਉਣ ਦੀ ਸਲਾਹ ਦਿੱਤੀ ਪਰ ਇਸ ਨੇ ਠੁਕਰਾ ਦਿੱਤੀ। ਜੇਕਰ ਫਿਰੰਗੀ ਦੀ ਇਸ ਨੇ ਥੋੜ੍ਹੀ ਬਹੁਤ ਵੀ ਮੱਦਦ ਕੀਤੀ ਹੁੰਦੀ ਤਾਂ ਇਹ ਕੋਈ ਚੰਗਾ ਅਹੁਦਾ ਪ੍ਰਾਪਤ ਕਰ ਕੇ ਸੁੱਖਾਂ ਭਰਿਆ ਐਸ਼ ਵਾਲਾ ਜੀਵਨ ਬਤੀਤ ਕਰ ਸਕਦੀ ਸੀ। ਇਸ ਨੇ ਤਾਂ ਹਰ ਸਮੇਂ ਫਿਰੰਗੀ ਦਾ ਵਿਰੋਧ ਕੀਤਾ ਜਿਸ ਕਾਰਨ ਜੀਵਨ ਵਿੱਚ ਭਾਰੀ ਦੁੱਖੜੇ ਸਹਾਰੇ। ਜੇਕਰ ਸਿੱਖ ਰਾਜ ਦੀ ਹਾਨੀ ਕਰਾਈ ਤਾਂ ਉਹ ਗਦਾਰ ਡੋਗਰਿਆਂ ਨੇ। ਤੇਜਾ ਸਿੰਘ ਵਰਗੇ ਸਰਦਾਰਾਂ ਨੂੰ ਅੰਗਰੇਜ਼ਾਂ ਨੇ ਰਾਜੇ ਦਾ ਖ਼ਿਤਾਬ ਦਿੱਤਾ ਸੀ।

ਜਿੱਥੇ ਤੱਕ ਅਸ਼ਾਂਤ ਸੈਨਾ ਦੇ ਸਰਾਪ ਵਜੋਂ ਸਿੱਖ ਰਾਜ ਜਾਣ ਦੀ ਗੱਲ ਹੈ, ਉਸ ਅਸ਼ਾਂਤੀ ਲਈ ਵੀ ਗਦਾਰ ਜ਼ੁੰਮੇਵਾਰ ਸਨ। ਕੇਵਲ ਅਸ਼ਾਂਤ ਫ਼ੌਜ ਹੀ ਨਹੀਂ ਹਰ ਇੱਕ ਅਸ਼ਾਂਤ ਚੀਜ਼ ਹਾਨੀ ਦਾ ਕਾਰਨ ਬਣਦੀ ਹੈ। ਸਿੱਖ ਫ਼ੌਜੀਆਂ ਨੇ ਤਾਂ ਸਿੱਖ ਰਾਜ ਨੂੰ ਬਚਾਉਣ ਲਈ ਆਪਣੀਆਂ ਜਾਨਾਂ ਵਾਰ ਦਿੱਤੀਆਂ। ਸਿੱਖ ਰਾਜ ਨੂੰ ਖੁੱਸਣ ਲਈ ਫ਼ੌਜ ਨੂੰ ਦੋਸ਼ੀ ਨਹੀਂ ਠਹਿਰਾਇਆ ਜਾ ਸਕਦਾ।

## ਸਿੱਖ ਰਾਜ ਹਥਿਆਉਣ ਲਈ ਫਿਰੰਗੀ ਵਲੋਂ ਫੁੱਟ ਪਾਊ ਨੀਤੀ ਅਪਨਾਉਣਾ

ਈਸਟ ਇੰਡੀਆ ਕੰਪਨੀ ਜਿਸ ਨੂੰ ਗੈਰ ਰਸਮੀ ਤੌਰ ਤੇ ਜੌਹਨ ਕੰਪਨੀ ਵੀ ਕਹਿੰਦੇ ਸਨ, ਇੱਕ ਵਪਾਰਕ ਕੰਪਨੀ ਸੀ। ਇਹ 31 ਦਸੰਬਰ ਸੰਨ 1600 ਨੂੰ ਹੋਂਦ ਵਿੱਚ ਆਈ ਸੀ ਤੇ ਇਸ ਦਾ ਮੁੱਖ ਦਫ਼ਤਰ ਲੰਡਨ (ਇੰਗਲੈਂਡ) ਵਿੱਚ ਸੀ। ਭਾਰਤ ਵਿੱਚ ਇਸ ਨੇ 1757 ਵਿੱਚ ਵਪਾਰ ਕਰਨ ਲਈ ਪੈਰ ਪਾਏ। ਉਸ ਸਮੇਂ ਅੱਧੀ ਦੁਨੀਆਂ ਵਿੱਚ ਇਸ ਦਾ ਵਪਾਰ ਚੱਲ ਰਿਹਾ ਸੀ। 'ਅੱਗ ਲੈਣ ਆਈ ਤੇ ਘਰ ਵਾਲੀ ਬਣ ਗਈ' ਦੀ ਕਹਾਵਤ ਦੀ ਤਰ੍ਹਾਂ ਗੋਰਿਆਂ ਦੀ ਇਸ ਕੰਪਨੀ ਨੇ ਆਪਣੀ ਨਿੱਜੀ ਫ਼ੌਜ ਨਾਲ 30 ਸਾਲਾਂ ਵਿੱਚ ਸਾਰੇ ਭਾਰਤ ਨੂੰ ਸਤਲੁਜ ਦਰਿਆ ਤੱਕ ਆਪਣੀ ਗੁਲਾਮੀ ਦੀਆਂ ਜੰਜ਼ੀਰਾਂ ਵਿੱਚ ਜਕੜ ਲਿਆ। ਕੰਪਨੀ ਦੀ ਤਾਕਤ ਨੂੰ ਤੱਕ ਸੰਨ 1808 ਵਿੱਚ ਸਤਲੁਜ ਪਾਰ ਦੇ ਰਾਜਿਆਂ, ਰਈਸਾਂ ਤੇ ਪ੍ਰਭਾਵਸ਼ਾਲੀ ਹਸਤੀਆਂ ਨੇ ਸਮਾਣੇ ਵਿਖੇ ਵੱਡਾ ਇਕੱਠ ਕਰ ਕੇ ਫਿਰੰਗੀ ਹੇਠ ਆ ਜਾਣ ਦਾ ਫ਼ੈਸਲਾ ਕੀਤਾ।

ਸ਼ੇਰਿ-ਏ-ਪੰਜਾਬ ਨੇ ਅਜੇ ਨਵਾਂ ਨਵਾਂ ਰਾਜ ਸਥਾਪਤ ਕੀਤਾ ਸੀ। ਸਮਾਣੇ ਵਿਖੇ ਕੀਤੇ ਫੈਸਲੇ ਨਾ਼ਲ ਮਹਾਰਾਜੇ ਨੂੰ ਗਹਿਰਾ ਦੁੱਖ ਹੋਇਆ। ਮਹਾਰਾਜੇ ਨੇ ਆਪਣੀ ਕਾਬਲੀਅਤ ਅਤੇ ਹੁਕਮਰਾਨੀ ਪ੍ਰਬੀਨਤਾ ਵਰਤ ਕੇ 25 ਅਪ੍ਰੈਲ 1809 ਨੂੰ ਅੰਗਰੇਜ਼ਾਂ ਦੇ ਪ੍ਰਤੀਨਿਧ ਮਿਸਟਰ ਮਿਟਕਾਫ ਨਾਲ ਗੱਲਬਾਤ ਕਰ ਕੇ ਦੋਹਾਂ ਹਕੂਮਤਾਂ ਦੀ ਹੱਦ ਬੰਦੀ ਸੰਬੰਧੀ ਇੱਕ ਅਹਿਦਨਾਮਾ ਤਿਆਰ ਕੀਤਾ। ਇਸ ਅਹਿਦਨਾਮੇ ਅਨੁਸਾਰ ਦੋਸਤੀ ਦੇ ਨਾਤੇ ਦੋਵੇਂ ਸਰਕਾਰਾਂ ਨੂੰ ਸਭ ਸ਼ਰਤਾਂ ਮਨਜ਼ੂਰ ਹਨ ਅਤੇ ਕੋਈ ਵੀ ਇਸ ਦੀ ਉਲੰਘਨਾ ਨਹੀਂ ਕਰੇਗਾ। ਪਰ ਮੇਜਰ ਸਮਿੱਥ ਆਪਣੀ ਪੁਸਤਕ "A History of Reigning Family of Lahore' ਵਿੱਚ ਲਿਖਦਾ ਹੈ, 'ਜੇ 1809 ਦਾ ਅਹਿਦਨਾਮਾ ਦੋਹਾਂ ਹਕੂਮਤਾਂ ਦੇ ਦਰਮਿਆਨ ਸੀ ਤਾਂ ਸਿੱਧਾ ਸਵਾਲ ਇਹ ਹੈ ਕਿ ਦੋਸਤੀ ਦੇ ਨੇਮਾਂ ਨੂੰ ਪਹਿਲਾਂ ਕਿਸ ਨੇ ਤੋੜਿਆ? ਮੇਰੀ ਪੱਕੀ ਰਾਇ ਇਹ ਹੈ ਕਿ ਪਹਿਲ ਅਸਾਂ ਕੀਤੀ। ਫਿਰੰਗੀ ਮਹਾਰਾਜੇ ਦੀ ਸਫ਼ਲਤਾ ਨੂੰ ਤੱਕ ਬੜੇ ਦੁਖੀ ਅਤੇ ਦਿਲਗੀਰ ਸਨ। ਸੰਨ 1828 ਵਿੱਚ ਕੰਪਨੀ ਨੇ ਸੱਯਦ ਅਹਿਮਦ ਬਰੇਵਲੀ ਨੂੰ ਕਾਫੀ ਧਨ ਦੇ ਕੇ ਜਹਾਦ ਦੇ ਨਾਂ ਤੇ ਗੜਵੜੀ ਕਰਨ ਲਈ ਭੇਜਿਆ ਪਰ ਖ਼ਾਲਸਈ ਫ਼ੌਜ ਦੇ ਸਾਹਮਣੇ ਇਸ ਦੀ ਕੋਈ ਪੇਸ਼ ਨਾ ਗਈ। ਦੁਬਾਰਾ 1830-31 ਵਿੱਚ ਫਿਰ ਇਸ ਨੇ ਛੇੜਖਾਨੀ ਕਰਨ ਦੀ ਕੋਸ਼ਿਸ਼ ਕੀਤੀ ਅਤੇ ਮੁਜ਼ਬਰਾਬਾਦ ਦੇ ਕਿਲ੍ਹੇ ਵਿੱਚ ਸਿੰਘਾਂ ਨੇ ਇਸ ਨੂੰ ਮਾਰ ਮੁਕਾਇਆ। ਸੰਨ 1831 ਵਿੱਚ ਬਰਤਾਨੀਆਂ ਹਕੂਮਤ ਦਾ ਇੱਕ ਰਾਜਨੀਤਿਕ ਏਜੰਟ ਅਲੈਗਜ਼ੈਂਡਰ ਬਰਨਜ਼ ਸਿੰਧ ਦੇ ਰਸਤੇ ਸ਼ੇਰਿ-ਏ-ਪੰਜਾਬ ਨੂੰ ਕੀਮਤੀ ਤੋਹਫੇ ਲੈ ਕੇ ਮਿਲ਼ਿਆ। ਇਸ ਮਿਲਣੀ ਦਾ ਮੁੱਖ ਮਨੋਰਥ ਸਿੰਧ ਦੇ ਇਲਾਕੇ ਦੀ ਜਾਣਕਾਰੀ ਲੈਣਾ ਅਤੇ ਸਿੱਖ ਦਰਬਾਰ ਦਾ ਭੇਤ ਲੈਣਾ ਸੀ। 26 ਅਕਤੂਬਰ 1831 ਨੂੰ ਹੀ ਸ਼ੈਤਾਨ ਗਵਰਨਰ ਜਨਰਲ ਵਿਲੀਅਮ ਬੈਂਟਿਕ ਨੇ ਰੋਪੜ ਦੇ ਅਸਥਾਨ 'ਤੇ ਦੋਹਾਂ ਹਕੂਮਤਾਂ ਦਰਮਿਆਨ ਪਰਸਪਰ ਪਿਆਰ ਤੇ ਦੋਸਤੀ ਪਕਿਆਉਣ ਲਈ ਸੰਧੀਨਾਮਾ ਕੀਤਾ। ਬੈਂਟਿਕ ਨੇ ਜੋ ਪੱਤਰ ਮਹਾਰਾਜੇ ਨੂੰ ਦਿੱਤਾ ਉਸ ਦੇ ਮੁਢਲੇ ਸ਼ਬਦ ਸਨ:

"The interview of Rooper was no doubt intended to cement more strongly the union of the two powers...."

ਭਾਵ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਰੋਪੜ ਦੀ ਮਿਲਣੀ ਨੇ ਦੋ ਤਾਕਤਾਂ ਦੀ ਮਿੱਤ੍ਰਤਾ ਨੂੰ ਵਧੇਰੇ ਪੱਕਿਆਂ ਕੀਤਾ ਹੈ....। ਇਸੇ ਤਰ੍ਹਾਂ ਮਹਾਰਾਜਾ ਵੱਲੋਂ ਜੋ ਖਰੜਾ ਲਿਖਤੀ ਰੂਪ 'ਚ ਬੈਂਟਿਕ ਨੂੰ ਦਿੱਤਾ ਉਸ ਦੇ ਸ਼ਬਦ ਸਨ:

"The friends and enemies of the one should be considered the friends and enemies of the other...."

ਭਾਵ ਸਾਨੂੰ ਵੈਰ ਭਾਵਨਾ ਭੁਲਾ ਕੇ ਆਪਸੀ ਮਿੱਤ੍ਰਤਾ ਗੰਢਣੀ ਚਾਹੀਦੀ ਹੈ। ਅਰਥਾਤ ਮਿਤ੍ਰ ਦਾ ਵੈਰੀ ਨਹੀਂ ਬਣਨਾ ਚਾਹੀਦਾ ਪਰ ਬੈਂਟਿਕ ਨੇ ਸਮਝੌਤੇ ਵਿੱਚ ਇਹ ਸ਼ਬਦ (ਕਿ ਅਸੀਂ ਮਿਤ੍ਰ ਨਾਲ ਧ੍ਰੋਹ ਨਹੀਂ ਕਰਾਂਗੇ) ਨਹੀਂ ਪਾਏ ਸਨ ਜਿਸ ਕਾਰਨ ਹਰੀ ਸਿੰਘ ਨਲੂਆ ਨੇ ਤੇ ਹੋਰ ਸਰਦਾਰਾਂ ਨੇ ਸਮਝੌਤੇ ਨੂੰ ਠੁਕਰਾ ਦਿੱਤਾ ਸੀ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਉਪਰੰਤ ਫਿਰੰਗੀ ਨੇ ਸਿੱਖ ਰਾਜ ਨੂੰ ਢਾਹ ਲਾਉਣ ਲਈ ਅਫ਼ਗਾਨਿਸਤਾਨ ਦੇ ਅਮੀਰਾਂ ਬਹਾਵਲਪੁਰ ਦੇ ਨਵਾਬ ਅਤੇ ਮਾਲਵੇ ਦੇ ਰਾਜਿਆਂ ਨੂੰ ਬਗਾਵਤ ਲਈ ਉਕਸਾਇਆ। ਹਿੰਦ ਦਾ ਗਵਰਨਰ ਜਨਰਲ ਐਲਨ ਬਰੋ ਅਕਤੂਬਰ 1841 ਵਿੱਚ ਹੀ ਡਿਊਕ ਆਫ਼ ਵਲਿੰਗਟਨ ਤੋਂ ਪੁੱਛਦਾ ਹੈ, "ਮੈਨੂੰ ਸਲਾਹ ਦਿੱਤੀ ਜਾਵੇ ਕਿ ਪੰਜਾਬ ਉੱਤੇ ਹੱਲਾ ਕਰਨ ਦਾ ਸਭ ਤੋਂ ਚੰਗਾ ਤਰੀਕਾ ਕਿਹੜਾ ਹੈ?"

ਲਾਹੌਰ ਦਰਬਾਰ ਦੇ ਖ਼ੂਨੀ ਕਤਲਾਂ ਸੰਬੰਧੀ 'ਬ੍ਰਿਟਿਸ਼ ਆਫ਼ ਇੰਡੀਆ' ਪੱਤਰ ਨੇ ਦਸੰਬਰ 1843 ਦੇ ਪਰਚੇ ਵਿੱਚ ਆਲੋਚਨਾ ਕਰਦਿਆਂ ਲਿਖਿਆ ਸੀ, "ਸਾਡੇ ਪਾਸ ਇਸ ਗੱਲ ਦਾ ਸਬੂਤ ਤਾਂ ਕੋਈ ਨਹੀਂ ਕਿ ਰਣਜੀਤ ਸਿੰਘ ਦੀ ਮੌਤ ਪਿੱਛੋਂ ਜੋ ਕਤਲ ਹੋਏ ਹਨ, ਉਹ ਕੰਪਨੀ ਦੇ ਇਸ਼ਾਰੇ ਨਾਲ ਹੋਏ ਹਨ.... ਪਰ ਅਸੀਂ ਇਹ ਜ਼ਰੂਰ ਕਹਾਂਗੇ ਕਿ ਸਾਨੂੰ ਇਨ੍ਹਾਂ ਵਿੱਚੋਂ ਬੂ ਜ਼ਰੂਰ ਆਉਂਦੀ ਹੈ (ਪੰਜਾਬ ਉੱਤੇ ਅੰਗ੍ਰੇਜ਼ਾਂ ਦਾ ਕਬਜ਼ਾ, (ਗੰਡਾ ਸਿੰਘ ਪੰਨਾ 58).

ਜੁਲਾਈ 1844 ਨੂੰ ਐਲਨ ਬਰੋ ਦੀ ਥਾਂ 'ਤੇ ਹੈਨਰੀ ਹਾਰਡਿੰਗ (ਟੁੰਡੇ ਲਾਟ) ਗਵਰਨਰ ਜਨਰਲ ਬਣ ਕੇ ਆਇਆ। ਇਸ ਦੀ ਇੱਕ ਬਾਂਹ ਕੱਟੀ ਹੋਣ ਕਰ ਕੇ ਲੋਕ ਇਸ ਨੂੰ ਟੁੰਡਾ ਲਾਟ ਕਹਿਣ ਲੱਗ ਪਏ। ਇਸ ਨੇ ਮੇਜਰ ਬਰਾਡਫੁੱਟ ਦੀ ਖ਼ਾਸ ਡਿਊਟੀ ਲਗਾਈ ਕਿ ਲਾਹੌਰ ਦਰਬਾਰ ਵਿੱਚ ਉਚੇਰੀ ਫੁੱਟ ਪਾਉਣ ਦੇ ਉਪਰਾਲੇ ਕਰੇ। ਬਰਾਡਫੁੱਟ ਇਸ ਕੰਮ ਲਈ ਰਾਜਾ ਨਾਭਾ ਦੇ ਮਤੈਹਿਤ ਕੇਡਾ ਸਿੰਘ ਨੂੰ ਮਿਲਿਆ ਪਰ ਉਸ ਨੇ ਨਾਂਹ ਕਰ ਦਿੱਤੀ। ਮਹਾਰਾਜੇ ਦੇ ਸੰਸਾਰ ਤੋਂ ਚਲੇ ਜਾਣ ਉਪਰੰਤ ਜਨਰਲ ਵੈਂਤੂਰਾ ਅਤੇ ਇਸ ਦੇ ਸਾਥੀ ਅੰਗਰੇਜ਼ ਅਫ਼ਸਰ ਵੀ ਫੁੱਟ ਪਾਉਣ ਵਿੱਚ ਪਿੱਛੇ ਨਹੀਂ ਰਹੇ। ਅਜਿਹੀ ਮੱਦਦ ਕਰਨ ਕਰ ਕੇ ਈਸਟ ਇੰਡੀਆ ਕੰਪਨੀ ਨੇ ਵੈਂਤੂਰਾ ਨੂੰ ਚੰਗੇ ਅਹੁਦੇ 'ਤੇ ਬਿਰਾਜਮਾਨ ਕਰ ਦਿੱਤਾ ਸੀ। ਜਰਨਲ ਐਲਾਰਡ ਫਰਾਂਸ ਦੇ ਬਾਦਸ਼ਾਹ ਦਾ ਸਫ਼ੀਰ ਬਣ ਗਿਆ ਸੀ। ਭਾਵ ਫਿਰੰਗੀਆਂ ਨੇ ਬੜੀ ਭਾਰੀ ਲੂਣ ਹਰਾਮੀ ਕੀਤੀ। ਮਹਾਰਾਜੇ ਨੇ ਤਾਂ ਇਨ੍ਹਾਂ ਨੂੰ ਫ਼ੌਜ ਵਿੱਚ ਭਰਤੀ ਕਰਨ ਤੋਂ ਪਹਿਲਾਂ ਵਫ਼ਾਦਾਰੀ ਨਿਭਾਉਣ ਦਾ ਪ੍ਰਣ ਪਰਪੱਕ ਕਰਾਇਆ ਸੀ ਪਰ ਇਨ੍ਹਾਂ ਅਫ਼ਸਰਾਂ ਨੇ ਧੋਖਾ ਦਿੱਤਾ। ਆਮ ਕਰਕੇ ਦੇਖਿਆ ਗਿਆ ਹੈ ਕਿ ਬਿੱਲੀਆਂ ਅੱਖਾਂ ਵਾਲਾ ਬੰਦਾ ਵਧੇਰੇ ਚਤਰ ਹੁੰਦਾ ਹੈ। ਉਸ 'ਤੇ ਭਰੋਸਾ ਨਹੀਂ ਕੀਤਾ ਜਾ ਸਕਦਾ। ਐਸਾ ਹੀ ਪਹਾੜੀਆਂ ਬਾਰੇ ਆਖਿਆ ਜਾਂਦਾ ਹੈ। ਅੰਗਰੇਜ਼ ਅਫ਼ਸਰਾਂ ਦੀਆਂ ਅੱਖਾਂ

ਬਿੱਲੀਆਂ ਸਨ ਅਤੇ ਡੋਗਰੇ ਪਹਾੜੀਏ ਸਨ। ਵੈਸੇ ਵੀ ਇਹ ਲੋਕ ਪਥਰੀਲੀ ਧਰਤੀ ਦੇ ਵਸਨੀਕ ਹੋਣ ਕਾਰਣ ਪੱਥਰ ਦਿਲ ਸਨ। ਗੁਲਾਬ ਸਿੰਘ ਡੋਗਰੇ ਨੇ ਸੌਦੇਬਾਜੀ ਲਈ ਫਿਰੰਗੀ ਨਾਲ਼ ਚਿੱਠੀਆਂ ਰਾਹੀਂ ਗੰਢ-ਤੁਪ ਕਰਨੀ ਸ਼ੁਰੂ ਕਰ ਦਿੱਤੀ। ਭਾਵ ਘਰ ਦਾ ਭੇਤੀ ਲੰਕਾ ਢਾਹੁਣ ਵਾਲ਼ੀ ਗੱਲ ਹੋ ਗਈ ਸੀ।

## ਪੰਜਾਬ ਅਤੇ ਹਿੰਦ ਦੀ ਜੰਗ
## (ਪਹਿਲੀ ਐਂਗਲੋ ਸਿੱਖ ਵਾਰ)

ਸਰਦਾਰ ਜਵਾਹਰ ਸਿੰਘ ਦੇ ਕਤਲ ਪਿੱਛੋਂ ਕੋਈ ਵੀ ਸਰਦਾਰ ਵਜ਼ੀਰ ਬਣਨ ਲਈ ਤਿਆਰ ਨਹੀਂ ਸੀ। ਰਾਜਾ ਗੁਲਾਬ ਸਿੰਘ ਅਤੇ ਬਚ ਗਏ ਸਿਰ ਕੱਢਦੇ ਸਰਦਾਰਾਂ ਨੇ ਨਾਂਹ ਕਰ ਦਿੱਤੀ। ਐਸੀ ਹਾਲਤ ਦੇਖ ਬਹਾਦਰ, ਦਲੇਰ ਅਤੇ ਹੋਣਹਾਰ ਮਹਾਰਾਣੀ ਜਿੰਦਾਂ ਨੇ ਮਹਾਰਾਜਾ ਦਲੀਪ ਸਿੰਘ ਦੀ ਸਰਪ੍ਰਸਤ (Regent) ਬਣ ਕੇ ਰਾਜ ਭਾਗ ਦੀ ਵਾਗ ਡੋਰ ਸੰਭਾਲ ਲਈ। ਲਾਹੌਰ ਦਰਬਾਰ ਦਾ ਕੰਮ-ਕਾਜ ਚਲਾਉਣ ਲਈ ਇਸ ਨੇ ਦੀਵਾਨ ਦੀਨਾ ਨਾਥ, ਭਾਈ ਰਾਮ ਸਿੰਘ, ਮਿਸਰ ਲਾਲ ਸਿੰਘ, ਫ਼ਕੀਰ ਅਜ਼ੀਜ਼ੁਦੀਨ ਆਦਿ ਦੀ ਸਭਾ ਬਣਾਈ। ਨਵੰਬਰ 1845 ਵਿੱਚ ਮਿਸਰ ਲਾਲ ਸਿੰਘ ਨੂੰ ਵਜ਼ੀਰ ਤੇ ਮਿਸਰ ਤੇਜਾ ਸਿੰਘ ਨੂੰ ਖ਼ਾਲਸਾ ਫ਼ੌਜ ਦਾ ਸੈਨਾਪਤੀ ਬਣਾਇਆ।

ਲਾਲ ਸਿੰਘ ਤੇ ਤੇਜਾ ਸਿੰਘ ਨੇ ਜਿੰਦਾਂ ਨੂੰ ਪਰੇ ਹਟਾ ਕੇ ਰਾਜ ਭਾਗ ਦੀ ਸ਼ਕਤੀ ਆਪਣੇ ਹੱਥਾਂ ਵਿੱਚ ਕਰਨ ਲਈ ਅੰਗਰੇਜ਼ੀ ਸਰਕਾਰ ਨਾਲ ਸਬੰਧ ਕਾਇਮ ਕਰ ਲਏ।

ਇਨ੍ਹਾਂ ਗਦਾਰਾਂ ਨੇ ਇੱਕ ਸ਼ਾਮ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ 'ਤੇ ਫ਼ੌਜਾਂ ਇਕੱਤਰ ਕਰ ਕੇ ਅੰਗਰੇਜ਼ ਨਾਲ਼ ਜੰਗ ਕਰਨ ਲਈ ਭੜਕਾਇਆ ਕਿਉਂਕਿ ਇਹ ਅੰਦਰਖਾਤੇ ਅੰਗਰੇਜ਼ਾਂ ਨਾਲ਼ ਰਲੇ ਹੋਏ ਸਨ। ਇਨ੍ਹਾਂ ਫਿਰੰਗੀ ਨੂੰ ਸਲਾਹ ਦਿੱਤੀ ਕਿ ਖਾਨਾਜੰਗੀ ਕਰ ਕੇ ਹੁਣ ਖ਼ਾਲਸਾ ਫ਼ੌਜ ਦਾ ਕੋਈ ਵਾਲੀ ਵਾਰਸ ਨਹੀਂ, ਉਸ ਵਿੱਚ ਤੁਹਾਡੇ ਨਾਲ ਟੱਕਰ ਲੈਣ ਦਾ ਦਮ ਨਹੀਂ , ਮਹਾਰਾਜਾ ਬਾਲਕ ਹੈ, ਉਸ ਦੀ ਸਰਪ੍ਰਸਤ ਤਾਂ ਇੱਕ ਜ਼ਨਾਨੀ ਹੈ ਅਤੇ ਅਸੀਂ ਤੁਹਾਡੀ ਮੱਦਦ ਕਰਾਂਗੇ। ਦੂਜੇ ਪਾਸੇ ਮਹਾਰਾਣੀ ਜਿੰਦਾਂ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਜੰਗ ਛੇੜਨ ਦੇ ਵਿਰੁੱਧ ਸਨ। ਭਾਵ ਇਹ ਜਾਣਦੇ ਸਨ ਕਿ ਖ਼ਾਲਸਾ ਫ਼ੌਜ ਗੁਰਬਾਣੀ ਦੇ ਇਸ ਸਿਧਾਂਤ :

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।(੧੧੦੫)*

'ਤੇ 'ਜੰਗੇ ਮੈਦਾਨ 'ਚ ਜੂਝੇਗੀ ਪਰ ਗਦਾਰਾਂ ਦੀ ਨਮਕ ਹਰਾਮੀ ਕਾਰਨ ਫ਼ੌਜ ਅੰਦਰ ਇਕਜੁਟਤਾ ਤੇ ਇਕਸੁਰਤਾ ਪੂਰੀ ਨਹੀਂ ਹੈ। ਪਰ ਇਹ ਗਦਾਰ ਨਾ ਟਲ਼ੇ ਅਤੇ 17 ਨਵੰਬਰ 1845 ਨੂੰ ਅੰਗਰੇਜ਼ਾਂ ਵਿੱਰੁਧ ਜੰਗ ਦਾ ਬਿਗਲ ਵਜਾ ਦਿੱਤਾ। ਇਨ੍ਹਾਂ 30 ਹਜ਼ਾਰ ਖ਼ਾਲਸਾ ਫ਼ੌਜ ਸਤਲੁਜ ਤੋਂ ਪਾਰ ਲਿਆ ਕੇ ਫੜ੍ਹੇਗੜ੍ਹ (ਸਭਰਾ) ਵਿੱਚ ਮੋਰਚਾਬੰਦੀ ਕਰਾ ਦਿੱਤੀ। ਫ਼ੀਰੋਜ਼ਪੁਰ ਇੱਥੋਂ ਕੇਵਲ 20 ਮੀਲ ਸੀ ਅਤੇ ਇਸ ਛਾਉਣੀ ਵਿੱਚ ਅੰਗਰੇਜ਼ ਫੌਜ ਦੀ ਗਿਣਤੀ ਤਕਰੀਬਨ ਸੱਤ ਹਜ਼ਾਰ ਹੀ ਸੀ। ਪਰ ਟੁਕੜਬੋਚ ਮਿਸਰ ਤੇਜਾ ਸਿੰਘ ਖ਼ਾਲਸਾ ਫ਼ੌਜ ਨੂੰ ਲੁਧਿਆਣੇ ਵਲ ਲੈ ਆਇਆ। ਪਿਆਰਾ ਸਿੰਘ ਪਦਮ ਲਿਖਦੇ ਹਨ 'ਇਹ ਸਿੱਖ ਫ਼ੌਜ ਨੂੰ ਤਬਾਹ ਕਰਨ ਦੇ ਖਿਆਲ ਨਾਲ਼ ਇਧਰ ਲਿਆਇਆ ਸੀ। ਧਰਮੀ ਫੌਜ ਫ਼ੀਰੋਜ਼ਪੁਰ ਵਿਖੇ ਫਿਰੰਗੀ ਨਾਲ ਟਾਕਰਾ ਕਰਨਾ ਚਾਹੁੰਦੀ ਸੀ ਪਰ ਤੇਜਾ ਸਿੰਘ ਨੇ ਕਿਹਾ, "ਆਪਾਂ ਸਿੱਧਾ ਗਵਰਨਰ ਜਨਰਲ ਨਾਲ਼ ਟੱਕਰ ਲਵਾਂਗੇ।" ਇਹ ਅੰਗਰੇਜ਼ ਦੀ ਖੁਸ਼ਕਿਸਮਤੀ ਸੀ ਕਿ ਸਿੱਖਾਂ ਫ਼ੀਰੋਜਪੁਰ 'ਤੇ ਧਾਵਾ ਨਾ ਬੋਲਿਆ। ਜੇ ਕੋਈ ਇਸ ਸਮੇਂ ਈਮਾਨਦਾਰ ਦੇਸ਼ ਪ੍ਰੇਮੀ ਹਰੀ ਸਿੰਘ ਨਲੂਏ ਵਰਗਾ ਜਰਨੈਲ ਅਗਵਾਈ ਕਰ ਰਿਹਾ ਹੁੰਦਾ ਤਾਂ ਫਿਰੰਗੀ ਨੂੰ ਫ਼ੀਰੋਜ਼ਪੁਰ ਅਤੇ ਲੁਧਿਆਣਿਉ ਕੱਢ ਕੇ ਦਿੱਲੀ ਵਲ ਧੱਕ ਦੇਂਦਾ। ਸ਼ਾਹ ਮੁਹਮਦ ਦੇ ਵੀ ਬੋਲ ਹਨ:

*ਚਲੀ ਸਭ ਪੰਜਾਬ ਦੀ ਬਾਦਸ਼ਾਹੀ,*
*ਨਹੀਂ ਦਲਾਂ ਦਾ ਅੰਤ ਸੁਮਾਰ ਮੀਆਂ।*
*ਸ਼ਾਹ ਮੁਹੰਮਦਾ ਕਿਸੇ ਨਾ ਅਟਕਣਾ ਈ,*
*ਸਿੰਘ ਰਹਿਣਗੇ ਦਿੱਲੀ ਨੂੰ ਮਾਰ ਮੀਆਂ।*

ਲਾਲ ਸਿੰਘ ਨੇ ਕਪਤਾਨ ਨਿਕਲਸਨ ਨੂੰ ਪੱਤਰ ਵਿੱਚ ਲਿਖਿਆ, "ਮੈਂ ਸਿੱਖ ਫ਼ੌਜ ਸਮੇਤ ਦਰਿਆ ਪਾਰ ਕਰ ਲਿਆ ਹੈ। ਤੁਹਾਨੂੰ ਮੇਰੀ ਦੋਸਤੀ ਦਾ ਪਤਾ ਹੀ ਹੈ। ਹੁਕਮ ਕਰੋ, ਹੁਣ ਮੈਂ ਕੀ ਕਰਾਂ?" ਨਿਕਲਸਨ ਨੇ ਜਵਾਬ ਵਿੱਚ ਕਿਹਾ, "ਜੇ ਤੁਸੀਂ ਅੰਗਰੇਜ਼ਾਂ ਦੇ ਮਿੱਤਰ ਹੋਂ ਤਾਂ ਫ਼ੀਰੋਜਪੁਰ 'ਤੇ ਹਮਲਾ ਨਾ ਕਰਨਾ, ਜਿੰਨੀ ਦੇਰ ਹੋ ਸਕਦੀ ਹੈ ਕਰੋ ਤੇ ਆਪਣੀ ਫ਼ੌਜ ਗਵਰਨਰ ਜਨਰਲ ਵਲ ਲੈ ਆਉ।"ਲੁਡਲੋ ਦੇ ਸ਼ਬਦ ਵੀ ਦਰਸਾਉਂਦੇ ਹਨ, "ਜੇ ਉਸ ਸਮੇਂ ਸਾਡੇ 'ਤੇ ਹਮਲਾ ਹੋ ਜਾਂਦਾ ਤਾਂ ਸਾਡੀ ਸਾਰੀ ਫ਼ੌਜ ਨਸ਼ਟ ਹੋ ਜਾਣੀ ਸੀ ਕਿਉਂਕਿ ਸਾਡੀ ਤਿਆਰੀ ਨਾਂਹ ਵਰਗੀ ਸੀ"।

## ਮੁਦਕੀ ਦੀ ਜੰਗ

18 ਦਸੰਬਰ 1845 ਨੂੰ ਮੁਦਕੀ ਦੇ ਅਸਥਾਨ 'ਤੇ ਜਿੱਥੇ ਪਾਣੀ ਨਾਲ ਭਰੀ ਢਾਬ ਸੀ। ਸਿੱਖਾਂ ਅਤੇ ਅੰਗਰੇਜ਼ਾਂ ਵਿਚਕਾਰ ਟੱਕਰ ਹੋਈ। ਲਾਰਡ ਹਾਰਡਿੰਗ ਦੀ ਤਿਆਰ ਬਰ ਤਿਆਰ ਸੈਨਾ ਨੇ ਸਿੰਘਾਂ 'ਤੇ ਬੜਾ ਜ਼ੋਰਦਾਰ ਹਮਲਾ ਕੀਤਾ ਪਰ ਲੋਹੇ

ਦੀ ਦੀਵਾਰ ਬਣ ਅੜੇ ਸਿੰਘਾਂ ਦੇ ਵਾਰ ਅੱਗੇ ਇਹ ਖੜ੍ਹ ਨਾ ਸਕੇ। ਸਿੰਘਾਂ ਨੇ ਬੀਰ ਰਸੀ ਜੋਸ਼ ਵਿੱਚ ਆ ਕੇ ਫਿਰੰਗੀ 'ਤੇ ਐਸਾ ਹਮਲਾ ਕੀਤਾ ਕਿ ਉਸ ਦੇ ਹੋਸ਼ ਉੱਡ ਗਏ। ਉਹ ਜਾਨਾਂ ਬਚਾਉਣ ਲਈ ਦੌੜਨ ਲੱਗੇ। ਇਹ ਦੇਖ ਗਦਾਰ ਲਾਲ ਸਿੰਘ ਆਪਣੀ 4000 ਡੋਗਰਾ ਫ਼ੌਜ ਲੈ ਕੇ ਮੈਦਾਨ 'ਚੋਂ ਦੌੜ ਗਿਆ। ਇਸ ਨੂੰ ਦੇਖ ਕਨ੍ਹੱਯਾ ਲਾਲ, ਅਜੁੱਧਿਆ ਪ੍ਰਸਾਦ ਤੇ ਅਮਰ ਨਾਥ ਵੀ ਤਿੱਤਰ ਹੋ ਗਏ। ਬਾਕੀ ਦੀ ਰਹਿੰਦੀ 6-7 ਹਜ਼ਾਰ ਫ਼ੌਜ ਨੂੰ ਲੜਦਿਆਂ ਦੇਖ ਅੰਗਰੇਜ਼ ਅਫ਼ਸਰ ਹੈਰਾਨ ਪਰੇਸ਼ਾਨ ਸਨ। ਗਦਾਰਾਂ ਨੇ ਘਰ ਦਾ ਭੇਤੀ ਲੰਕਾ ਢਾਹੁਣ ਵਾਲ਼ੀ ਗੱਲ ਕੀਤੀ ਜਿਸ ਕਾਰਨ ਲੜਦਿਆਂ ਲੜਦਿਆਂ ਸਿੱਖਾਂ ਦਾ ਭਾਰੀ ਜਾਨੀ ਨੁਕਸਾਨ ਹੋਇਆ।

## ਫੇਰੂ ਸ਼ਹਿਰ ਦੀ ਜੰਗ

ਇਸ ਤੋਂ ਅੱਗੇ ਜੰਗ ਦਾ ਮੈਦਾਨ ਫੇਰੂ ਸ਼ਹਿਰ ਬਣ ਗਿਆ। 21 ਦਸੰਬਰ ਨੂੰ ਸ਼ਾਮ ਸਮੇਂ ਦੋਹਾਂ ਦਲਾਂ ਵਿਚਕਾਰ ਖ਼ੂਨ ਡੋਲ੍ਹਵੀਂ ਲੜਾਈ ਹੋਈ। ਹੈਰੀ ਸਮਿੱਥ ਦੀ ਫ਼ੌਜੀ ਟੁਕੜੀ ਸਿੰਘਾਂ 'ਤੇ ਅਸਮਾਨੀ ਬਿਜਲੀ ਵਾਂਗ ਡਿੱਗੀ ਅਤੇ ਉਸ ਨੇ 6 ਤੋਪਾਂ ਖੋਹ ਲਈਆਂ। ਪਰ ਮਾਨਾਂਵਾਲੀਆਂ ਦੀਆਂ ਪਲਟਨਾਂ ਨੇ ਜੈਕਾਰਿਆਂ ਦੀ ਗੂੰਜ ਨਾਲ਼ ਹੜ੍ਹ ਵਾਂਗ ਆ ਰਹੀ ਫਿਰੰਗੀ ਦੀ ਫ਼ੌਜ 'ਤੇ ਐਸਾ ਧਾਵਾ ਬੋਲਿਆ ਕਿ ਖੁਸੀਆਂ ਹੋਈਆਂ 6 ਤੋਪਾਂ ਖੋਹ ਲਈਆਂ ਅਤੇ ਐਸਾ ਕੁਰਲਾਹਟ ਮੱਚਿਆ ਕਿ ਉਹ ਪਿੱਛੇ ਨੂੰ ਭੱਜ ਨਿਕਲੇ। ਸਿੱਖ ਸਿਪਾਹੀਆਂ ਦੀ ਸੋਚ ਬਾਰੇ ਕਨਿੰਘਮ ਲਿਖਦਾ ਹੈ, "ਹਰ ਸਿੱਖ ਇਸ ਕਾਰਜ ਨੂੰ ਆਪਣਾ ਸਮਝਦਾ ਸੀ। ਉਨ੍ਹਾਂ ਵਿੱਚ ਬਹੁਤੇ ਖੇਤੀ ਦਾ ਕੰਮ ਕਰਨ ਵਾਲੇ ਸਨ। ਇਸ ਦੇ ਮੁਕਾਬਲੇ 'ਤੇ ਅੰਗਰੇਜ਼ ਫ਼ੌਜ਼ ਤੇ ਹਿੰਦੁਸਤਾਨੀ ਸਿਪਾਹੀ ਕੇਵਲ ਪੈਸੇ ਖ਼ਾਤਰ ਲੜ ਰਹੇ ਸਨ।"

ਫਿਰੰਗੀ ਦੀ ਫ਼ੌਜ ਵਾਲ਼ੇ ਸ਼ਰਾਬ 'ਚ ਧੁੱਤ ਹੋ ਕੇ ਲੜ ਰਹੇ ਸਨ ਜਦ ਕਿ ਖ਼ਾਲਸੇ ਗੁਰ ਉਪਦੇਸ਼ ਨੂੰ ਮੁੱਖ ਰੱਖ ਪ੍ਰਭੂ ਨਾਮ ਦੇ ਨਸ਼ੇ ਵਿੱਚ ਆਪਣੀ ਸਿੱਖੀ ਦੀ ਆਨ ਸ਼ਾਨ ਖ਼ਾਤਰ ਟਾਕਰਾ ਕਰ ਰਹੇ ਸਨ। ਸ਼ਾਹ ਮੁਹਮੰਦ ਨੇ ਸ਼ਰਾਬ ਸੰਬੰਧੀ ਕੇਵਲ ਗੋਰਿਆਂ ਦਾ ਜ਼ਿਕਰ ਕੀਤਾ ਹੈ ਸਿੱਖਾਂ ਬਾਰੇ ਨਹੀਂ ਅੰਕਿਤ ਕੀਤਾ:

*ਦਾਰੂ ਵੰਡਿਆ ਸੂਰਿਆ ਜੰਗੀਆਂ ਨੂੰ,*
*ਦੋ ਦੋ ਬੋਤਲਾਂ ਕੈਫ਼ ਖੁਮਾਰ ਮੀਆਂ।*
*ਸ਼ਾਹ ਮੁਹੰਮਦਾ ਪੀ ਸ਼ਰਾਬ ਗੋਰੇ,*
*ਹੋਏ ਜੰਗ ਨੂੰ ਤੁਰਤ ਤਿਆਰ ਮੀਆਂ।*

ਇਸ ਜੰਗ ਵਿੱਚ ਕੇਵਲ ਗੋਰੇ ਸਿਪਾਹੀ ਹੀ ਨਹੀਂ ਸਨ। ਹਿੰਦੁਸਤਾਨ ਦੇ ਪੂਰਬੀ ਅਤੇ ਦੱਖਣੀ ਇਲਾਕਿਆਂ ਦੇ ਸਿਪਾਹੀ ਵੀ ਸ਼ਾਮਲ ਸਨ। ਇਸ ਲਈ ਸ਼ਾਹ ਮੁਹੰਮਦ ਨੇ ਆਪਣੇ ਕਿੱਸੇ ਦਾ ਨਾਂ 'ਜੰਗ ਨਾਮਾ-ਹਿੰਦ ਪੰਜਾਬ' ਲਿਖਿਆ ਹੈ, ਲਾਰਡ

ਹਾਰਡਿੰਗ ਟੁੰਡੇ ਲਾਟ ਫ਼ੌਜ ਦਾ ਜਰਨੈਲ ਸੀ। ਆਪਣੀ ਹਾਰ ਨੂੰ ਦੇਖਦੇ ਹੋਏ ਉਸ ਨੇ ਆਪਣੀ ਫ਼ੌਜ ਨੂੰ ਹੁਕਮ ਕੀਤਾ:

*ਹੁਕਮ ਲਾਟ ਕੀਤਾ ਲਸ਼ਕਰ ਆਪਣੇ ਨੂੰ, ਤੁਸਾਂ ਲਾਜ ਅੰਗਰੇਜ਼ ਦੀ ਰੱਖਣੀ ਜੀ।*
*ਸਿੰਘਾਂ ਮਾਰ ਕੇ ਕਟਕ ਮੁਕਾਇ ਦਿੱਤੇ,ਹਿੰਦੁਸਤਾਨੀ ਤੇ ਪੂਰਬੀ ਦੱਖਣੀ ਜੀ।*
*ਨੰਦਨ ਟਾਪੂਆਂ ਵਿੱਚ ਕੁਰਲਾਟ ਹੋਈ, ਕੁਰਸੀ ਚਾਰ ਹਜ਼ਾਰ ਹੈ ਸੱਖਣੀ ਜੀ।*
*ਸ਼ਾਹ ਮੁਹੰਮਦਾ ਲਾਟ ਹੁਣ ਕਹਿਣ ਲੱਗਾ, ਰੱਤ ਸਿੰਘ ਸਿਪਾਹੀ ਦੀ ਚੱਖਣੀ ਜੀ।*

ਗੁਰੂ ਗੋਬਿੰਦ ਸਿੰਘ ਜੀ ਦਾ ਖ਼ਾਲਸਾ ਜੋ ਬਾਜਾਂ ਦੀ ਨਿਆਈਂ ਹੈ ਉਸ ਦਾ ਮੁਕਾਬਲਾ ਚਿੜੀਆਂ ਕਿਵੇਂ ਕਰ ਸਕਦੀਆਂ ਹਨ? ਸਿੱਖ ਫ਼ੌਜ ਨੇ ਅੰਗਰੇਜ਼ਾਂ ਦਾ ਮੂੰਹ ਭੰਨ ਦਿੱਤਾ। ਕੈਪਟਨ ਲਮਲੀ ਨੇ ਆਪਣੇ ਰਸਾਲੇ ਦੇ ਬਚੇ ਹੋਏ ਜੁਆਨਾਂ ਨੂੰ ਫ਼ੀਰੋਜ਼ਪੁਰ ਵਲ ਦੌੜ ਜਾਣ ਦਾ ਹੁਕਮ ਦਿੱਤਾ। ਗਵਰਨਰ ਜਨਰਲ ਨੇ ਆਪਣੇ ਪੁੱਤਰ ਤੇ ਪ੍ਰਾਈਵੇਟ ਸਕੱਤਰ ਨੂੰ ਆਪਣੀ ਨਪੋਲੀਅਨ ਬੋਨਾਪਾਰਟ ਵਾਲ਼ੀ ਤਲਵਾਰ, ਜੋ ਉਸ ਨੂੰ ਡੀਊਕ ਆਫ ਵਲਿੰਗਟਨ ਵੱਲੋਂ ਤੋਹਫੇ ਦੇ ਤੌਰ 'ਤੇ ਮਿਲੀ ਸੀ ਅਤੇ ਜੰਗ ਦੇ ਕਾਗਜ਼ ਪੱਤਰ ਦੇ ਕੇ ਅੰਬਾਲੇ ਵਲ ਜਾਣ ਦਾ ਹੁਕਮ ਦਿੱਤਾ। ਕਰਨਲ ਜੀ.ਬੀ. ਮੈਲੀਸਨ ਲਿਖਦਾ ਹੈ, ''ਉਸ ਸਮੇਂ ਅੰਗਰੇਜ਼ੀ ਫ਼ੌਜ ਵਿੱਚ ਹਫੜਾ-ਦਫ਼ੜੀ ਮੱਚ ਗਈ ਸੀ। ਇੱਕ ਕਮਾਨ ਅਫ਼ਸਰ ਦੇ ਮੂੰਹੋਂ ' ਭਾਰਤ ਗਿਆ' ਦੇ ਸ਼ਬਦ ਨਿਕਲੇ। ਪਰ ਗਦਾਰ ਤੇਜਾ ਸਿੰਘ ਤੇ ਲਾਲ ਸਿੰਘ ਇਹ ਕਹਿ ਕੇ ਸਿੱਖ ਫ਼ੌਜ ਨੂੰ ਵਾਪਸ ਲੈ ਗਏ ਕਿ ਆਪਾਂ ਜਿੱਤ ਗਏ ਹਾਂ। ਸ਼ਾਹ ਮੁਹੰਮਦ ਅਨੁਸਾਰ ਅੰਗ੍ਰੇਜ਼ਾਂ ਦੇ ਯਾਰ ਅਤੇ ਸਿੰਘਾਂ ਦੇ ਦੁਸ਼ਮਣ ਪਹਾੜਾ ਸਿੰਘ ਨੇ ਦੌੜੇ ਜਾਂਦੇ ਅੰਗਰੇਜ਼ਾਂ ਨੂੰ ਜਾ ਦੱਸਿਆ ਕਿ ਖ਼ਾਲਸਾ ਤਾਂ ਮੈਦਾਨ ਚੋਂ ਹਰਨ ਹੋ ਗਿਆ ਹੈ ਤੁਸੀਂ ਵਾਪਸ ਮੁੜੋ ਅਤੇ ਜਾ ਰਹੀ ਸਿੱਖ ਫ਼ੌਜ 'ਤੇ ਹਮਲਾ ਕਰੋ। ਭਾਵੇਂ ਇਸ ਜੰਗ ਦੀ ਕਹਾਣੀ ਬੜੀ ਲੰਬੀ ਹੈ ਪਰ ਇੱਥੇ ਟੂਕ ਮਾਤ੍ਰ ਹੀ ਲਿਖਿਆ ਗਿਆ ਹੈ ਕਿਉਂਕਿ ਇਹ ਪੁਸਤਕ ਮੁੱਖ ਤੌਰ 'ਤੇ ਜਿੰਦਾਂ ਦੇ ਸੰਬੰਧ 'ਚ ਹੀ ਹੈ। ਸਿੱਖ ਇਹ ਜੰਗ ਗਦਾਰਾਂ ਦੇ ਕੀਤੇ ਧੋਖੇ ਕਾਰਨ ਹਾਰ ਗਏ। ਵਿਲੀਅਮ ਐਡਵਰਡਜ਼ ਲਿਖਦਾ ਹੈ, ''ਜੇਕਰ ਸਿੱਖ ਅਗਾਂਹ ਨੂੰ ਵਧ ਆਉਂਦੇ ਤਾਂ ਨਤੀਜਾ ਸਾਡੀ ਤਬਾਹੀ ਸੀ ਕਿਉਂਕਿ ਯੂਰਪੀਅਨ ਰਜਮੈਂਟਾਂ ਦੀ ਨਫ਼ਰੀ ਬਹੁਤ ਘੱਟ ਰਹਿ ਗਈ ਸੀ ਅਤੇ ਸਾਡੇ ਤੋਪਖਾਨੇ ਦਾ ਬਰੂਦ ਵੀ ਖ਼ਤਮ ਹੋ ਚੁਕਿਆ ਸੀ''।

ਜਿਉਂ ਹੀ ਰਾਣੀ ਜਿੰਦਾਂ ਨੂੰ ਮੁਦਕੀ ਅਤੇ ਫੇਰੂ ਸ਼ਹਿਰ ਦੀਆਂ ਜੰਗਾਂ ਵਿੱਚ ਗਦਾਰਾਂ ਦੀ ਗਦਾਰੀ ਕਾਰਨ ਸਿੱਖ ਫ਼ੌਜਾਂ ਦੀ ਹਾਰ ਦਾ ਪਤਾ ਲੱਗਿਆ ਤਾਂ ਉਸ ਨੇ 10 ਘੋੜ ਸਵਾਰਾਂ ਹੱਥ ਗੁਰੂ ਦੇ ਸੂਰੇ, ਬਾਣੀ ਦੇ ਨੂਰੇ ਅਤੇ ਬਚਨਾ ਦੇ ਪੂਰੇ ਮਹਾਨ ਸਿੱਖ ਜਰਨੈਲ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਨੂੰ ਰੁੜ੍ਹੇ ਜਾਂਦੇ ਸਿੱਖ ਰਾਜ ਨੂੰ ਬਚਾਉਣ ਲਈ ਬੜਾ ਹੀ ਹਿਰਦੇਵੇਦਕ ਪੱਤਰ ਭੇਜਿਆ । ਜਿਸ ਦੇ ਬੋਲਾਂ ਨੂੰ ਸੋਹਣ ਸਿੰਘ ਸੀਤਲ ਨੇ ਇੰਵ ਉਕਰਿਆ ਹੈ।

*ਚਿੱਠੀ ਲਿਖੀ ਮਹਾਰਾਣੀ ਨੇ ਸ਼ਾਮ ਸਿੰਘ ਨੂੰ,*
*ਬੈਠ ਰਿਹੋਂ ਕੀ ਚਿੱਤ ਵਿੱਚ ਧਾਰ ਸਿੰਘਾ।*
*ਦੋਵੇਂ ਜੰਗ ਮੁਦਕੀ, ਫੇਰੂ ਸ਼ਹਿਰ ਵਾਲੇ,*
*ਸਿੰਘ ਆਏ ਅੰਗ੍ਰੇਜ਼ਾਂ ਤੋ ਹਾਰ ਸਿੰਘਾ।*
*ਕਾਹਨੂੰ ਹਾਰਦੇ ਕਿਉਂ ਮਿਹਣੇ ਜੱਗ ਦਿੰਦਾ,*
*ਜਿਉਂਦੀ ਹੁੰਦੀ ਜੇ ਅੱਜ ਸਰਕਾਰ ਸਿੰਘਾ?*
*ਤੇਗ ਸਿੰਘਾਂ ਦੀ ਤਾਂ ਖੁੰਢੀ ਨਹੀਂ ਹੋਈ,*
*ਐਪਰ ਆਪਣੇ ਹੋ ਗਏ ਗਦਾਰ ਸਿੰਘਾ।*
*ਹੁਣ ਵੀ ਚਮਕੀ ਨਾ ਜੇ ਸਿੰਘਾ ਤੇਗ ਤੇਰੀ,*
*ਤਾਂ ਫਿਰ ਸਾਰੇ ਨਿਸ਼ਾਨ ਮਿਟਾਏ ਜਾਸਨ।*
*ਕੱਲ੍ਹ ਨੂੰ ਗੈਰਾਂ ਦੇ ਝੰਡੇ ਝੁਲਾਏ ਜਾਸਨ।*
*ਪੁੱਟ ਸ਼ੇਰੇ-ਪੰਜਾਬ ਦੀ ਮੜ੍ਹੀ ਤਾਈਂ।*
*ਉਹਦੇ ਪੈਰਾਂ ਵਿੱਚ ਫੁੱਲ ਰੁਲਾਏ ਜਾਸਨ,*
*ਬਦਲੀ ਜਿਨ੍ਹੇ ਤਕਦੀਰ ਪੰਜਾਬ ਦੀ ਸੀ,*
*ਉਹਦੀ ਆਤਮਾ ਨੂੰ ਤੀਰ ਲਾਏ ਜਾਸਨ।*
*ਅਜੇ ਸਮਾਂ ਈ ਵਕਤ ਸੰਭਾਲ ਸਿੰਘਾ,*
*ਰੁੜ੍ਹੀ ਜਾਂਦੀ ਪੰਜਾਬ ਦੀ ਸ਼ਾਨ ਰੱਖ ਲੈ।*
*ਲਹਿੰਦੀ ਦਿੱਸੇ ਰਣਜੀਤ ਦੀ ਪੱਗ ਮੈਨੂੰ,*
*ਮੋਏ ਮਿਤ੍ਰ ਦੀ ਯੋਧਿਆ ਆਨ ਰੱਖ ਲੈ।*

ਮਹਾਰਾਣੀ ਦਾ ਪੱਤਰ ਦੇਖ ਦੇ ਸਾਰ ਹੀ 71 ਸਾਲਾ ਯੋਧੇ ਸਰਦਾਰ ਸ਼ਾਮ ਸਿੰਘ ਅਟਾਰੀ ਪੁੱਤਰ ਸਰਦਾਰ ਨਿਹਾਲ ਸਿੰਘ ਪੋਤਾ ਸਰਦਾਰ ਗੌਰ ਸਿੰਘ ਦੀਆਂ ਅੱਖਾਂ 'ਚ ਲਾਲੀ ਆ ਗਈ ਅਤੇ ਡੌਲੇ ਫਰਕਣ ਲੱਗੇ। ਚੰਗਾ ਘੌੜ ਦੌੜਾਕ ਅਤੇ ਸਵਾਰ, ਤੀਰ ਅੰਦਾਜ਼ ਅਤੇ ਤੇਗ ਦਾ ਧਨੀ ਹੋਣ ਕਰ ਕੇ ਮੁਲਤਾਨ ਦੀਆਂ ਲੜਾਈਆਂ ਵਿੱਚ ਸੂਰਮਗਤੀ ਦਿਖਾਉਣ ਕਰ ਕੇ ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ 12 ਮਾਰਚ 1816 ਨੂੰ 'ਹੀਰਿਆਂ ਜੜਤ ਅੰਗੂਠੀ' ਬਖਸ਼ੀ ਸੀ। ਇਨ੍ਹਾਂ ਦਾ ਪਰਵਾਰ ਪਹਿਲਾਂ ਜੈਸਲਮੇਰ ਰਹਿੰਦਾ ਸੀ। ਫਿਰ ਇਹ ਫੂਲ ਮਹਿਰਾਜ ਦੇ ਪਿੰਡ ਆ ਵਸੇ। ਕੁਝ ਚਿਰ ਮਗਰੋਂ ਕਾਉਂਕੇ ਪਿੰਡ ਨਜ਼ਦੀਕ ਜਗਰਾਉਂ ਰਹਿਣ ਲੱਗੇ। ਇਸ ਪਿੱਛੋਂ ਅੰਮ੍ਰਿਤਸਰ ਵਿੱਖੇ 3 ਮੰਜਲਾ ਮਕਾਨ ਉਸਾਰਿਆ ਜੋ ਅਟਾਰੀ ਨਾਮ ਨਾਲ ਪ੍ਰਸਿੱਧ ਹੋ ਗਿਆ। ਅੱਜ ਕਲ੍ਹ ਭਾਰਤ-ਪਾਕਿਸਤਾਨ ਦੀ ਹੱਦ 'ਤੇ ਅਟਾਰੀ ਵਾਲ਼ਾ ਬਾਰਡਰ ਦੁਨੀਆਂ ਦੇ ਨਕਸ਼ੇ 'ਤੇ ਹੈ।

28 ਦਸੰਬਰ 1845 ਨੂੰ ਸਰਦਾਰ ਸ਼ਾਮ ਸਿੰਘ ਪੰਥ ਦਾ ਸਵੈਮਾਨ ਆਨ ਤੇ ਸ਼ਾਨ ਬਰਕਰਾਰ ਰੱਖਣ ਲਈ ਸੀਸ ਤਲੀ 'ਤੇ ਰੱਖ ਕੇ ਸਤਲੁਜ ਕੰਢੇ ਸਿੱਖ ਫ਼ੌਜ 'ਚ ਆ ਸ਼ਾਮਲ ਹੋਇਆ। ਸਿੰਘਾਂ ਨੇ 6 ਜਨਵਰੀ 1846 ਨੂੰ ਬੇੜੀਆਂ ਦਾ ਪੁਲ ਤਿਆਰ ਕਰ ਕੇ ਸਤਲੁਜ ਦਰਿਆ ਪਾਰ ਕੀਤਾ। ਸਰਦਾਰ ਅਜੀਤ ਸਿੰਘ ਲਾਡੋਵਾਲੀਏ ਨਾਲ਼ ਮਿਲ ਕੇ ਸਰਦਾਰ ਰਣਜੋਧ ਸਿੰਘ ਨੇ 17 ਜਨਵਰੀ ਨੂੰ ਬਦੋਵਾਲ ਦਾ ਕਿਲ੍ਹਾ ਸਰ ਕਰ ਲਿਆ ਅਤੇ ਲੁਧਿਆਣੇ ਦੀ ਅੰਗ੍ਰੇਜ਼ ਛਾਉਣੀ ਦਾ ਵੀ ਕੁਝ ਹਿੱਸਾ ਸਾੜ ਦਿੱਤਾ। 21 ਜਨਵਰੀ 1846 ਨੂੰ ਸਿੱਖ ਫ਼ੌਜ ਦੀ ਹੈਨਰੀ ਸਮਿੱਥ ਦੇ ਸਿਪਾਹ-ਸਲਾਰਾਂ ਨਾਲ਼ ਟੱਕਰ ਹੋਈ ਅਤੇ ਉਨ੍ਹਾਂ ਦੇ ਦੰਦ ਖੱਟੇ ਕੀਤੇ। 28 ਜਨਵਰੀ 1846 ਨੂੰ ਆਲੀਵਾਲ ਦੇ ਮੁਕਾਮ 'ਤੇ ਦੋਹਾਂ ਫ਼ੌਜਾਂ ਦੀ ਭਾਰੀ ਟੱਕਰ ਹੋਈ। ਭਾਵੇਂ ਰਣਜੋਧ ਸਿੰਘ ਮੈਦਾਨ 'ਚੋਂ ਦੌੜ ਗਿਆ ਪਰ ਜਨਰਲ ਸਮਿੱਥ ਅਨੁਸਾਰ ਸਿੰਘ ਐਸੀ ਮਰਦਾਨਗੀ ਨਾਲ ਜੂਝੇ ਜੋ ਲਿਖਣ ਤੋਂ ਬਾਹਰਲੀ ਗੱਲ ਹੈ।

## ਸਿੰਘਾਂ ਦੀ ਬਹਾਦਰੀ

ਗੁਰੂ ਗੋਬਿੰਦ ਸਿੰਘ ਜੀ ਦੇ ਬਚਨਾ ਅਨੁਸਾਰ ਗੁਰੂ ਦਾ ਖ਼ਾਲਸਾ ਪਰਮਾਤਮਾ ਦੀ ਮੌਜ਼ ਨਾਲ਼ ਪਰਗਟ ਹੋਇਆ ਹੈ ਅਤੇ ਦੋਖੀਆਂ, ਦੁਸ਼ਟਾਂ ਤੇ ਪਾਪੀਆਂ ਦੀ ਸੁਧਾਈ ਲਈ ਇਹ ਮਾਨੋ ਪਰਮਾਤਮਾ ਦੀ ਫ਼ੌਜ ਹੈ। ਖ਼ਾਲਸੇ ਦੀ ਸਾਜ਼ਨਾ ਸਮੇਂ ਗੁਰੂ ਸਾਹਿਬ ਨੇ ਪੰਜ ਸਿੱਖਾਂ ਪਾਸੋਂ ਪਹਿਲਾਂ ਉਨ੍ਹਾਂ ਤੋਂ ਸੀਸ ਕਿਰਪਾਨ ਦੀ ਭੇਂਟ ਕਰਾਏ ਜਿਨ੍ਹਾਂ ਨੂੰ 'ਪੰਜ ਪਿਆਰਿਆਂ' ਨਾਲ ਯਾਦ ਕੀਤਾ ਜਾਂਦਾ ਹੈ। ਫਿਰ ਗੁਰੂ ਨਾਨਕ ਦੇਵ ਜੀ ਦਾ ਇੱਕ ਰੱਬ 'ਤੇ ਭਰੋਸਾ ਰੱਖਣ ਦਾ ਉਪਦੇਸ਼ ਦ੍ਰਿੜ ਕਰਾਇਆ। ਖੰਡੇ, ਗੁਰਬਾਣੀ ਅਤੇ ਪਾਣੀ ਨਾਲ਼ ਤਿਆਰ ਕੀਤੇ ਅੰਮ੍ਰਿਤ ਦੇ ਘੁੱਟ ਪਿਲਾ ਕੇ ਖ਼ਾਲਸੇ ਨੂੰ ਐਸਾ ਨਿਰਭੈ, ਨਿਡਰ ਅਤੇ ਨਿਰਮਲ ਬਣਾ ਦਿੱਤਾ ਕਿ ਉਹ ਹਰ ਸਮੇਂ ਮੌਤ ਨੂੰ ਮਖੌਲ ਕਰਦਾ ਹੈ।

ਸੱਯਦ ਗੁਲਾਮ ਜੀਲਾਨੀ ਮੁਲਤਾਨ ਦੀ ਜੰਗ ਜੋ 1818 ਵਿੱਚ ਹੋਈ ਅੰਦਰ ਸਿੰਘਾਂ ਦੀ ਲਾਸਾਨੀ ਕੁਰਬਾਨੀ ਬਾਰੇ ਲਿਖਦਾ ਹੈ ਕਿ ਮੇਰੀਆਂ ਅੱਖਾਂ ਸਾਮ੍ਹਣੇ ਤੋਪ ਦਾ ਪਹੀਆਂ ਟੁੱਟਣ 'ਤੇ ਵਾਰੀ ਵਾਰੀ ਸਿੰਘ ਉਸ ਹੇਠ ਮੋਢਾ ਦਿੰਦੇ ਤੇ ਚੱਲ ਰਹੇ ਗੋਲਿਆਂ ਦੇ ਨਾਲ ਹੀ ਮਰ ਮਿਟ ਜਾਂਦੇ ਸਨ। ਕਿਸੇ ਨੇ ਵੀ ਜਾਨ ਦੀ ਪ੍ਰਵਾਹ ਨਹੀਂ ਕੀਤੀ। ਉਹ ਅੱਗੇ ਲਿਖਦਾ ਹੈ ਕਿ ਇਨ੍ਹਾਂ ਸਿੰਘਾਂ ਅੰਦਰ ਕੌਮੀ ਪ੍ਰੇਮ ਤੇ ਕੁਰਬਾਨੀ ਦਾ ਚਾਅ ਦੇਖ ਮੇਰੇ ਮਨ ਅੰਦਰ ਵੀ ਇੰਵ ਮਰ ਮਿਟਣ ਦਾ ਚਾਅ ਚੜ੍ਹਿਆ ਪਰ ਮੈਂ ਅਜਿਹਾ ਕਰਨ ਤੋਂ ਇਸ ਲਈ ਹਟ ਗਿਆ ਕਿ ਸਿੰਘਾਂ ਦੀ ਐਸੀ ਕੁਰਬਾਨੀ ਲਿਖਣ ਤੋਂ ਬਿਨਾਂ ਸੰਸਾਰੀਆਂ ਨੂੰ ਕਿਵੇਂ ਪਤਾ ਲੱਗੇਗਾ।

ਜਨਰਲ ਸਮਿੱਥ ਅਲੀਵਾਲ ਵਿਖੇ 28 ਜਨਵਰੀ 1846 ਨੂੰ ਹੋਈ ਜੰਗ ਦੀ ਇੱਕ ਅਨੋਖੀ ਘਟਨਾ ਬਿਆਨ ਕਰਦਾ ਲਿਖਦਾ ਹੈ, ''ਇੱਕ ਸਿੰਘ ਇਕੱਲਾ ਹੀ ਤੋਪ ਨਾਲ਼ ਗੋਲਿਆਂ ਦਾ ਮੀਂਹ ਵਰਸਾਉਂਦਾ ਰਿਹਾ, ਉਸ ਨੂੰ ਬਥੇਰਾ ਆਖਿਆ ਕਿ ਉਹ ਦੌੜ ਜਾਏ ਪਰ ਉਸ ਨੇ ਅਜਿਹਾ ਕਰਨਾ ਸਵੀਕਾਰ ਨਾ ਕੀਤਾ ਤੇ ਸ਼ਹੀਦ ਹੋ ਗਿਆ''। ਇਸੇ ਤਰ੍ਹਾਂ ਕਪਤਾਨ ਹੰਬਲੇ ਆਪਣੇ ਰੋਜ਼ਨਾਮੇ ਵਿੱਚ ਸਿੱਖਾਂ ਦੀ ਬਹਾਦਰੀ ਬਾਰੇ ਲਿਖਦਾ ਹੈ, ''ਸਿੱਖ ਪਿਆਦਾ ਸਿਪਾਹੀ ਸਾਡੇ ਫ਼ੌਜੀ ਦੇ ਭਾਲੇ ਦੀ ਚੋਟ ਆਪਣੇ ਸਰੀਰ 'ਤੇ ਖਾਂਦਾ ਪਰ ਉਸ ਵਿੱਚ ਇਤਨਾ ਬਲ ਤੇ ਹੌਸਲਾ ਦੇਖਿਆ ਕਿ ਚੁਭੇ ਹੋਏ ਭਾਲੇ ਦੀ ਨੋਕ ਨੂੰ ਖਿੱਚ ਕੇ ਬਾਹਰ ਕੱਢਣ ਤੋਂ ਪਹਿਲਾਂ ਹੀ ਸਾਡੇ ਸਵਾਰ ਦਾ ਸਿਰ ਆਪਣੀ ਤਲਵਾਰ ਨਾਲ਼ ਉਡਾ ਦਿੰਦਾ। ਕਾਰਣ ਇਹ ਸੀ ਕਿ ਉਹ ਗੋਰੇ ਸਵਾਰ ਨੂੰ ਮਿਆਨ ਵਿੱਚੋਂ ਤੇਗ ਕੱਢਣ ਦਾ ਮੌਕਾ ਹੀ ਨਹੀਂ ਸੀ ਦਿੰਦਾ।

## ਗਦਾਰਾਂ ਦੀ ਗਦਾਰੀ, ਫਿਰੰਗੀ ਦੀ ਸਰਦਾਰੀ

ਸਭਰਾਵਾਂ ਦੀ ਜੰਗ ਸਮੇਂ ਸਿੱਖ ਫ਼ੌਜ਼ ਦੀ ਕਮਾਨ ਦੁਸ਼ਟ ਤਿਗੜੀ ਦੇ ਹੱਥ ਵਿੱਚ ਸੀ। ਤੇਜਾ ਸਿੰਘ (ਪ੍ਰਧਾਨ ਸੈਨਾਪਤੀ) ਪੂਰਬੀਆ ਸੀ, ਲਾਲ ਸਿੰਘ (ਵਜ਼ੀਰ) ਰੁਹਤਾਸ ਲਾਗੇ ਸੰਘੋਈ ਦਾ ਬ੍ਰਾਹਮਣ ਅਤੇ ਗੁਲਾਬ ਸਿੰਘ (ਆਰਜੀ ਪ੍ਰਧਾਨ ਮੰਤ੍ਰੀ) ਡੋਗਰਾ ਸੀ। ਖ਼ਾਲਸਾ ਫ਼ੌਜਾਂ ਦਾ ਸਭਰਾਵਾਂ ਦੀ ਜੰਗ ਪ੍ਰਤੀ ਮੁੱਖ ਮੰਤਵ ਫਿਰੰਗੀ ਨੂੰ ਪੰਜਾਬ ਦੀ ਧਰਤੀ 'ਤੇ ਕਾਬਜ਼ ਨਾ ਹੋਣ ਦੇਣਾ ਸੀ। ਅੰਗਰੇਜ਼ ਸਿੱਖ ਫ਼ੌਜ ਨਾਲ ਹੋਰ ਲੜਾਈ ਕਰਨ ਲਈ ਤਿਆਰ ਨਹੀਂ ਸਨ ਕਿਉਂਕਿ ਪਹਿਲੀਆਂ ਚਾਰ ਜੰਗਾਂ 'ਚ ਉਹ ਸਿੱਖਾਂ ਦਾ ਹੱਥ ਦੇਖ ਚੁੱਕੇ ਸਨ। ਇਤਿਹਾਸਕ ਤੱਥ ਦਰਸਾਉਂਦੇ ਹਨ ਕਿ ਗਵਰਨਰ ਜਰਨਲ ਲਾਰਡ ਹਾਰਡਿੰਗ ਨੇ ਤੇਜਾ ਸਿੰਘ ਨਾਲ ਰਾਬਤਾ ਕਾਇਮ ਕੀਤਾ। ਉਸ ਨੇ ਗੁਲਾਬ ਸਿੰਘ ਜੋ ਉਸ ਸਮੇਂ ਜੰਮੂ ਕਸ਼ਮੀਰ ਦੇ ਇਲਾਕੇ ਦਾ ਗਵਰਨਰ ਸੀ ਨੂੰ ਕਿਹਾ, ''ਅਸੀਂ ਲੜਾਈ ਦੇ ਹੱਕ ਵਿੱਚ ਨਹੀਂ ਹਾਂ। ਤੂੰ ਸਿੱਖਾਂ ਨੂੰ ਈਨ ਮੰਨਣ ਲਈ ਮਨਾ ਲੈ ਅਸੀਂ ਤੈਨੂੰ ਜੰਮੂ ਕਸ਼ਮੀਰ ਦੇ ਇਲਾਕੇ ਪੱਕੇ ਤੌਰ ਤੇ ਸੰਭਾਲ ਦਿਆਂਗੇ''। ਇਸ ਨੇ ਕਿਹਾ, ''ਸਿੱਖ ਕਦੇ ਵੀ ਈਨ ਨਹੀਂ ਮੰਨਣਗੇ ਅਤੇ ਨਾ ਹੀ ਤੁਹਾਨੂੰ ਪੰਜਾਬ ਦੀ ਧਰਤੀ 'ਤੇ ਪੈਰ ਰੱਖਣ ਦੇਣਗੇ''। ਰਾਜਾ ਗੁਲਾਬ ਸਿੰਘ ਨਾਲ਼ ਹਾਰਡਿੰਗ ਨੇ ਜੋ ਗੁਪਤ ਸਮਝੌਤਾ ਕੀਤਾ ਉਸ ਵਿੱਚ ਸ਼ਰਤਾਂ ਇਹ ਸਨ:

1) ਸਿੱਖਾਂ ਦੀਆਂ ਫ਼ੌਜਾਂ 'ਤੇ ਅੰਗ੍ਰੇਜ਼ੀ ਫ਼ੌਜਾਂ ਹਮਲਾ ਕਰਨਗੀਆਂ।
2) ਹਾਰੀ ਹੋਈ ਸਿੱਖ ਫ਼ੌਜ ਨੂੰ ਉਹਨਾਂ ਦੀ ਆਪਣੀ ਸਰਕਾਰ ਵੀ ਅਪਨਾਉਣ ਤੋਂ ਇਨਕਾਰ ਕਰੇਗੀ।
3) ਸਤਲੁਜ ਦੇ ਰਸਤੇ ਲਾਹੌਰ-ਪੁੱਜਣ ਵਿੱਚ ਅੰਗਰੇਜ਼ਾਂ ਨੂੰ ਕੋਈ ਰੁਕਾਵਟ ਨਹੀਂ ਆਏਗੀ ਤੇ ਲਾਹੌਰ ਵਲ ਜਾਂਦੀ ਸੜਕ ਅੰਗਰੇਜ਼ਾਂ ਲਈ ਖਾਲੀ ਛੱਡੀ ਜਾਵੇਗੀ।

ਕੈਪਟਨ ਜੇ.ਡੀ. ਕਨਿੰਘਮ ਨੇ ਆਪਣੀ ਕਿਤਾਬ 'ਹਿਸਟਰੀ ਆਫ਼ ਸਿਖਸ (History of Sikhs) ਵਿੱਚ ਇਸ ਗੁਪਤ ਸਮਝੌਤੇ ਦਾ ਖੁਲਾਸਾ ਕੀਤਾ ਸੀ। ਇਹ ਭੇਤ ਖੋਲ੍ਹਣ 'ਤੇ ਉਸ ਨੂੰ ਭਾਰੀ ਸਜ਼ਾ ਦਿੱਤੀ ਗਈ, ਨੌਕਰੀ ਤੋਂ ਕੱਢਿਆ ਗਿਆ ਜਿਸ ਗਮ ਕਾਰਨ ਉਹ ਅੰਬਾਲਾ ਛਾਉਣੀ ਵਿਖੇ ਮਰ ਗਿਆ।

ਡਾਕਟਰ ਕਿਰਪਾਲ ਸਿੰਘ 1964 ਵਿੱਚ ਜਦੋਂ ਇੰਗਲੈਂਡ ਗਏ ਤਾਂ ਉਹ ਮੇਜਰ ਸ਼ਾਰਟ ਦੀ ਸਹਾਇਤਾ ਨਾਲ ਪੈਸਨਹਾਰਟ ਪਹੁੰਚੇ ਜਿੱਥੇ ਲਾਰਡ ਹਾਰਡਿੰਗ ਦਾ ਘਰਾਣਾ ਰਹਿੰਦਾ ਹੈ। ਵਾਇਸਰਾਏ ਸਰ ਹੈਨਰੀ ਹਾਰਡਿੰਗ ਦਾ ਪੋਤਰਾ ਸਰ ਚਾਰਲਸ ਹਾਰਡਿੰਗ ਵੀ 1911 ਤੋਂ 1916 ਤੱਕ ਹਿੰਦੁਸਤਾਨ ਵਿੱਚ ਵਾਇਸਰਾਏ ਰਿਹਾ ਸੀ। ਹੈਲਨ ਲੇਡੀ ਹਾਰਡਿੰਗ ਜੋ ਹੈਨਰੀ ਹਾਰਡਿੰਗ ਦੀ ਨੂੰਹ ਸੀ ਉਸ ਨੇ ਹੈਨਰੀ ਹਾਰਡਿੰਗ ਦਾ ਰਿਕਾਰਡ ਸਾਂਭ ਕੇ ਰੱਖਿਆ ਹੋਇਆ ਸੀ। ਉਸ ਨੇ ਕਿਰਪਾਲ ਸਿੰਘ ਨੂੰ ਕਿਹਾ ਕਿ ਹੈਨਰੀ ਸਾਹਿਬ ਦੇ ਕੁਝ ਕਾਗਜ਼ ਕੈਨੇਡਾ ਵਿਖੇ ਮੈਕਗਿਲ ਯੂਨੀਵਰਸਿਟੀ ਵਿੱਚ ਵੀ ਸੁਰੱਖਿਅਤ ਪਏ ਹਨ ਕਿਉਂਕਿ ਕੁਝ ਪਰਵਾਰ ਕੈਨੇਡਾ ਚਲਿਆ ਗਿਆ ਸੀ।

ਹੈਨਰੀ ਹਾਰਡਿੰਗ ਦੇ ਪਰਵਾਰ ਕੋਲ ਅੰਗਰੇਜ਼ ਸਿੱਖ ਜੰਗ ਦੀਆਂ ਪਈਆਂ ਚਿੱਠੀਆਂ ਬਹੁਤ ਮਹੱਤਵ ਪੂਰਨ ਹਨ। ਹੈਨਰੀ ਹਾਰਡਿੰਗ ਨੇ ਗੁਲਾਬ ਸਿੰਘ ਨਾਲ਼ ਕੀਤੇ ਗੁਪਤ ਸਮਝੌਤੇ ਨੂੰ ਭਾਵੇਂ ਨਹੀਂ ਸੀ ਕਬੂਲਿਆ ਪਰ ਸਭਰਾਵਾਂ ਦੀ ਜੰਗ ਤੋਂ ਪਹਿਲਾਂ 10 ਫਰਵਰੀ 1846 ਦੇ ਇੱਕ ਪੱਤਰ ਵਿੱਚ ਉਸ ਨੇ ਆਪਣੀ ਪਤਨੀ ਨੂੰ ਲਿਖਿਆ ਸੀ, "ਮੈਨੂੰ ਰਾਜਾ ਗੁਲਾਬ ਸਿੰਘ ਤੋਂ ਸੰਦੇਸ਼ ਮਿਲਿਆ ਹੈ, ਜਿਸ ਹਾਲਤ ਵਿੱਚ ਪਲਟਾਉ ਆਉਣ ਦੀ ਸੰਭਾਵਨਾ ਹੈ।"

ਹੈਨਰੀ ਹਾਰਡਿੰਗ ਨਾਲ਼ ਗੁਲਾਬ ਸਿੰਘ ਇੱਕ ਸਾਲ ਤੋਂ ਚਿੱਠੀ ਪੱਤਰ ਕਰਦਾ ਰਹਿੰਦਾ ਸੀ। ਗੁਲਾਬ ਸਿੰਘ ਦੀ ਇੱਕ ਚਿੱਠੀ ਜੋ 3 ਸਤੰਬਰ 1845 ਨੂੰ ਲਿਖੀ ਗਈ ਵਿੱਚ ਹਾਰਡਿੰਗ ਲਿਖਦਾ ਹੈ ਕਿ ਗੁਲਾਬ ਸਿੰਘ ਸਿੱਖ ਫ਼ੌਜ 'ਚ ਫੁੱਟ ਪਾਉਣ ਅਤੇ ਜਿੰਦਾਂ ਦੇ ਪੂਰੀ ਤਰ੍ਹਾਂ ਵਿਰੁੱਧ ਹੈ। 19 ਫਰਵਰੀ 1846 ਦੀ ਚਿੱਠੀ ਵਿੱਚ ਉਸ ਨੇ ਲਿਖਿਆ ਕਿ ਏਸ਼ੀਆ ਦਾ ਸਭ ਤੋਂ ਵੱਡਾ ਮਕਾਰ ਵਜ਼ੀਰ ਮੇਰੇ ਕੈਂਪ ਨਾਲ ਹੈ। ਗੁਲਾਬ ਸਿੰਘ ਨੇ ਭਰੋਸਾ ਦਿੱਤਾ ਹੈ ਕਿ ਜਿਤਨਾਂ ਚਿਰ ਤੁਹਾਡੀਆਂ ਤੋਪਾਂ ਅਤੇ ਲੜਾਈ ਦਾ ਸਾਜੋ ਸਮਾਨ ਨਹੀਂ ਪਹੁੰਚਦਾ ਮੈਂ ਸਿੱਖ ਫ਼ੌਜ ਨੂੰ ਲੜਾਈ ਕਰਨ ਤੋਂ ਰੋਕੀ ਰੱਖਾਂਗਾ। ਨਾਲ ਹੀ ਲੜਾਈ ਸਮੇਂ ਮੈਂ ਸਿੱਖ ਫ਼ੌਜ ਨੂੰ ਲੋੜੀਂਦਾ ਗੋਲ਼ੀ ਸਿੱਕਾ ਅਤੇ ਰਾਸ਼ਨ ਵਗੈਰਾ ਨਹੀਂ ਭੇਜਾਂਗਾ"। ਲਾਰਡ ਲਾਰੰਸ ਨੇ ਲਿਖਤੀ ਰੂਪ ਵਿੱਚ ਗੁਲਾਬ ਸਿੰਘ ਨੂੰ ਇਕਰਾਰਨਾਮਾ ਦਿੱਤਾ ਕਿ ਜਿੱਤ ਉਪਰੰਤ ਅਸੀਂ ਤੈਨੂੰ ਕਸ਼ਮੀਰ ਦਾ ਇਲਾਕਾ ਪੱਕੇ ਤੌਰ ਤੇ ਇਨਾਮ ਵਜੋਂ ਦੇਵਾਂਗੇ। ਗੁਲਾਬ ਸਿੰਘ ਦੀ ਇਸ ਭੈੜੀ ਨੀਤੀ ਬਾਰੇ ਹੈਨਰੀ ਹੈਲਵਾਕ ਦਾ ਕਥਨ ਹੈ ਕਿ ਜੇ ਕਿਸੇ ਮੁੱਸਵਰ (Artist) ਨੇ ਏਸ਼ਿਆਈ

ਸਾਜਸ਼ਾਂ ਤੇ ਗੋਂਦਾਂ ਦੀ ਮਕਾਰੀ ਭਰੀ ਤਸਵੀਰ ਬਣਾਉਂਣੀ ਹੋਵੇ ਤਾਂ ਗੁਲਾਬੇ ਨੂੰ ਵੇਖ ਕੇ ਫਿਰ ਖਿਆਲੀ ਢਾਂਚੇ ਨੂੰ ਕਲਪਣ ਦੀ ਜ਼ਰੂਰਤ ਨਹੀਂ ਰਹਿ ਜਾਂਦੀ। ਕੈਪਟਨ ਮੂਰੇ 'History of India' ਵਿੱਚ ਦਰਜ਼ ਕਰਦਾ ਹੈ, ''ਸਭਰਾਵਾਂ ਦੀ ਲੜਾਈ ਤੋਂ ਪਹਿਲਾਂ ਦੋਹਾਂ ਪਾਸਿਆਂ ਦੇ ਜਰਨੈਲਾਂ ਵਲੋਂ ਅਜਿਹਾ ਘਟੀਆ ਅਤੇ ਸ਼ਰਮਨਾਕ ਸਮਝੌਤਾ ਦੁਨੀਆਂ ਦੇ ਇਤਿਹਾਸ ਵਿੱਚ ਪਹਿਲਾਂ ਕਦੇ ਨਹੀਂ ਹੋਇਆ ਸੀ। ਇਸ ਸਮਝੌਤੇ ਤੋਂ ਪਤਾ ਲਗਦਾ ਹੈ ਕਿ ਹਿੰਦੁਸਤਾਨ ਵਿੱਚ ਅੰਗਰੇਜ਼ੀ ਰਾਜ ਕਿਸ ਨਿਵਾਣ ਤੱਕ ਡਿੱਗ ਪਿਆ ਹੈ''।

## ਸਭਰਾਵਾਂ ਦੀ ਜੰਗ

ਇੰਞ ਗੁਲਾਬ ਸਿੰਘ ਜੁੰਡਲੀ ਨੇ ਸਿੱਖ ਫ਼ੌਜ ਨੂੰ ਧੋਖਾ ਦੇ ਕੇ ਫਿਰੰਗੀ ਨੂੰ ਸਭਰਾਵਾਂ ਦੀ ਜੰਗ ਜਿਤਾਉਣ ਲਈ ਕਿਹੜੀ  ਕਿਹੜੀ ਕਰਤੂਤ ਕੀਤੀ। ਇਹਨਾਂ ਨੇ ਮਿਸਰ ਲਾਲ ਸਿੰਘ ਰਾਹੀਂ ਆਪਣੀ ਫ਼ੌਜੀ ਕਾਰਵਾਈ ਦੀ ਵਿਉਂਤ ਦਾ ਨਕਸ਼ਾ ਫਿਰੰਗੀ ਨੂੰ 8 ਫਰਵਰੀ ਦੇ ਦਿਨ ਮੁਨਸ਼ੀ ਸ਼ੱਮਸਦੀਨ ਕਸੂਰੀ ਦੇ ਹੱਥ ਭੇਜ ਦਿੱਤਾ ਸੀ। 10 ਫਰਵਰੀ ਨੂੰ ਸਭਰਾਵਾਂ ਵਿਖੇ ਗਹਿਗੱਚ ਲੜਾਈ ਸ਼ੁਰੂ ਹੋ ਗਈ। ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਜਿਨ੍ਹਾਂ ਦਾ ਬੁਢੇਪੇ ਕਾਰਨ ਦਾੜ੍ਹਾ ਚਿੱਟਾ ਸੀ ਨੇ ਅੰਮ੍ਰਿਤ ਵੇਲੇ ਇਸ਼ਨਾਨ ਪਾਨ ਕਰ ਕੇ, ਚਿੱਟਾ ਬਾਣਾ ਪਹਿਨ, ਗੁਰਬਾਣੀ ਉਚਾਰ ਕੇ ਗੁਰੂ ਅੱਗੇ ਜੋਦੜੀ ਕਰ, ਚਿੱਟੀ ਘੋੜੀ 'ਤੇ ਸ਼ਸਤਰਾਂ ਸਮੇਤ ਸਵਾਰ ਹੋ ਜੰਗ ਵਿੱਚ ਜੂਝੇ। ਜਦੋਂ ਗਦਾਰਾਂ ਲਾਲ ਸਿੰਘ ਤੇ ਤੇਜਾ ਸਿੰਘ ਨੇ ਅਟਾਰੀਵਾਲ਼ੇ ਨੂੰ ਜੰਗ ਦੀ ਅਗਵਾਈ ਕਰਦਾ ਵੇਖਿਆ ਤਾਂ ਇਨ੍ਹਾਂ ਦੇ ਰੰਗ ਪੀਲੇ ਪੈ ਗਏ ਅਤੇ ਸਾਹ ਸੁੱਕ ਗਏ। ਜੰਗ ਸ਼ੁਰੂ ਹੋਣ ਤੋਂ ਪਹਿਲਾਂ ਇਨ੍ਹਾਂ ਗਦਾਰਾਂ ਨੇ ਅਟਾਰੀਵਾਲੇ  ਨੂੰ ਵੀ ਲਲਚਾਉਣ ਦੀ ਕੋਸ਼ਿਸ਼ ਕੀਤੀ ਅਤੇ ਗੱਲਬਾਤ ਦੌਰਾਨ ਆਖਿਆ ਕਿ ਜੇਕਰ ਤੂੰ ਸਾਡਾ ਸਾਥ ਦੇਵੇਂ ਤਾਂ ਗੋਰੇ ਆਪਾਂ ਨੂੰ ਚੰਗੇ ਅਹੁਦੇ ਨਿਵਾਜ ਕੇ ਰਾਜ ਭਾਗ ਦੇ ਮਾਲਕ ਬਣਾ ਦੇਣਗੇ। ਪਰ ਸੂਰੇ ਨੇ ਇਨ੍ਹਾਂ ਦੀ ਸਲਾਹ ਕਬੂਲ ਨਾ ਕੀਤੀ।

ਅਟਾਰੀ ਵਾਲੇ ਦੇ ਜੰਗ ਵਿੱਚ ਸ਼ਾਮਲ ਹੋਣ ਨਾਲ ਸਿੰਘਾਂ ਦੇ ਹੌਸਲੇ ਬੁਲੰਦ ਹੋ ਗਏ। ਉਨ੍ਹਾਂ ਨਗਾਰਿਆਂ 'ਤੇ ਚੋਟਾਂ ਲਾ, 'ਬੋਲੇ ਸੋ ਨਿਹਾਲ' ਦੇ ਜੈਕਾਰੇ ਗਜਾ, ਤੋਪਾਂ ਦੇ ਗੋਲੇ ਵਰ੍ਹਾ ਫਿਰੰਗੀ ਦਾ ਐਸਾ ਘਾਣ ਕੀਤਾ ਕਿ ਉਨ੍ਹਾਂ ਦੇ ਹੋਸ਼ ਉੱਡ ਗਏ। ਸ਼ਾਹ ਮੁਹੰਮਦ ਦੇ ਬੋਲ ਹਨ:

*ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।*

ਸਰਦਾਰ ਸ਼ਾਮ ਸਿੰਘ ਨੇ ਸਿੱਖ ਫੌਜੀਆਂ ਨਾਲ਼ ਮਿਲ਼ ਕੇ ਐਸੇ ਆਹੂ ਲਾਹੇ ਕਿ ਫਿਰੰਗੀ ਦੇ ਦਲਾਂ 'ਚ ਕੁਰਲਾਹਟ  ਪੈ ਗਿਆ। ਮੇਵਾ ਸਿੰਘ ਅਤੇ ਮਾਖੇ ਨੇ ਐਸੀ

ਟੱਕਰ ਦਿੱਤੀ ਕਿ ਫਿਰੰਗੀ ਦੇ ਕੀਤੇ ਤਿੰਨ ਮਾਰੂ ਵਾਰ ਅਸਫ਼ਲ ਕਰ ਦਿੱਤੇ। ਸ਼ਾਮ ਸਿੰਘ ਅਟਾਰੀ ਵਾਲੇ ਨੇ ਜਨਰਲ ਡਿੱਕ ਉਪੱਰ ਐਸਾ ਪੇਚੀਦਾ ਵਾਰ ਕੀਤਾ ਤੇ ਉਹ ਸਦਾ ਲਈ ਜਹਾਨ ਤੋਂ ਚਲਿਆ ਗਿਆ? ਪਰ ਇਸ ਕੁਕੱੜਖੋਹੀ ਜੰਗ ਵਿੱਚ ਅੰਗ੍ਰੇਜ਼ ਸੈਨਕਾਂ ਨੇ ਸਰਦਾਰ ਨੂੰ ਚਾਰੋਂ ਤਰਫੋਂ ਘੇਰ ਕੇ ਗੋਲੀਆਂ ਦੀ ਐਸੀ ਬੁਛਾੜ ਕੀਤੀ ਕਿ ਉਹ 'ਅਤ ਹੀ ਰਣ ਮੇਂ ਤਬ ਜੂਝ ਮਰੋਂ' ਦੇ ਮਹਾਂ ਬੋਲਾਂ ਅਨੁਸਾਰ ਸ਼ਹੀਦੀ ਪਾ ਗਿਆ। ਇੰਵ ਸਿੱਖ ਰਾਜ ਦਾ ਬੁੱਢਾ ਜਰਨੈਲ ਅਨੇਕਾਂ ਫੱਟ ਖਾ ਕੇ ਲਾਸਾਨੀ ਕੁਰਬਾਨੀ ਦੇ ਗਿਆ। ਸ਼ਾਹ ਮੁਹੰਮਦ ਦੇ ਸ਼ਬਦ ਹਨ:

*ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ, ਬੰਨ੍ਹ ਸ਼ਸਤਰੀ ਜੋੜ ਵਿਛੋੜ ਸੁੱਟੇ।*

ਕਾਦਰਯਾਰ ਸਰਦਾਰ ਦੇ ਗੁਣ ਇੰਵ ਗਾਉਂਦਾ ਹੈ:

*ਫੇ-ਫ਼ੌਜ ਵਿੱਚ ਬਹੁਤ ਸਰਦਾਰ ਨਾਮੀਂ,*
*ਸਿਫ਼ਤ ਨਹੀਂ ਕਰ ਸਕਦਾ ਕੁਝ ਕਹਿਣ ਵਾਲਾ।*
*ਇਕ ਦੂਜੇ ਦਾ ਸਾਨੀ ਚਤਰਾਈ ਦੇ ਵਿੱਚ,*
*ਅਤੇ ਲੜਾਈ ਵਿੱਚ ਪਿਛਾਂਹ ਨਾ ਰਹਿਣ ਵਾਲਾ।*
*ਐਪਰ ਇੱਕ ਸਰਦਾਰ ਅਜੀਬ ਯਾਰੋ,*
*ਜ਼ਖ਼ਮ ਸਾਮ੍ਹਣੇ ਮੂੰਹ 'ਤੇ ਸਹਿਣ ਵਾਲਾ।*
*ਕਾਦਰਯਾਰ ਜਹਾਨ 'ਤੇ ਨਾਮ ਰੋਸ਼ਨ,*
*ਸ਼ਾਮ ਸਿੰਘ ਅਟਾਰੀ ਦਾ ਰਹਿਣ ਵਾਲਾ।*

ਕਨਿੰਘਮ ਅਨੁਸਾਰ ਸਿੱਖ ਫ਼ੌਜੀ ਇੱਕ ਇੱਕ ਇੰਚ ਜਗ੍ਹਾ ਲਈ ਲੜ ਤੇ ਮਰ ਰਹੇ ਸਨ। ਸਿੰਘਾਂ ਦੀ ਇੱਕ ਪਾਸੇ ਅੰਗਰੇਜ਼ਾਂ ਵਰਗੀ ਜਾਹਲ ਕੌਮ ਨਾਲ਼ ਟੱਕਰ ਸੀ ਅਤੇ ਦੂਜੇ ਪਾਸੇ ਕਮੀਨੇ ਹਿੰਦੁਸਤਾਨੀਆਂ ਅਤੇ ਗਦਾਰਾਂ ਨਾਲ਼ ਟੱਕਰ ਸੀ'।

ਗਦਾਰ ਅਤੇ ਮਕਾਰ ਆਗੂ ਗੁਲਾਬ ਸਿੰਘ ਨੇ ਬਰੂਦ ਦੀ ਥਾਂ ਸਰ੍ਹੋਂ ਭਰ ਕੇ ਭੇਜ ਦਿੱਤੀ ਅਤੇ ਰਾਸ਼ਨ ਪਾਣੀ ਵੀ ਨਾ ਪਹੁੰਚਦਾ ਕੀਤਾ। ਫਿਰ ਜਦੋਂ ਤੇਜਾ ਸਿੰਘ ਨੇ ਦੇਖਿਆ ਕਿ ਸਿੰਘਾਂ ਦੇ ਧਾਵਿਆਂ ਨਾਲ਼ ਫਿਰੰਗੀ ਦੇ ਪੈਰ ਹਿੱਲ ਚੁੱਕੇ ਹਨ ਤਾਂ ਉਹ ਆਪਣੇ ਦਲ ਦੀ ਫ਼ੌਜ ਲੈ ਕੇ ਕੇਵਲ ਮੈਦਾਨ 'ਚੋਂ ਦੌੜਿਆ ਹੀ ਨਹੀਂ ਸਗੋਂ ਜਾਂਦਾ ਹੋਇਆ ਜਾਲਮਾਨਾ ਰੁੱਚੀ ਕਾਰਨ ਬੇੜੀਆਂ ਨਾਲ ਬਣਿਆ ਪੁਲ਼ ਵੀ ਤੋੜ ਗਿਆ। ਇਸ ਤਰ੍ਹਾਂ ਇਹ ਆਪਣੀ ਗਦਾਰੀ ਦਾ ਪਿਆਲਾ ਨੱਕੋ ਨੱਕ ਭਰ ਗਿਆ। ਫਿਰੰਗੀ ਤੇ ਗਦਾਰਾਂ ਨੇ ਸਰਦਾਰ ਅਟਾਰੀ ਵਾਲੇ ਤੋਂ ਵਿਹੂਣੀ ਹੋਈ ਸਿੱਖ ਸੈਨਾ ਅਸਲੇ ਰਹਿਤ ਅਤੇ ਭੋਜਨ ਰਹਿਤ ਦਰਿਆ ਵੱਲ ਧਕੇਲ ਦਿੱਤੀ। ਸਿੰਘਾਂ ਨੇ ਤੇਗਾਂ ਲਹਿਰਾਉਂਦਿਆਂ ਬਚਾਅ ਲਈ ਜਦੋਂ ਪੁਲ਼ ਰਾਹੀਂ ਦੂਜੇ ਪਾਸੇ ਜਾਣ ਦਾ ਯਤਨ ਕੀਤਾ ਤਾਂ ਪੁਲ ਟੁੱਟਾ ਦੇਖ ਦਰਿਆ ਵਿੱਚ ਛਾਲਾਂ ਮਾਰ ਦਿੱਤੀਆਂ। ਕਿਸੇ ਵੀ ਯੋਧੇ ਨੇ ਜਾਨ ਬਚਾਉਣ

ਲਈ ਨਾ ਹਥਿਆਰ ਸੁੱਟੇ, ਨਾ ਫਿਰੰਗੀ ਦੀ ਈਨ ਮੰਨੀ ਅਤੇ ਨਾ ਹੀ ਕੋਈ ਉਨ੍ਹਾਂ ਦੇ ਹੱਥ ਆਇਆ। ਉਹ ਆਖਰੀ ਦਮ ਤੱਕ ਬਹਾਦਰੀ ਦੇ ਕਾਰਨਾਮੇ ਦਿਖਾਉਂਦੇ ਰਹੇ। ਆਖੀਰ ਸਤਲੁਜ ਦਰਿਆ ਵਿੱਚ ਛਾਲਾਂ ਮਾਰ ਦਿੱਤੀਆਂ। ਪਰ ਬੁੱਚੜ ਅੰਗਰੇਜ਼ ਫ਼ੌਜੀਆਂ ਨੇ ਪਾਣੀ ਵਿੱਚ ਰੁੜ੍ਹੇ ਜਾਂਦੇ ਸਿੱਖ ਸੈਨਿਕਾਂ 'ਤੇ ਮੀਂਹ ਵਾਂਗ ਗੋਲੀਆਂ ਦੀ ਬੁਛਾੜ ਕਰ ਕੇ 10,000 ਦੇ ਲਗ ਭਗ ਮੌਤ ਦੀ ਨੀਂਦ ਸੁਲਾਅ ਦਿੱਤੇ। ਦਰਿਆ ਦਾ ਪਾਣੀ ਖ਼ੂਨ ਨਾਲ਼ ਲਾਲ਼ ਕਰ ਦਿੱਤਾ।

ਪੀਅਰਸਨ 'ਹੀਰੋ ਆਫ਼ ਡੇਲ੍ਹੀ' ਵਿੱਚ ਲਿਖਦਾ ਹੈ ਕਿ ਅੰਗਰੇਜ਼ਾਂ ਦੀ ਹਾਰ ਇੱਕ ਵਾਰ ਫਿਰ ਜਿੱਤ ਵਿੱਚ ਬਦਲ ਗਈ। ਲਾਰਡ ਗਫ ਬ੍ਰਿਟਿਸ਼ ਪ੍ਰਧਾਨ ਮੰਤ੍ਰੀ ਲਾਰਡ ਪੀਲ ਨੂੰ ਇੱਕ ਰੀਪੋਰਟ ਵਿੱਚ ਲਿਖਦਾ ਹੈ, "ਇੱਕ ਕਮਾਂਡਰ ਇਨ-ਚੀਫ ਦੀ ਹੈਸੀਅਤ ਵਿੱਚ ਭਾਵੇਂ ਮੈਨੂੰ ਆਪਣੇ ਦੁਸ਼ਮਣ (ਸਿੱਖਾਂ) ਬਾਰੇ ਨਿੱਜੀ ਭਾਵਨਾਵਾਂ ਬਿਆਨ ਕਰਨ ਦੀ ਖੁੱਲ੍ਹ ਨਹੀਂ ਹੈ, ਪਰ ਫਿਰ ਵੀ ਮੈਂ ਤੁਹਾਨੂੰ ਇਹ ਦੱਸਣ ਤੋਂ ਨਹੀਂ ਰਹਿ ਸਕਦਾ ਕਿ ਸਿੱਖ ਫ਼ੌਜੀ ਨਿੱਜੀ ਤੌਰ 'ਤੇ ਅਤੇ ਸਮੂਹਕ ਤੌਰ 'ਤੇ ਮਹਾਨ ਨਾਇਕਾਂ ਦੀ ਤਰ੍ਹਾਂ ਜੂਝ ਰਹੇ ਸਨ। ਜੋ ਹਸ਼ਰ ਅਸੀਂ ਅਜਿਹੇ ਨਾਇਕਾਂ (ਸਿੱਖਾਂ) ਦਾ ਕੀਤਾ ਸੀ ਇੱਕ ਮਨੁੱਖ ਹੋਣ ਦੇ ਨਾਤੇ ਮੈਂ ਸ਼ਰਮਸ਼ਾਰ ਹੋਣੋ ਅਤੇ ਹੰਝੂ ਵਹਾਉਣ ਤੋਂ ਕਦੀ ਨਹੀਂ ਰੁਕਦਾ।" ਗਵਰਨਰ ਜਨਰਲ ਹਾਰਡਿੰਗ ਦਾ ਵੀ ਬਿਆਨ ਹੈ ਕਿ ਸਿੱਖ ਕੌਮ ਦੀ ਵਿਲੱਖਣਤਾ ਬਾਕੀ ਹਿੰਦੁਸਤਾਨੀਆਂ ਨਾਲ਼ੋਂ ਵੱਖਰੀ ਹੈ।

ਪਿਆਰਾ ਸਿੰਘ ਪਦਮ ਵਰਨਣ ਕਰਦੇ ਹਨ ਕਿ ਕਈ ਸਭਰਾਵਾਂ ਦੀ ਹਾਰ ਦਾ ਦੋਸ਼ ਜਿੰਦਾਂ ਦੇ ਜੁੰਮੇ ਲਾਉਂਦੇ ਹਨ ਕਿ ਉਸ ਨੇ ਆਪਣੇ ਭਾਈ ਦਾ ਬਦਲਾ ਲੈਣ ਲਈ ਇਹ ਸਭ ਕੁਝ ਕੀਤਾ। ਪਰ ਇਹ ਸਭ ਡੋਗਰਿਆਂ ਦਾ ਪ੍ਰਾਪੇਗੰਡਾ ਸੀ। ਕੀ ਰਾਣੀ ਜਿੰਦਾਂ ਇਹ ਨਹੀਂ ਸੀ ਜਾਣਦੀ ਕਿ ਸਿੱਖ ਫ਼ੌਜ ਦੀ ਤਬਾਹੀ ਦਾ ਅਰਥ ਉਸ ਦੇ ਪੁੱਤਰ ਦਲੀਪ ਸਿੰਘ ਦੇ ਰਾਜ ਦੀ ਤਬਾਹੀ ਹੈ? ਤੇ ਉਸ ਦੀ ਆਪਣੀ ਤਬਾਹੀ ਹੈ?

ਸੋਹਣ ਸਿੰਘ ਸੀਤਲ ਨੇ ਵੀ ਇਸ ਗੱਲ ਦੀ ਪ੍ਰੋੜ੍ਹਤਾ ਕੀਤੀ ਹੈ ਕਿ ਮਿਸਰ ਲਾਲ ਸਿੰਘ ਤੇ ਤੇਜਾ ਸਿੰਘ ਨੇ ਆਪਣੀ ਕੌਮੀ ਗਦਾਰੀ ਦੇ ਉਲਾਹਮੇ ਮਹਾਰਾਣੀ ਜਿੰਦ ਕੌਰ ਦੇ ਸਿਰ ਮੜ੍ਹੇ। ਉਹ ਨੂੰ ਬਦਨਾਮ ਕਰਨ 'ਚ ਕੋਈ ਕਸਰ ਨਾ ਛੱਡੀ। ਉਦੋਂ ਦੀਆਂ ਉਡਾਈਆਂ ਗਈਆਂ ਝੂਠੀਆਂ ਗੱਲਾਂ ਅਤੇ ਅਫ਼ਵਾਹਾਂ ਅਜੇ ਤੱਕ ਅਨਪੜ੍ਹ ਤੇ ਇਤਿਹਾਸ ਤੋਂ ਅਨਜਾਣ ਲੋਕਾਂ ਵਿੱਚ ਪ੍ਰਚੱਲਤ ਹਨ।

## ਸਿੱਖ ਰਾਜ 'ਤੇ ਫਿਰੰਗੀ ਦਾ ਕਬਜਾ

ਫਿਰੰਗੀ ਫ਼ੌਜਾਂ ਸਤਲੁਜ ਪਾਰ ਕਰ ਕੇ 15 ਫਰਵਰੀ 1846 ਨੂੰ ਕਸੂਰ ਜਾ ਬੈਠੀਆਂ। 15 ਫਰਵਰੀ ਨੂੰ ਗੁਲਾਬ ਸਿੰਘ ਕਸੂਰ ਪਹੁੰਚਿਆ ਅਤੇ ਸਭਰਾਵਾਂ ਦੀ

ਜੰਗ ਤੋਂ ਪਹਿਲਾਂ ਕੀਤੇ ਵਾਅਦਿਆਂ ਬਾਰੇ ਗੱਲਬਾਤ ਕੀਤੀ। ਲਾਰਡ ਹਾਰਡਿੰਗ ਨੇ ਕਿਹਾ, "ਸਾਰੀਆਂ ਸ਼ਰਤਾਂ ਲਾਹੌਰ ਪਹੁੰਚ ਕੇ ਤੈਅ ਕੀਤੀਆਂ ਜਾਣਗੀਆਂ।" 20 ਫਰਵਰੀ 1846 ਨੂੰ ਅੰਗਰੇਜ਼ ਫ਼ੌਜਾਂ ਧੌਂਸੇ ਵਜਾਉਂਦੀਆਂ, ਮਾਰੋ ਮਾਰ ਕਰਦੀਆਂ ਅਤੇ ਖੁਸ਼ੀ ਪ੍ਰਗਟਾਉਂਦੀਆਂ ਲਾਹੌਰ ਪਹੁੰਚ ਗਈਆਂ। ਸ਼ਾਹ ਮੁਹੰਮਦ ਅੰਗਰੇਜ਼ਾਂ ਦੇ ਲਾਹੌਰ ਵੜਨ ਦਾ ਜ਼ਿਕਰ ਇਉਂ ਕਰਦਾ ਹੈ।

*ਪੁਲ ਬੱਧਾ ਫਰੰਗੀ ਖ਼ਬਰ ਸੁਣ ਕੇ,*
*ਲਾਂਘੇ ਪਾਏ ਨੀ ਵਿੱਚ ਪਲਕਾਰੀਆਂ ਦੇ।*
*ਆਏ ਸ਼ਹਿਰ ਲਾਹੌਰ ਨੂੰ ਖੁਸ਼ੀ ਕਰਦੇ,*
*ਵਜਦੇ ਵਾਜਿਆਂ ਨਾਲ ਨਗਾਰਿਆਂ ਦੇ*
*ਸਾਂਭ ਲਏ ਸਰਕਾਰ ਦੇ ਸਿਲੇਖਾਨੇ,*
*ਵਾਲੀ ਬਣੇ ਨੀ ਰਾਜ ਦੁਲਾਰਿਆਂ ਦੇ।*
*ਸ਼ਾਹ ਮੁਹੰਮਦਾ ਫੇੜ ਸੀ ਵਿਰਲਿਆਂ ਦੀ,*
*ਸੋਈ ਪੇਸ਼ ਆਈ ਸਿੰਘਾਂ ਸਾਰਿਆਂ ਦੇ।*

ਤਕੜੇ ਦਾ ਸਤੀਂ ਵੀਹੀਂ ਸੌ ਹੁੰਦਾ ਹੈ। ਉਸ ਦੀ ਮਾਰੂ ਰੁੱਚੀ ਭਾਰੀ ਹੋ ਜਾਂਦੀ ਹੈ। ਲਾਰਡ ਹਾਰਡਿੰਗ ਨੇ 9 ਮਾਰਚ 1846 ਨੂੰ ਇੱਕ ਅਹਿਦਨਾਮਾ (Treaty) ਤਿਆਰ ਕੀਤਾ ਜਿਸ ਵਿੱਚ ਲਿਖਿਆ ਗਿਆ, "ਸਤਲੁਜ ਅਤੇ ਬਿਆਸ ਦੇ ਵਿਚਕਾਰਲਾ ਇਲਾਕਾ ਕੰਪਨੀ ਦਾ ਹੋਵੇਗਾ; ਜੰਗ ਵਿੱਚ ਵਰਤੀਆਂ 36 ਤੋਪਾਂ ਕੰਪਨੀ ਨੂੰ ਦਿੱਤੀਆਂ ਜਾਣਗੀਆਂ; ਖਾਲਸਾ ਦਰਬਾਰ ਅੰਗਰੇਜ਼ੀ ਸਰਕਾਰ ਦੀ ਅਗਿਆ ਬਿਨਾ ਆਪਣਾ ਇਲਾਕਾ ਘਟਾ ਵਧਾ ਨਹੀਂ ਸਕੇਗਾ; ਗੁਲਾਬ ਸਿੰਘ ਨੂੰ ਜੰਮੂ ਦਾ ਖੁਦਮੁਖਤਿਆਰ ਰਾਜਾ ਮੰਨਣਾ ਪਵੇਗਾ; ਅੱਗੋਂ ਲਈ ਫ਼ੌਜ ਦੀ ਭਰਤੀ ਅੰਗ੍ਰੇਜ਼ ਅਫ਼ਸਰਾਂ ਦੀ ਸਲਾਹ ਨਾਲ਼ ਕੀਤੀ ਜਾਵੇਗੀ, ਮਹਾਰਾਜਾ ਬਾਗੀ ਫ਼ੌਜੀਆਂ ਨੂੰ ਕੱਢ ਕੇਵਲ 20 ਹਜਾਰ ਫ਼ੌਜ ਹੀ ਰੱਖ ਸਕੇਗਾ। 11 ਮਾਰਚ ਨੂੰ ਇੱਕ ਹੋਰ ਸੰਧੀ-ਪੱਤ੍ਰ ਰਾਹੀਂ ਚਤਰਾਈ ਵਰਤ ਕੇ ਅੰਗ੍ਰੇਜ਼ ਫ਼ੌਜ ਲਾਹੌਰ ਦਰਬਾਰ ਦੀ ਰਾਖੀ ਲਈ ਬਿਠਾ ਦਿੱਤੀ। ਇੰਞ ਸਿੱਖ ਰਾਜ ਖ਼ਤਮ ਹੋ ਗਿਆ ਅਤੇ ਅੰਗ੍ਰੇਜ਼ ਪੰਜਾਬ ਦੇ ਮਾਲਕ ਬਣ ਗਏ। ਗਦਾਰਾਂ ਦੀਆਂ ਅੱਖਾਂ ਪੂੰਝਣ ਲਈ ਹੈਨਰੀ ਲਾਰੰਸ ਦੇ ਪ੍ਰਬੰਧ ਹੇਠ ਇੱਕ ਰਾਜ ਪ੍ਰਬੰਧਕ ਕੌਂਸਲ ਦਾ ਗਠਨ ਕੀਤਾ ਜਿਸ ਵਿੱਚ ਲਾਲ ਸਿੰਘ ਵਜ਼ੀਰ ਤੇ ਤੇਜਾ ਸਿੰਘ ਸੈਨਾਪਤੀ ਬਣਾਇਆ। ਮਹਾਰਾਣੀ ਜਿੰਦਾਂ ਨੂੰ ਮਹਾਰਾਜਾ ਦਲੀਪ ਸਿੰਘ ਦਾ ਮੁਖਤਿਆਰ ਮੰਨ ਕੇ ਡੇਢ ਲੱਖ ਰੁਪਿਆ ਦੇਣਾ ਮਨਜ਼ੂਰ ਕੀਤਾ ਗਿਆ।

ਪਹਿਲੀ ਐਂਗਲੋ ਸਿੱਖ ਜੰਗ (First Anglo Sikh War) ਪਿੱਛੋਂ ਹੈਨਰੀ ਲਾਰੰਸ ਲਾਹੌਰ ਦਰਬਾਰ ਦਾ ਪੂਰਨ ਕਰਤਾ ਧਰਤਾ ਬਣ ਗਿਆ। ਇਸ ਦੇ ਹੱਥ ਵਿੱਚ

ਤਾਕਤ ਆਉਣ ਕਰ ਕੇ ਇਹ ਮਨਮਾਨੀਆਂ 'ਤੇ ਉੱਤਰ ਆਇਆ। ਲਾਹੌਰ ਦਰਬਾਰ 'ਤੇ ਕਬਜਾ ਕਰਨ ਉਪਰੰਤ ਇਸ ਨੇ ਧੱਕੇ ਨਾਲ਼ ਦਲੀਪ ਸਿੰਘ ਨੂੰ ਜਿੰਦਾਂ ਤੋਂ ਵਿਛੋੜ ਦਿੱਤਾ। ਇਸ ਨੇ ਇੱਕ ਵਾਰ ਮਹਾਰਾਣੀ ਜਿੰਦਾਂ ਨੂੰ ਵਾਲਾਂ ਤੋਂ ਪਕੜ ਕੇ ਵੀ ਘੜੀਸਿਆ। ਦਲੀਪ ਸਿੰਘ ਦੀ ਰਖਵਾਲੀ ਮਿਸਟਰ ਲਾਗਨ ਨੂੰ ਸੌਂਪ ਦਿੱਤੀ। ਅਣਭੋਲ ਬਾਲਕ ਦਲੀਪ ਸਿੰਘ ਦਾ ਪਾਲਨ-ਪੋਸ਼ਣ ਈਸਾਈ ਮੱਤ ਦੇ ਢੰਗਾਂ ਅਨੁਸਾਰ ਸ਼ੁਰੂ ਕਰਾ ਦਿੱਤਾ। ਇਸ ਲਾਗਨ ਨੇ ਦਲੀਪ ਸਿੰਘ ਦੇ ਮਨ ਵਿੱਚ ਇਹ ਅਹਿਸਾਸ ਕਰਾਉਣਾ ਸ਼ੁਰੂ ਕਰ ਦਿੱਤਾ ਕਿ ਈਸਾਈ ਮੱਤ ਦਾ ਧਰਮ ਅਤੇ ਸੱਭਿਆਚਾਰ ਸਿੱਖ ਮੱਤ ਨਾਲੋਂ ਚੰਗਾ ਅਤੇ ਸਦਾਚਾਰੀ ਹੈ। ਮਹਾਰਾਜੇ ਨੂੰ ਪੰਜਾਬੀ, ਗੁਰਮੁਖੀ, ਉਰਦੂ ਆਦਿ ਦੀ ਬਜਾਏ ਅੰਗਰੇਜ਼ੀ ਪੜ੍ਹਾਉਣੀ ਸ਼ੁਰੂ ਕਰ ਦਿੱਤੀ। ਆਖੀਰ ਇਸ ਦਾ ਧਰਮ ਤਬਦੀਲ ਕਰ ਕੇ ਈਸਾਈ ਬਣਾ ਦਿੱਤਾ।

# ਅਧਿਆਇ 3

## ਰਾਣੀ ਜਿੰਦਾਂ ਨੂੰ ਕੈਦੀ ਬਣਾ ਕੇ ਦੇਸ਼-ਨਿਕਾਲਾ ਦੇਣਾ

ਫਿਰੰਗੀ ਫ਼ੌਜ ਲਾਹੌਰ ਦਰਬਾਰ ਦੀ ਰਾਖੀ ਲਈ ਬਠਾਉਣ ਕਰ ਕੇ ਚਾਰੇ ਪਾਸੇ ਗਮ ਦੀ ਲਹਿਰ ਸੀ। ਜਿੰਦਾਂ ਦੀਆਂ ਹੁਸੀਨ ਅੱਖਾਂ ਗੁੱਸੇ ਵਿੱਚ ਲਾਲ ਸਨ। ਉਹ ਹਰ ਰੋਜ਼ ਦੇ ਨਗਾਰਿਆਂ ਦੇ ਨਜ਼ਾਰੇ, ਚਹਿਲ-ਪਹਿਲ, ਅਟਕ-ਮਟਕ ਅਤੇ ਰੌਣਕਾਂ ਤੋਂ ਦੂਰ ਸੀ। ਖ਼ਾਲਸਾ ਸੈਨਿਕ ਸ਼ਾਹਦਰੇ 'ਚ ਕੈਦ ਸਨ। ਗੱਲ ਕੀ ਪੰਜਾਬ ਨਿਤਾਣਾ ਅਤੇ ਤਾਬੇਦਾਰ ਹੋ ਗਿਆ ਸੀ। ਚਲਾਕ ਅਤੇ ਸਾਜਸੀ ਸਰ ਹੈਨਰੀ ਹਾਰਡਿੰਗ ਨੇ 16 ਦਸੰਬਰ 1846 ਨੂੰ ਭਰੋਵਾਲ ਵਿਖੇ ਇੱਕ ਹੋਰ ਅਹਿਦਨਾਮਾ ਜਾਰੀ ਕੀਤਾ। ਇਸ ਅਨੁਸਾਰ ਅੰਗ੍ਰੇਜ਼ ਫ਼ੌਜ ਜਿਸ ਨੇ ਪਹਿਲੀ ਸੰਧੀ ਅਨੁਸਾਰ ਇੱਕ ਸਾਲ ਬਾਅਦ ਚਲੇ ਜਾਣਾ ਸੀ ਸਦਾ ਲਈ ਪੱਕੀ ਠਹਿਰਾ ਦਿੱਤੀ। ਹਰ ਮਹਿਕਮੇ ਦੇ ਕੰਮ ਵਿੱਚ ਅੰਗ੍ਰੇਜ਼ ਅਫ਼ਸਰ ਨੂੰ ਪੂਰੇ ਅਧਿਕਾਰ ਦਿੱਤੇ ਗਏ, ਉਹ ਖ਼ਾਲਸਾ ਰਾਜ ਦੇ ਕਿਸੇ ਕਿਲ੍ਹੇ 'ਤੇ ਕਬਜ਼ਾ ਕਰ ਸਕਦਾ ਸੀ। ਲਾਹੌਰ ਦਰਬਾਰ ਅੰਗ੍ਰੇਜ਼ੀ ਫ਼ੌਜ ਦੇ ਖਰਚ ਲਈ 22 ਲੱਖ ਰੁਪਏ ਸਲਾਨਾ ਦੇਵੇਗਾ। ਮਹਾਰਾਣੀ ਜਿੰਦਾਂ ਨੂੰ ਡੇਢ ਲੱਖ ਰੁਪਏ ਸਾਲਾਨਾ 4 ਸਤੰਬਰ 1854 ਤੱਕ ਜਦੋਂ ਮਹਾਰਾਜਾ ਦਲੀਪ ਸਿੰਘ 16 ਸਾਲ ਦਾ ਹੋ ਜਾਵੇਗਾ ਹੀ ਮਿਲੇਗਾ। ਹੈਨਰੀ ਲਾਰੰਸ ਨੂੰ ਮਹਾਰਾਜੇ ਦਾ ਰੈਜ਼ੀਡੈਂਟ ਬਣਾ ਦਿੱਤਾ ਅਤੇ ਜਿੰਦਾਂ ਦੇ ਸਭ ਅਧਿਕਾਰ ਖ਼ਤਮ ਕਰ ਦਿੱਤੇ। ਇਸ ਲਾਰੰਸ ਦੇ ਸ਼ਬਦ ਸਨ, "ਮੈਂ ਇਨ੍ਹਾਂ ਹਲ ਵਾਹ ਪੰਜਾਬੀ ਸਰਦਾਰਾਂ ਤੋਂ ਤਲਵਾਰ ਖੋਹ ਕੇ ਮੁੜ ਹਲ ਦੀ ਜੰਘੀ ਫੜਾਉਣੀ ਹੈ। ਇਹ ਆਪਣੇ ਆਪ ਨੂੰ ਪੰਜਾਬ ਦਾ ਬਾਦਸ਼ਾਹ ਕਹਾਉਂਦਾ ਸੀ। ਇਸ ਹੰਕਾਰੀ ਲਾਰੰਸ ਨੂੰ 1857 ਦੇ ਗਦਰ ਸਮੇਂ ਸਿੰਘਾਂ ਨੇ ਲਖਨਊ ਵਿਖੇ ਮਾਰ ਦਿੱਤਾ ਸੀ ਕਿਉਂਕਿ ਇਸ ਨੇ ਮਹਾਰਾਣੀ ਨੂੰ ਬੜਾ ਤੰਗ ਕੀਤਾ ਸੀ। ਇਸ ਅਹਿਦਨਾਮੇ ਮੁਤਾਬਕ ਤੇਜਾ ਸਿੰਘ, ਸ਼ੇਰ ਸਿੰਘ ਅਟਾਰੀ, ਦੀਵਾਨ ਦੀਨਾ ਨਾਥ, ਫਕੀਰ ਨੂਰਉਦੀਨ, ਰਣਜੋਧ ਸਿੰਘ ਮਜੀਠੀਆ, ਭਾਈ ਨਿਧਾਨ ਸਿੰਘ, ਅਤਰ ਸਿੰਘ ਕਾਲੇਵਾਲ਼ਾ ਅਤੇ ਸ਼ਮਸ਼ੇਰ ਸਿੰਘ ਸੰਧਾਵਾਲੀਆ ਦੀ ਕੌਂਸਲ ਬਣਾਈ ਗਈ। ਇਹ ਕੌਂਸਲ ਖ਼ਾਲਸਾ ਦਰਬਾਰ ਦਾ ਅੰਦਰੂਨੀ ਕੰਮ ਕਾਜ ਕਰੇਗੀ। ਲਾਰਡ ਹਾਰਡਿੰਗ ਅਤੇ ਹੈਨਰੀ ਲਾਰੰਸ ਨੂੰ ਰਾਣੀ ਜਿੰਦਾਂ ਕੰਡੇ ਵਾਂਗ ਰੜਕ ਰਹੀ ਸੀ। 7 ਅਗਸਤ 1847 ਨੂੰ ਇਹਨਾਂ ਦੋਹਾਂ ਨੇ ਸ਼ਾਹੀ ਦਰਬਾਰ ਕਰ ਕੇ ਗਦਾਰ ਤੇਜਾ ਸਿੰਘ ਨੂੰ 'ਰਾਜੇ' ਦਾ ਖ਼ਿਤਾਬ ਦੇ ਦਿੱਤਾ। ਰਾਣੀ ਜਿੰਦਾਂ ਦੇ ਸਕੱਤਰ ਪਰਮੇ ਨੂੰ ਰਾਜ ਧ੍ਰੋਹੀ ਦੋਸ਼ੀ ਠਹਿਰਾ ਕੇ ਫ਼ਾਂਸੀ ਲਾ ਦਿੱਤਾ। ਪਰਮੇ 'ਤੇ ਦੋਸ਼ ਇਹ ਲਾਇਆ ਕਿ ਉਹ ਤੇਜਾ ਸਿੰਘ ਨੂੰ ਮਾਰਨ ਦੀ ਸਾਜਸ਼ ਘੜ ਰਿਹਾ ਸੀ।

# ਜਿੰਦਾਂ ਨੂੰ ਕੈਦ ਕਰਨਾ

ਗਵਰਨਰ ਜਨਰਲ ਹਾਰਡਿੰਗ ਨੇ ਇਹ ਹਦਾਇਤਾਂ ਹਾਰੀ ਕਰ ਦਿੱਤੀਆਂ ਸਨ ਕਿ ਮਹਾਰਾਣੀ ਜਿੰਦਾਂ ਦੇ ਹੱਥ ਵਿੱਚ ਕੋਈ ਤਾਕਤ ਨਹੀਂ ਹੋਣੀ ਚਾਹੀਦੀ। ਹਾਰਡਿੰਗ ਨੂੰ ਖੁਸ਼ ਕਰਨ ਲਈ ਰੈਜ਼ੀਡੈਂਟ ਲਾਰੰਸ ਨੇ ਨਿਰਦੋਸ਼ ਰਾਣੀ 'ਤੇ ਝੂਠੇ ਦੋਸ਼ ਲਾ ਕੇ ਲਾਹੌਰ ਕਿਲ੍ਹੇ ਦੇ ਸੰਮਨ ਬੁਰਜ ਵਿੱਚ ਨਜ਼ਰਬੰਦ ਕਰ ਦਿੱਤਾ (ਡਾਕਟਰ ਗੰਡਾ ਸਿੰਘ, ਸਿੱਖ ਇਤਿਹਾਸ ਦੇ ਪੰਨਾ 133 'ਤੇ)। ਲਾਰੰਸ ਵੱਲੋਂ ਹਾਰਡਿੰਗ ਨੂੰ 17 ਦਸੰਬਰ 1846 ਵਾਲੇ ਲਿਖੇ ਪੱਤਰ ਦੇ ਕੁਝ ਅੰਸ਼ ਇੰਵ ਬਿਆਨ ਕਰਦੇ ਹਨ, "ਪਿਛਲੇ ਇੱਕ ਦੋ ਦਿਨਾਂ ਤੋਂ ਰਾਣੀ ਆਪਣਾ ਸਾਰੇ ਦਾ ਸਾਰਾ ਤਾਣ ਛੋਟੇ ਵੱਡੇ ਸਰਦਾਰਾਂ ਨੂੰ ਆਪਣੇ ਨਾਲ਼ ਮਿਲ਼ਾ ਕੇ ਰਾਜ ਦੀ ਸੁਤੰਤਰਤਾ ਦੀ ਇੱਕ ਸਕੀਮ ਵਿੱਚ ਇਕੱਤਰ ਕਰਨ ਵਿੱਚ ਲਾ ਰਹੀ ਹੈ, ਜਿਸ ਨਾਲ਼ ਉਹ ਆਪ ਰਾਜ ਦੀ ਮੋਹਰੀ ਹੋਵੇਗੀ। ਇਸ ਵਿੱਚ ਉਸ ਦਾ ਵੱਡਾ ਸਲਾਹਕਾਰ ਅੰਗਰੇਜ਼ਾਂ ਦਾ ਸਦਾ ਦਾ ਵਿਰੋਧੀ ਰਾਜਾ ਦੀਨਾ ਨਾਥ ਹੈ।"

ਹਾਰਡਿੰਗ ਨੇ 16 ਦਸੰਬਰ 1846 ਨੂੰ ਇੱਕ ਚਿੱਠੀ ਫਰੈਡਰਿਕ ਕਰੀ (Frederic Currey) ਨੂੰ ਵੀ ਲਿਖੀ ਜਿਸ ਦੇ ਮੁੱਖ ਸ਼ਬਦ ਸਨ, 'ਜੇ ਕੋਈ ਬਹਿਸ ਵਾਲ਼ੀ ਗੱਲ ਹੈ, ਤਾਂ ਉਹ ਹੈ ਰਾਣੀ ਨੂੰ ਬਿਲੇ ਲਾਉਣਾ। ਮੇਰਾ ਖਿਆਲ ਹੈ, ਉਹ ਪੰਜਾਬ ਵਿੱਚ ਕਿਸੇ ਹੋਰ ਜਗ੍ਹਾ ਨਾਲੋਂ ਲਾਹੌਰ ਵਿੱਚ ਘੱਟ ਖ਼ਤਰਨਾਕ ਹੋਵੇਗੀ। ਜੇਕਰ ਫਿਰ ਵੀ ਉਹ ਤੰਗ ਕਰੇ ਤਾਂ ਉਸ ਨੂੰ ਦੇਸ਼-ਨਿਕਾਲਾ ਦੇ ਕੇ ਸਤਲੁਜੋਂ ਪਾਰ ਭੇਜ ਦਿੱਤਾ ਜਾਏ।'

ਮਹਾਰਾਣੀ ਨੂੰ ਤੰਗ ਕਰਨ ਲਈ ਲਾਰੰਸ ਨੇ ਇੱਕ ਬੜਾ ਹੀ ਤਾੜਨਾ ਵਾਲ਼ਾ, ਧਮਕੀ ਭਰਿਆ ਅਤੇ ਉਸ ਦੀ ਹੱਤਕ ਕਰਨ ਵਾਲ਼ਾ ਪੱਤਰ ਲਿਖਿਆ ਜਿਸ ਵਿੱਚ ਲਿਖਿਆ ਕਿ ਤੈਨੂੰ ਪੰਜਾਬ ਦੇ ਰਾਜ-ਕਾਜ ਵਿੱਚ ਦਖਲ ਦੇਣ ਦਾ ਕੋਈ ਹੱਕ ਨਹੀਂ। ਅੱਗੇ ਤੋਂ ਤੂੰ ਆਪਣੀਆਂ ਸਹੇਲੀਆਂ ਤੇ ਦਾਸ ਦਾਸੀਆਂ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਮਿਲ਼ ਸਕਦੀ। ਇਸ ਵਿੱਚ ਹੀ ਤੇਰੀ ਭਲਾਈ ਹੈ। ਇੱਕ ਮਹੀਨੇ ਵਿੱਚ ਤੂੰ ਪੰਜ-ਛੇ ਸਰਦਾਰਾਂ ਤੋਂ ਵੱਧ ਇਕੱਠਿਆਂ ਨਹੀਂ ਮਿਲ ਸਕਦੀ। ਉਨ੍ਹਾਂ ਨੂੰ ਮਿਲਣ ਸਮੇਂ ਤੈਨੂੰ ਪਰਦੇ ਵਿੱਚ ਰਹਿਣਾ ਚਾਹੀਦਾ ਹੈ ਜਿਵੇਂ ਜੈਪੁਰ, ਜੋਧਪੁਰ, ਆਦਿ ਦੀਆਂ ਰਾਜ ਕੁਮਾਰੀਆਂ ਕਰਦੀਆਂ ਹਨ। ਕੋਈ ਓਪਰਾ ਪੁਰਸ਼ ਤੇਰੇ ਮਹਿਲ ਵਿੱਚ ਨਹੀਂ ਆਉਣਾ ਚਾਹੀਦਾ। ਤੂੰ ਆਜ਼ਾਦ ਹੋ ਕੇ ਆਨੰਦ ਨਾਲ ਰਹਿ, ਪਰ ਆਪਣੇ ਸਾਕ ਸੰਬੰਧੀਆਂ ਤੇ ਸਰਦਾਰਾਂ ਨੂੰ ਨਹੀਂ ਮਿਲ਼ ਸਕਦੀ। ਜੋ ਤੈਨੂੰ ਪੈਨਸ਼ਨ ਡੇਢ ਲੱਖ ਸਾਲਾਨਾ ਦਿੱਤੀ ਗਈ ਹੈ ਉਹ ਬ੍ਰਾਹਮਣਾਂ ਆਦਿ ਨੂੰ ਬ੍ਰਹਮ-ਭੋਜ ਛਕਾਉਣ ਲਈ ਨਹੀਂ, ਆਦਿ। ਭਾਵ ਇਹ ਸਭ ਕੁਝ ਮਹਾਰਾਣੀ ਨੂੰ ਕਸੂਰਵਾਰ,ਅਪਰਾਧੀ ਅਤੇ ਵਿਦਰੋਹੀ ਠਹਿਰਾ ਕੇ ਜੇਲ੍ਹ ਵਿੱਚ ਸੁੱਟਣ ਦੀਆਂ ਤਿਆਰੀਆਂ ਸਨ।

ਜਿੰਦਾਂ ਨੇ 9 ਜੂਨ 1847 ਨੂੰ ਇਸ ਪੱਤਰ ਦੇ ਉੱਤਰ ਵਿੱਚ ਲਿਖਿਆ, ਜਿਤਨੇ ਦਿਨ ਮਹਾਰਾਜਾ ਦਲੀਪ ਸਿੰਘ ਪੰਜਾਬ ਦਾ ਮਹਾਰਾਜਾ ਹੈ ਉਤਨੇ ਦਿਨ ਮੈਂ ਮਹਾਰਾਣੀ ਹਾਂ। ਆਪਣੀ ਡੇਢ ਲੱਖ ਪੈਨਸ਼ਨ ਬਾਰੇ ਮੈਂ ਇਤਨਾ ਹੀ ਆਖਣਾ ਹੈ ਕਿ ਹੁਣ ਇਸ ਦੀ ਚਰਚਾ ਬਾਰ ਬਾਰ ਨਹੀਂ ਹੋਣੀ ਚਾਹੀਦੀ। ਮਨੁੱਖ ਦੀ ਜਿਹੋ ਜਿਹੀ ਹਾਲਤ ਹੋਵੇ ਉਸ ਅਨੁਸਾਰ ਉਹ ਦਿਨ ਕੱਟ ਲੈਂਦਾ ਹੈ। ਮੇਰੇ ਪਾਸ ਚਾਰ-ਪੰਜ ਵਿਸ਼ਵਾਸ਼ੀ ਨੌਕਰ ਹਨ ਮੈਂ ਉਨ੍ਹਾਂ ਨੂੰ ਨਹੀਂ ਛੱਡਾਂਗੀ। ਜੋ ਸਰਦਾਰਾਂ ਨੂੰ ਮਿਲਣ ਸਮੇਂ ਮੈਨੂੰ ਦੂਜੀਆਂ ਰਿਆਸਤਾਂ ਦੀਆਂ ਰਾਜਕੁਮਾਰੀਆਂ ਵਾਂਗ ਪਰਦੇ ਵਿੱਚ ਰਹਿ ਕੇ ਗੱਲ ਕਰਨ ਲਈ ਲਿਖਿਆ ਹੈ ਉਹ ਰਾਜ-ਕੁਮਾਰੀਆਂ ਰਾਜਨੀਤੀ ਵਿੱਚ ਹਿੱਸਾ ਨਹੀਂ ਲੈਂਦੀਆਂ। ਉਹਨਾਂ ਦੇ ਰਾਜਾਂ ਵਿੱਚ ਸੁਆਮੀ-ਭਗਤ (ਰਾਜ-ਭਗਤ), ਬੁੱਧੀਵਾਨ ਤੇ ਵਿਸ਼ਵਾਸ਼ੀ ਰਾਜ-ਕਰਮਚਾਰੀ ਆਪਣੇ ਪ੍ਰਾਣ ਲਾ ਕੇ ਰਾਜ ਦੀ ਭਲਾਈ ਚਾਹੁੰਦੇ ਹਨ। ਪਰ ਇੱਥੇ ਦੇ ਰਾਜ-ਭਗਤ ਕੈਸੇ ਹਨ ਇਹ ਗੱਲ ਆਪ ਤੋਂ ਗੁੱਝੀ ਨਹੀਂ। ਬਾਕੀ ਮੇਰੇ ਮਹਿਲ ਵਿੱਚ ਓਪਰੇ ਬੰਦੇ ਦੇ ਨਾ ਆਉਣ ਵਾਲ਼ੀ ਜੋ ਗੱਲ ਲਿਖੀ ਹੈ ਇਸ ਲਈ ਮੇਰੀ ਆਪ ਦੇ ਅੱਗੇ ਬੇਨਤੀ ਹੈ ਕਿ ਆਪ ਕੁਝ ਅਜੇਹੇ ਇਤਬਾਰੀ ਬੰਦੇ ਨਿਗਰਾਨੀ ਲਈ ਰੱਖ ਦਿਉ ਜੋ ਮੇਰੇ ਸੰਬੰਧ ਵਿੱਚ ਖ਼ਬਰਾਂ ਤੁਹਾਨੂੰ ਦਿੰਦੇ ਰਹਿਣ। ਜਿਥੋਂ ਤੱਕ ਬ੍ਰਹਮ ਭੋਜ ਦੀ ਗੱਲ ਹੈ ਉਹ ਸ਼ਾਸਤਰ ਦੀ ਨੀਤੀ ਅਨੁਸਾਰ ਇੱਕ ਨੇਕ ਕੰਮ ਹੈ।

ਇਸ ਪੱਤਰ ਨੂੰ ਪੜ੍ਹ ਕੇ ਲਾਰੰਸ ਸੜ ਬਲ਼ ਗਿਆ ਅਤੇ ਮਹਾਰਾਣੀ ਨੂੰ ਹੋਰ ਤੰਗ ਕਰਨ 'ਚ ਜੁੱਟ ਗਿਆ। ਇਹ ਰੈਜ਼ੀਡੈਂਟ ਲਾਰੰਸ ਜਿੰਦਾਂ ਦੀਆਂ ਛੋਟੀਆਂ ਛੋਟੀਆਂ ਗੱਲਾਂ ਨੂੰ ਵੀ ਸਾਜਿਸ਼ ਦਾ ਕਰਾਰ ਦੇਣ ਲੱਗ ਪਿਆ। ਸੋਹਣ ਸਿੰਘ ਸੀਤਲ ਲਿਖਦੇ ਹਨ ਕਿ ਇੱਕ ਵਾਰ ਮਹਾਰਾਣੀ ਦੀ ਸਹੇਲੀ ਉਸ ਵਾਸਤੇ ਮੁਲਤਾਨ ਤੋਂ ਸਫ਼ੈਦ ਗੰਨਾ ਲਿਆਈ। ਰੈਜ਼ੀਡੈਂਟ ਨੂੰ ਖੁੜਕੀ ਕਿ ਜਿੰਦ ਕੌਰ ਮੁਲਤਾਨ ਦੇ ਮੂਲ ਰਾਜ ਨਾਲ਼ ਮਿਲ ਕੇ ਅੰਗਰੇਜ਼ਾਂ ਵਿਰੁੱਧ ਕੋਈ ਸਾਜਸ਼ ਕਰਨ ਲੱਗੀ ਹੈ।

ਦੁਸ਼ਮਣ ਦਾ ਕੰਮ ਹੁੰਦਾ ਹੈ ਦੁਖਦੇ 'ਤੇ ਹੱਥ ਲਾਉਣਾ। ਗਵਰਨਰ ਜਨਰਲ ਨੇ 7 ਅਗਸਤ 1847 ਨੂੰ ਇੱਕ ਵੱਡਾ ਦਰਬਾਰ ਰਚਾਇਆ ਜਿਸ ਵਿੱਚ ਗਦਾਰ ਤੇਜਾ ਸਿੰਘ ਨੂੰ ਰਾਜੇ ਦੀ ਪਦਵੀ ਦੇਣੀ ਸੀ। ਫਿਰੰਗੀ ਸਿੱਖਾਂ ਦੇ ਗਦਾਰਾਂ ਨੂੰ ਕੀਤੀ ਮੱਦਦ ਕਾਰਨ ਖੁਸ਼ ਕਰਨਾ ਚਾਹੁੰਦਾ ਸੀ ਪਰ ਮਹਾਰਾਣੀ ਇਸ ਦੇ ਵਿਰੁੱਧ ਸੀ। ਸਿੱਖ ਰਾਜ ਵਿੱਚ ਇਹ ਮਰਿਯਾਦਾ ਸੀ ਕਿ ਕਿਸੇ ਨੂੰ ਵੀ ਰਾਜੇ ਦਾ ਅਹੁਦਾ ਦੇਣ ਸਮੇਂ ਪਹਿਲਾਂ ਮਹਾਰਾਜਾ ਆਪਣੇ ਹੱਥੀਂ ਨਵੇਂ ਬਣਨ ਵਾਲੇ ਰਾਜੇ ਦੇ ਮੱਥੇ 'ਤੇ ਤਿਲਕ ਲਾਉਂਦਾ ਸੀ। ਲਾਰੰਸ ਨੇ ਜਿੰਦਾਂ ਨੂੰ ਸੁਨੇਹਾ ਭੇਜਿਆ ਕਿ ਉਹ ਮਹਾਰਾਜਾ ਦਲੀਪ ਸਿੰਘ ਨੂੰ ਰਾਜੇ ਦੇ ਤਿਲਕ ਲਾਉਣ ਲਈ ਤੁਰੰਤ ਭੇਜੇ। ਪਰ ਰਾਣੀ ਨੇ ਮਹਾਰਾਜੇ ਨੂੰ ਮਿਥੇ ਸਮੇਂ ਤੋਂ ਇੱਕ ਘੰਟਾ ਲੇਟ ਭੇਜਿਆ। ਇਸ ਦਾ ਕਾਰਨ ਸੀ ਕਿ 11 ਸਾਲ ਦੇ ਬਾਲਕ ਮਹਾਰਾਜੇ ਨੂੰ ਸਮਝਾਉਣਾ ਸੀ ਕਿ ਤੇਜਾ ਸਿੰਘ ਤਾਂ ਸਿੱਖਾਂ ਦਾ ਵੈਰੀ ਹੈ, ਤੂੰ ਇਹ ਪ੍ਰਕ੍ਰਿਆ ਤੋਂ

ਨਾਂਹ ਕਰ ਦਈਂ। ਨਾਲ਼ ਹੀ ਮਹਾਰਾਣੀ ਦੇ ਮਨ 'ਚ ਰੋਸ ਸੀ ਕਿ ਉਸ ਨਾਲ ਜਾਂ ਉਸ ਦੇ ਕੌਂਸਲ ਦੇ ਮੈਂਬਰ ਦੀਨਾ ਨਾਥ ਨਾਲ ਇਸ ਕੰਮ ਲਈ ਫਿਰੰਗੀ ਨੇ ਸਲਾਹ ਤੱਕ ਨਹੀਂ ਕੀਤੀ। ਫਿਰ ਵੀ ਰਾਣੀ ਨੇ ਦਲੀਪ ਸਿੰਘ ਨੂੰ ਸਮਾਗਮ ਵਿੱਚ ਤਿਆਰ ਕਰ ਕੇ ਭੇਜ ਦਿੱਤਾ। ਰੈਜ਼ੀਡੈਂਟ ਲਾਰੰਸ ਨੇ ਮਹਾਰਾਜੇ 'ਤੇ ਬਾਰ ਬਾਰ ਜ਼ੋਰ ਪਾਇਆ ਕਿ ਉਹ ਤੇਜਾ ਸਿੰਘ ਦੇ ਮੱਥੇ 'ਤੇ ਤਿਲਕ ਲਗਾਏ ਪਰ ਬਾਲ ਮਹਾਰਾਜੇ ਨੇ ਨਾਂਹ ਕਰ ਦਿੱਤੀ। ਐਸੀ ਦਸ਼ਾ ਦੇਖ ਕੇ ਇੱਕ ਗ੍ਰੰਥੀ (ਪ੍ਰੋਹਤ) ਨੂੰ ਲਾਲਚ ਦੇ ਕੇ ਤਿਲਕ ਲਗਾਉਣ ਦੀ ਰਸਮ ਪੂਰੀ ਕਰਾਈ। ਗੱਲ ਕੀ ਜਿਸ ਦਾ ਰਾਜ ਉਸ ਦਾ ਤੇਜ ਹੁੰਦਾ ਹੈ ਅਤੇ ਚੜ੍ਹਦੇ ਸੂਰਜ ਨੂੰ ਸਲਾਮਾਂ ਹੁੰਦੀਆਂ ਹਨ। ਗੁਰਬਾਣੀ ਦੇ ਵੀ ਸ਼ਬਦ ਹਨ:

*ਜਿਸ ਹੀ ਕੀ ਸਰਕਾਰ ਹੈ ਤਿਸ ਹੀ ਕਾ ਸਭ ਕੋਇ॥*

ਤੇਜਾ ਸਿੰਘ ਨੂੰ ਰਾਜਾ ਬਣਾਉਣ ਦੀ ਖੁਸ਼ੀ ਵਿੱਚ ਸ਼ਾਮ ਨੂੰ ਆਤਸ਼ਬਾਜੀ (Firework) ਕੀਤੀ ਗਈ। ਮਹਾਰਾਣੀ ਨੇ ਦਲੀਪ ਸਿੰਘ ਨੂੰ ਆਤਸ਼ਬਾਜੀ ਦੇਖਣ ਲਈ ਨਾ ਭੇਜਿਆ। ਤੇਜਾ ਸਿੰਘ ਨੇ ਰਾਜੇ ਦਾ ਪਦ ਅਖਤਿਆਰ ਕਰ ਕੇ ਜਿੰਦਾਂ ਨੂੰ ਹੋਰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਇਸ ਨੇ ਹਾਰਡਿੰਗ ਅਤੇ ਲਾਰੰਸ ਪਾਸ ਮਹਾਰਾਣੀ ਪ੍ਰਤੀ ਹੋਰ ਵਧਾ ਚੜ੍ਹਾ ਕੇ ਤੂਹਮਤਾਂ ਲਗਾਉਣੀਆਂ ਸ਼ੁਰੂ ਕਰ ਦਿੱਤੀਆਂ। ਖਾਣ ਪਾਣ ਅਤੇ ਧਨ ਦੀ ਔਖਿਆਈ ਦੇਖ ਮਹਾਰਾਣੀ ਨੇ ਹੈਨਰੀ ਲਾਰੰਸ ਨੂੰ ਅੱਧ ਅਗਸਤ, 1847 ਨੂੰ ਆਪਣੇ ਹੱਥੀਂ ਚਿੱਠੀ ਲਿਖੀ ਜਿਸ ਵਿੱਚ ਮਹਾਰਾਣੀ ਨੇ ਆਪਣੇ ਉੱਤੇ ਹੋ ਰਹੀਆਂ ਵਧੀਕੀਆਂ ਬਾਰੇ ਸਾਫ ਸਾਫ ਲਿਖ ਦਿੱਤਾ।

ਲਿਖ ਤੁਮ ਬੀਬੀ ਸਾਹਿਬ, ਅਲਾਰਾਨਿ (ਲਾਰੰਸ) ਸਾਹਿਬ ਰੋਬਕਾਰੀ!

ਅਸਾਂ ਆਪੁਣਾ ਸਿਰ ਤੁਹਾਡੇ ਹਵਾਲੇ ਕੀਤਾ ਸੀ, ਤੁਸਾਂ ਨਿਮਕ ਹਰਾਮਾਂ ਦੇ ਪੈਰਾਂ ਵਿਚ ਦੇ ਦਿੱਤਾ ਸੁ। ਤੁਸਾਂ ਸਾਡੀ ਮੁਨਸਬੀ ਨ ਪਾਈ। ਤੁਹਾਨੂੰ ਜੋ ਚਾਹੀਦਾ ਸੀ ਜੋ ਦਿਰਆਫ਼ਤੀ ਕਰ ਕੇ ਜੋ ਸਾਡੇ ਜੁੰਮੇ ਲਗਦਾ ਸੋ ਲਾਂਦੇ। ਨਿਮਕ ਹਰਾਮਾਂ ਦੇ ਕਹੇ ਨਹੀਂ ਸੀ ਲਗਣਾ। ਤੁਸਾਂ ਵੱਡੇ ਮਹਾਰਾਜ ਦੀ ਦੋਸਤੀ ਵਲ ਬੀ ਨਹੀਂ ਡਿਠਾ। ਤੁਸਾਂ ਮੇਰੀ ਅਬਰੋ ਲੋਕਾਂ ਤੋਂ ਲਾਈ ਏ, ਤੁਸਾਂ ਕਰਾਰਨਾਵੇਂ ਤੇ ਐਦੁਨਾਵੇ ਉਪਰ ਬੀ ਕੁਝ ਅਬਲ ਨਹੀਂ ਕੀਤਾ। ਰਾਜਾ ਲਾਲ ਸਿੰਘ ਮੇਰਾ ਮੁਹਤਬਿ ਸੀ ਤੇ ਖੈਰ ਖਾ, ਸੋ ਤੁਸਾਂ ਤਕਬੀਰ ਕਰ ਕੇ ਭੇਜ ਦਿੱਤਾ ਤਾਂ ਅਸਾਂ ਕੁਝ ਨਹੀਂ ਤੁਸਾਨੂੰ ਆਖਿਆ। ਸਾਡੇ ਦਿਲ ਵਿੱਚ ਇਹ ਗੱਲ ਸੀ ਜੋ ਆਪ ਸਾਹਾਬ ਸਾਡੇ ਪਾਸ ਨੇ ਸਾਨੂੰ ਡਰ ਕਿਸਦਾ ਏ।

ਸਾਨੂੰ ਇਸ ਗੱਲ ਦੀ ਖ਼ਬਰ ਨਹੀਂ ਸੀ ਝੂਠੀਆਂ ਗੱਲਾਂ ਸਾਡੇ ਜੁਮੇ ਲਾ ਕੇ ਤੇ ਕੈਦ ਚਹਾਂ ਕੀਤਾ। ਕੋਈ ਸਾਡੀ ਲਿਖਤ ਦਸੇ ਵ ਕੁਝ ਸਾਡੇ ਜੁਮੇ ਲਾਇਆ। ਫੇਰ ਜੋ ਤੁਹਾਡੀ ਮਰਜੀ ਸੋ ਕਰਦੇ, ਇਕ ਮੈਂ ਤੇ ਇਕ ਮਹਾਰਾਜ ਤੇ ਬਾਕੀ ਟਹਿਲਣਾ

ਅਸੀਂ ਸੰਮਣ ਵਿੱਚ ਕੈਦ ਵਾਂ ਹੋਰ ਨੌਕਰ ਸਭ ਕਢ ਦਿੱਤੇ ਹੈਨ। ਅਸੀਂ ਬਹੁਤ ਲਾਚਾਰ ਹੋਈਆਂ ਪਾਣੀ ਤੇ ਰੋਟੀ ਬੀ ਨਹੀਂ ਆਉਣ ਦਿੰਦਾ। ਇਸ ਤੇਰ ਜੋ ਸਾਨੂੰ ਤੰਗ ਕਰਦੇ ਹੋ, ਏਸ ਗਲ ਕੋਲੋਂ ਫਾਂਸੀ ਲਿਗਾ ਦੇਉ। ਜੋ ਤੁਸਾਂ ਸਾਡੀ ਅਦਾਲਤ ਕੀਤੀ ਤਾਂ ਅੱਛੀ ਗੱਲ ਨਹੀਂ ਤਾਂ ਨੰਦਣ ਸਤਰ ਵਿੱਚ ਫਿਰਆਦ ਕਰਾਂਗੇ। ਹੋਰ ਜੇਹੜਾ ਡੂਡ ਲਖ ਲਾਏਆ ਸੀ ਉਹ ਬੀ ਨਹੀਂ ਕਿਸੇ ਦਿੱਤਾ। ਹੋਰ ਜੇਹੜਾ ਚੁਹੁ ਮਹੀਨੇਆਂ ਦੇ ਵਿੱਚ ਖਰਚ ਕੀਤਾ ਸੀ ਇਕਵੰਜਾ ਹਾਜਾਰ ਸੋ ਗੈਹਣੇ ਵੇਚ ਮਿਸਰ ਮੇਗਾ ਰਾਮ ਨੂੰ ਦੇ ਦਿੱਤਾ ਏ। ਕਿਸੇ ਕੋਲੋ ਕੁਝ ਮੰਗਦੇ ਨਹੀਂ ਸਾਂ ਆਪਣੇ ਗਹਿਣੇ ਵੇਚ ਕੇ ਗੁਜਰਾਨ ਕਰਦੇ ਸਾਂ, ਬੇਨਹਕ ਸਾਡੀ ਆਬਰੋ ਕਿਉ ਲਾਹੀ। ਮੰਗਲਾ ਕੀ ਤਕਸੀਰ ਕੀਤੀ ਉਨੂੰ ਬੀ ਕਡ ਦਿੱਤਾ। ਅਜ ਮਹਾਰਾਜ ਸਾਡੇ ਪਾਸ.... ਆ ਕੇ ਬਹੁਤ ਰੋਂਦੇ ਰਹੇ ਨੇ, ਆਖਣ ਲਗੇ ਸਾਨੂੰ ਬਿਛਨ ਸਿੰਘ ਤੇ ਗੁਲਾਬ ਸਿੰਘ ਡਰਾਂ'ਦੇ ਨੇ ਜੋ ਤਾਂ ਮਹਾਰਾਜ ਨੂੰ ਡਰ ਨਾਲ ਕੁਝ ਹੋ ਗਿਆ ਤਾਂ ਫਿਰ ਮੈਂ ਕੀ ਕਰਾਂਗੀ। ਏਨਾ ਉਨਾਂ ਨੂੰ ਆਖੇਆ ਨੇ ਤੁਹਾਨੂ ਸਹਬ ਦਾ ਹੁਕਮ ਹੈ, ਜੇ ਛਾਲਾ ਬਾਗ ਜਾ ਕੇ ਉਤਰੂ ਉਹ ਸੁਣ ਕੇ ਤੇ ਬਹੁਤ ਰੋਂਦੇ ਰਹੇ। ਏ ਜੇੜੀਆਂ ਗਲਾਂ ਸਾਡੇ ਨਾਲ ਕਰਦੇ ਹੋ, ਕਿਸੇ ਰਜਵਾੜੇ ਵਿੱਚ ਨਹੀਂ ਹੋਈਆਂ ਤੁਸੀ ਕੁਝੇ (ਗੁਝੇ) ਰਾਜ ਕਿਉਂ ਸਾਂਬਦੇ ਉ, ਜਾਰਾ (ਜਾਹਰ) ਹੋ ਕਿ ਕਿਉ ਨਹੀਂ ਕਰਦੇ। ਨਾਲੇ ਦੋਸਤੀ ਦਾ ਹਰਫ ਰਖਦੇ ਉ। ਮੇਰੀ ਅਦਾਲਤ ਕਰੇਉ ਨਹੀਂ ਤਾਂ ਨੰਦਣ (ਲੰਦਨ) ਫਿਰਆਦ ਕਰਾਂਗੀ। ਤਿੰਨੁ ਚਉਂ ਨਿਮਕ ਹਰਾਮਾਂ ਨੂੰ ਰਖ ਲਉ। ਹੋਰ ਸਾਰੀ ਪੰਜਾਬ ਨੂੰ ਕਤਲ ਕਰਾ ਦੇਉ, ਇਨਾਂ ਦੇ ਆਖੇ ਲਗ ਕੇ।

(ਮੋਹਰ ਅਕਾਲ ਸਹਾਇ)

ਇਹ ਅਸਲ ਚਿੱਠੀ ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਲਾਇਬ੍ਰੇਰੀ ਵਿੱਚ ਮੌਜੂਦ ਹੈ।ਪਿਆਰਾ ਸਿੰਘ ਪਦਮ ਅਨੁਸਾਰ ਇਸ ਤੋਂ ਇਲਾਵਾ ਰਾਣੀ ਜਿੰਦਾਂ ਦੀਆਂ ਦੋ ਚਿੱਠੀਆਂ ਹੋਰ ਵੀ ਮਿਲਦੀਆਂ ਹਨ।

## ਜਿੰਦਾਂ ਨੂੰ ਦਲੀਪ ਨਾਲੋਂ ਵੱਖ ਕਰਨਾ

ਚੰਗੀ ਸੋਚ ਵਾਲਾ ਬੰਦਾ ਨੇਕ ਕੰਮ ਕਰਦਾ ਹੈ, ਉਹ ਹਮੇਸ਼ਾ ਦੂਜੇ ਦੀ ਭਲਾਈ ਸੋਚਦਾ ਹੈ। ਡਿਗਦੇ ਨੂੰ ਸਹਾਰਾ ਦਿੰਦਾ ਹੈ, ਡੁਬਦੇ ਨੂੰ ਕਿਨਾਰਾ ਦਿੰਦਾ ਹੈ ਅਤੇ ਵਿਛੜੇ ਨਾਲ਼ ਮਿਲਾਉਂਦਾ ਹੈ। ਇਸ ਦੇ ਉਲਟ ਮੰਦੀ ਸੋਚ ਵਾਲਾ ਬਦੀ ਕਰਦਾ ਹੈ। ਹਮੇਸ਼ਾ ਦੂਜੇ ਦੀ ਬੁਰਿਆਈ ਚਿਤਵਦਾ ਹੈ, ਖੜ੍ਹੇ ਨੂੰ ਡੇਗਣ ਦੀ ਗੱਲ ਕਰਦਾ ਹੈ, ਤਰਦੇ ਨੂੰ ਡੋਬ ਦਿੰਦਾ ਹੈ ਅਤੇ ਮਿਲਿਆਂ ਨੂੰ ਵਿਛੋੜਨ ਦੀ ਸੋਚਦਾ ਹੈ।

ਐਸੀ ਬੁਰਿਆਈ ਗਵਰਨਰ ਜਨਰਲ ਟੁੰਡੇ ਲਾਟ ਹਾਰਡਿੰਗ ਨੇ ਸੋਚੀ। ਇਸ ਨੇ 16 ਅਗਸਤ 1847 ਨੂੰ ਰੈਜ਼ੀਡੈਂਟ ਲਾਰੰਸ ਨੂੰ ਖਤ ਲਿਖਿਆ ਜਿਸ ਵਿੱਚ ਮੁੱਖ ਗੱਲ ਸੀ, "ਹੁਣ ਵਾਂਗ ਜੇ ਮਹਾਰਾਣੀ , ਬਾਲਕ ਮਹਾਰਾਜੇ 'ਤੇ ਆਪਣਾ ਪੂਰਾ ਅਸਰ

ਪਾਉਂਦੀ ਰਹੀ ਤਾਂ ਸਰਕਾਰ ਦਾ ਪ੍ਰਬੰਧ ਸਹੀ ਨਹੀਂ ਚੱਲ ਸਕੇਗਾ। ਕੌਂਸਲ ਨੂੰ ਏਸ ਗੱਲ ਦਾ ਨਿਰਾ ਅੰਦੇਸ਼ਾ ਹੀ ਨਹੀਂ' ਸਗੋਂ ਪੂਰਾ ਡਰ ਹੈ ਕਿ ਜੇ ਮਹਾਰਾਣੀ ਸਾਰੇ ਜਿੰਮੇਵਾਰ ਸਰਦਾਰਾਂ ਨੂੰ ਪੰਜਾਬ ਸਰਕਾਰ ਦੇ ਪ੍ਰਬੰਧ ਦੇ ਵਿਰੁੱਧ ਮਹਾਰਾਜੇ ਦੇ ਦਿਲ ਵਿੱਚ ਜ਼ਹਿਰ ਭਰਦੀ ਰਹੀ, ਤਾਂ ਅੱਗੇ ਵਾਸਤੇ ਬੜੇ ਖ਼ਤਰਨਾਕ ਨਤੀਜੇ ਨਿਕਲਣਗੇ (Punjab papers 1847-49, Page 47)। ਉਸ ਨੇ ਇਹ ਵੀ ਲਿਖਿਆ ਕਿ ਮੈਂ ਉਨ੍ਹਾਂ ਜਿੰਮੇਵਾਰੀਆਂ ਵਿੱਚ ਵੀ ਬੰਨ੍ਹਿਆਂ ਹੋਇਆਂ ਹਾਂ, ਜੋ ਉਸ ਉੱਤੇ ਅੰਗਰੇਜ਼ੀ ਸਰਕਾਰ ਨੇ ਮਹਾਰਜੇ ਦੀ ਬਾਲਕ ਅਵਸਥਾ ਕਰ ਕੇ ਉਸ ਦੀ ਰੱਖਿਆ ਦਾ ਵਾਅਦਾ ਕਰ ਕੇ ਲਾਈਆਂ ਹਨ। ਇਸ ਪੱਤਰ ਵਿੱਚ ਇਹ ਵੀ ਅੰਕਿਤ ਸੀ ਕਿ ਜਿੰਦਾਂ ਨੂੰ ਲਾਹੌਰ ਤੋਂ ਕੱਢਣ ਲਈ ਦਰਬਾਰ ਦੇ ਸਰਦਾਰਾਂ ਦੀ ਸਲਾਹ ਲਈ ਜਾਵੇ।

ਅਸਲ ਵਿੱਚ ਅੰਗਰੇਜ਼ੀ ਅਧਿਕਾਰੀਆਂ ਦਾ ਮੁੱਖ ਨਿਸ਼ਾਨਾ ਮਹਾਰਾਣੀ ਨੂੰ ਦੇਸ਼ ਨਿਕਾਲਾ ਦੇਣ ਦਾ ਸੀ। ਈਵਾਨਜ਼ ਬੈੱਲ (Evans Bell) ਦੇ ਇਹ ਸ਼ਬਦ ਪੰਜਾਬ ਪੇਪਰਜ਼ ਦੇ ਸਫ਼ਾ 47 'ਤੇ ਦਰਜ਼ ਹਨ। 'ਅਸੀਂ ਜਾਣਦੇ ਹਾਂ ਕਿ ਅਗਸਤ 1847 ਵਿੱਚ ਮਹਾਰਾਣੀ ਨੂੰ ਦੇਸ਼ੋਂ ਕੱਢਣ ਵਿੱਚ ਦਰਬਾਰ ਦੇ ਸਰਦਾਰਾਂ ਨੇ ਕਲੰਕ ਦਾ ਟਿੱਕਾ ਨਹੀਂ ਲਵਾਇਆ। ਗਵਰਨਰ ਜਨਰਲ ਦੇ ਹੁਕਮ 'ਤੇ ਚੱਲਦਿਆਂ ਲਾਰੰਸ ਨੇ 19 ਅਗਸਤ 1847 ਨੂੰ ਮਹਾਰਾਣੀ ਲਾਹੌਰੋਂ 20 ਮੀਲ ਦੂਰ ਸ਼ੇਖੂਪੁਰ ਦੇ ਕਿਲ੍ਹੇ ਵਿੱਚ ਨਜ਼ਰਬੰਦ ਕਰ ਦਿੱਤੀ। ਉਸ ਦੀ ਡੇਢ ਲੱਖ ਪੈਨਸ਼ਨ ਘਟਾ ਕੇ 48 ਹਜ਼ਾਰ ਸਾਲਾਨਾ ਕਰ ਦਿੱਤੀ। ਕਹਿੰਦੇ ਹਨ ਕਿ ਜਿੰਦਾਂ ਸ਼ੇਖੂਪੁਰ ਕਿਲ੍ਹੇ ਵਿੱਚ ਪਹੁੰਚਣ ਤੋਂ ਪਹਿਲਾਂ ਰੈਜ਼ੀਡੈਂਟ ਨੂੰ ਮਿਲਣਾ ਚਾਹੁੰਦੀ ਸੀ ਪਰ ਇਸ ਲਈ ਉਸ ਨੇ ਪਰਵਾਨਗੀ ਨਾ ਦਿੱਤੀ। ਹੈਨਰੀ ਲਾਰੰਸ ਸਰਕਾਰੀ ਪਿੱਠੂ ਹੋਣ ਕਰ ਕੇ ਬੜਾ ਹੰਕਾਰੀ, ਵਿਕਾਰੀ ਅਤੇ ਦੁਰਾਚਾਰੀ ਸੀ। ਸਰਦਾਰ ਖੁਸ਼ਵੰਤ ਸਿੰਘ ਲ਼ਿਖਦੇ ਹਨ ਕਿ ਇਸ ਨੇ ਮਹਾਰਾਣੀ ਜਿੰਦਾਂ ਨੂੰ 10 ਸਤੰਬਰ 1847 ਦੇ ਦਿਨ ਕੇਸਾਂ ਤੋਂ ਫੜ ਕੇ ਘੜੀਸਿਆ। ਇਹ ਔਰਤ ਦੀ ਇਜ਼ਤ ਨੂੰ ਹੱਥ ਪਾਉਣ ਦੀ ਕੋਝੀ ਹਰਕਤ ਸੀ।

ਇੰਝ ਇਨ੍ਹਾਂ ਜਾਂਗਲੀ ਦਰਿੰਦਿਆਂ ਨੇ 9 ਕੁ ਸਾਲ ਦੇ ਮਹਾਰਾਜੇ ਨੂੰ ਮਾਂ ਤੋਂ ਵਿਛੋੜ ਦਿੱਤਾ। ਭਰੋਵਾਲ ਦੇ ਅਹਿਦਨਾਮੇ ਨੂੰ ਅੱਖੋਂ ਪਰੋਖੇ ਕਰ ਕੇ ਪੈਨਸ਼ਨ ਘਟਾ ਦਿੱਤੀ। ਮਹਾਰਾਣੀ ਵੱਲੋਂ ਦਲੀਪ ਨੂੰ ਸੁੱਖ-ਸਨੇਹਾ ਘੱਲਣ ਤੋਂ ਵੀ ਰੋਕ ਲਾ ਦਿੱਤੀ। ਗੱਲ ਕੀ ਇਨ੍ਹਾਂ ਮਹਾਰਾਜੇ ਅਤੇ ਮਹਾਰਾਣੀ ਦੇ ਪਦਾਂ ਨੂੰ ਪੈਰਾਂ ਵਿੱਚ ਰੋਲ ਦਿੱਤਾ। ਮਾਂ ਦੀ ਪੁੱਤਰ ਪ੍ਰਤੀ ਮਮਤਾ, ਮੋਹ ਅਤੇ ਸਨੇਹ 'ਤੇ ਭਾਰੀ ਸੱਟ ਮਾਰੀ। ਹਾਰਡਿੰਗ ਲਿਖਦਾ ਹੈ ਕਿ ਦਲੀਪ ਦੀ ਪਾਲਣਾ-ਪੋਸ਼ਣ ਕਰਨਾ, ਉਸ ਨੂੰ ਚੰਗੀ ਵਿੱਦਿਆ ਅਤੇ ਚੰਗੀ ਸਿੱਖਿਆ ਦੇਣਾ ਸਾਡੀ ਜ਼ਿੰਮੇਵਾਰੀ ਹੈ। 20 ਅਗਸਤ 1847 ਨੂੰ ਜੋ ਲਾਹੌਰ ਤੋਂ ਐਲਾਨ ਹੋਇਆ ਉਸ ਦੇ ਸ਼ਬਦ ਸਨ, "ਲਾਹੌਰ ਦਰਬਾਰ ਤੇ ਸਰਕਾਰ ਅੰਗਰੇਜ਼ੀ ਵਿੱਚ ਮਿੱਤਰਤਾ ਹੋਣ ਕਾਰਨ, ਮਹਾਰਾਜੇ ਦੀ ਬਾਲਕ ਅਵਸਥਾ ਉਸ ਦੀ ਰੱਖਿਆ

ਕਰਨ ਵਿੱਚ ਗਵਰਨਰ-ਜਨਰਲ ਪਿਤਾ ਵਰਗਾ ਸ਼ੌਕ ਰਖਦਾ ਹੈ'। ਭਲਾ ਉਸ ਤੋਂ ਕੋਈ ਪੁੱਛੇ ਕਿ ਮਾਂ ਨਾਲੋਂ ਬੱਚੇ ਦੀ ਦੇਖ-ਭਾਲ ਆਦਿ ਹੋਰ ਕੌਣ ਚੰਗੀ ਤਰ੍ਹਾਂ ਕਰ ਸਕਦਾ ਹੈ? ਅੰਗਰੇਜ਼ੀ ਸਰਕਾਰ ਮਹਾਰਾਜੇ ਨੂੰ ਉਸ ਦੀ ਮਾਂ ਬੋਲੀ ਅਤੇ ਜਨਮ ਭੂਮੀ ਵਾਲ਼ੀ ਮਾਂ ਨਾਲੋਂ ਵੀ ਦੂਰ ਕਰਨਾ ਚਾਹੁੰਦੀ ਸੀ, ਤਾਂ ਕਿ ਉਹ ਆਪਣਾ ਸੱਭਿਆਚਾਰ, ਸਿੱਖੀ ਸਿਧਾਤਾਂ ਅਤੇ ਸਿੱਖ ਰਾਜ ਦੇ ਇਤਿਹਾਸ ਤੋਂ ਜਾਣੂ ਨਾ ਹੋ ਜਾਵੇ।

ਇਹ ਸ਼ੇਖ਼ੂਪੁਰ ਦਾ ਕਿਲ੍ਹਾ ਜਹਾਂਗੀਰ ਨੇ ਬਣਵਾਇਆ ਸੀ। ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਰਾਣੀ ਰਾਜ ਕੌਰ ਨੂੰ ਜਾਗੀਰ ਵਿੱਚ ਦੇ ਦਿੱਤਾ ਸੀ। ਰਾਣੀ ਜਿੰਦਾਂ ਨੇ ਲਾਰੰਸ ਨੂੰ ਇੱਥੋਂ ਵੀ ਇੱਕ ਪੱਤਰ ਲਿਖਿਆ, ਜਿਸ ਦੇ ਕੁਝ ਸ਼ਬਦ ਸਨ, 'ਗੁਰੂ ਆਸਰੇ ਮੈਂ ਏਥੇ ਠੀਕ ਠਾਕ ਹਾਂ। ਤੁਸੀਂ ਰੱਬ ਨੂੰ ਹਾਜ਼ਰ ਨਾਜ਼ਰ ਜਾਣ ਕੇ ਸੋਚਣਾ ਕਿ ਮਾਂ ਤੋਂ ਪੁੱਤਰ ਨੂੰ ਵੱਖ ਕਰਨਾ, ਇਸ ਤੋਂ ਵੱਡਾ ਜ਼ੁਲਮ ਕੀ ਹੋ ਸਕਦਾ ਹੈ? ਕ੍ਰਿਪਾ ਕਰ ਕੇ ਮੇਰਾ ਸਮਾਨ ਜਲਦੀ ਭੇਜ ਦੇਣਾ।

## ਨਵੇਂ ਗਵਰਨਰ ਜਨਰਲ ਡਲਹੌਜ਼ੀ ਦਾ ਕਲਕੱਤੇ ਅਤੇ ਰੈਜ਼ੀਡੈਂਟ ਕਰੀ ਦਾ ਲਾਹੌਰ ਆਉਣਾ

ਹਾਰਡਿੰਗ ਦੀ ਥਾਂ 'ਤੇ ਬਰਤਾਨੀਆਂ ਸਰਕਾਰ ਨੇ ਮਾਰਕੁਈਸ ਡਲਹੌਜ਼ੀ (Marquess Dalhousi) ਨੂੰ ਗਵਰਨਰ ਜਨਰਲ ਅਤੇ ਹੈਨਰੀ ਲਾਰੰਸ ਦੀ ਥਾਂ 'ਤੇ ਫਰੈਡਰਿਕ ਕਰੀ (Fredrick Currie) ਨੂੰ ਰੈਜ਼ੀਡੈਂਟ ਲਗਾ ਦਿੱਤਾ। ਡਲਹੋਜ਼ੀ ਨੇ ਤਾਂ 21 ਜਨਵਰੀ ਨੂੰ ਅਹੁਦਾ ਸੰਭਾਲ ਲਿਆ ਪਰ ਕਰੀ ਨੇ ਰੈਜ਼ੀਡੈਂਟ ਦੇ ਅਹੁਦੇ ਤੇ 9 ਮਾਰਚ 1848 ਨੂੰ ਕੰਮ ਕਰਨਾ ਸ਼ੂਰੂ ਕੀਤਾ। ਜੌਹਨ ਲਾਰੰਸ (Johan Laurence) ਜਿਹੜਾ ਉਸ ਸਮੇਂ ਲਾਹੌਰ ਦਾ ਰੈਜ਼ੀਡੈਂਟ ਸੀ, ਇਹ ਤਕਰੀਬਨ ਦੋ ਮਹੀਨੇ ਫਰੈਡਰਿਕ ਕਰੀ ਦੀ ਗੈਰਹਾਜ਼ਰੀ ਵਿੱਚ ਰਾਜ ਭਾਗ ਦਾ ਕੰਮ ਚਲਾਉਂਦਾ ਰਿਹਾ। ਇਹ ਜੌਹਨ ਲਾਰੰਸ ਹੈਨਰੀ ਲਾਰੰਸ ਦਾ ਭਰਾ ਸੀ। ਇਹ ਦੋਵੇਂ ਅਫ਼ਸਰ ਹਾਰਡਿੰਗ ਅਤੇ ਹੈਨਰੀ ਲਾਰੰਸ ਨਾਲੋਂ ਵੀ ਪੱਥਰ ਦਿਲ ਸਨ।

ਇਹ ਆਮ ਗੱਲ ਹੈ ਕਿ ਮੁਜ਼ਰਮ ਨੂੰ ਹੋਰ ਸਜ਼ਾ ਦੇਣ ਲਈ ਸਰਕਾਰਾਂ ਉਸ ਵਿਰੁੱਧ ਝੂਠੀਆਂ ਅਫਵਾਹਾਂ ਫੈਲਾ ਦਿੰਦੀਆਂ ਹਨ ਤਾਂ ਕਿ ਲੋਕ ਉਸ ਦੇ ਹਮਾਇਤੀ ਨਾ ਬਣਨ। ਰੈਜ਼ੀਡੈਂਟ ਨੇ ਇੱਕ ਨਿਰਾਧਾਰ ਖ਼ਬਰ ਉਡਾ ਦਿੱਤੀ ਕਿ ਮਿਸਰ ਲਾਲ ਸਿੰਘ ਦਾ ਵਕੀਲ ਸਾਹਿਬ ਸਿੰਘ ਚੋਰੀ ਚੋਰੀ ਜਿੰਦਾਂ ਨੂੰ ਮਿਲਦਾ ਹੈ ਅਤੇ ਮਹਾਰਾਣੀ ਨੇ ਇੱਕ ਫ਼ਕੀਰ ਨੂੰ ਕਸ਼ਮੀਰ ਦੇ ਰਾਜਾ ਗੁਲਾਬ ਸਿੰਘ ਕੋਲ ਭੇਜਿਆ ਹੈ। ਕਿੰਨੀ ਹਾਸੋਹੀਣੀ ਗੱਲ ਹੈ ਕਿ ਜਿਨ੍ਹਾਂ ਗਦਾਰਾਂ ਨੇ ਸਿੱਖ ਰਾਜ ਦਾ ਪਤਨ ਕਰਵਾ ਦਿੱਤਾ ਮਹਾਰਾਣੀ ਉਨ੍ਹਾਂ ਨਾਲ ਜੇਲ੍ਹ 'ਚ ਬੈਠੀ ਗੰਢ-ਤੁੱਪ ਕਿਉਂ ਕਰੇਗੀ? ਇਹ ਝੂਠੇ ਦੋਸ਼ ਲਗਾ ਕੇ ਮਹਾਰਾਣੀ ਦੀ ਕੈਦ ਹੋਰ ਸਖ਼ਤ ਕਰ ਦਿੱਤੀ। ਕੈਦ ਸਮੇਂ ਜਿੰਦਾਂ ਨੇ ਉਸ

ਦੀ ਸੇਵਾ ਕਰ ਰਹੇ ਨੌਕਰਾਂ ਨੂੰ ਖੁਸ਼ ਹੋ ਕੇ ਸੱਠ ਸੱਠ ਬੁਤਕੀਆਂ (ਸਿੱਖ ਰਾਜ ਦੇ ਸਮੇਂ ਵਾਲੇ ਸੋਨੇ ਦੇ ਸਿੱਕੇ) ਇਨਾਮ ਵਜੋਂ ਦਿੱਤੀਆਂ। ਪਰ ਰੈਜ਼ੀਡੈਂਟ ਨੇ ਇਹ ਬੁਤਕੀਆਂ ਨੌਕਰਾਂ ਤੋਂ ਮਹਾਰਾਣੀ ਨੂੰ ਵਾਪਸ ਕਰਾ ਦਿੱਤੀਆਂ ਅਤੇ ਗੁੱਸੇ 'ਚ ਆ ਕੇ ਪੁਰਾਣੇ ਨੌਕਰ ਨੌਕਰਾਣੀਆਂ ਹਟਾ ਕੇ ਨਵੇਂ ਰੱਖ ਦਿੱਤੇ। ਨਵੇਂ ਸੇਵਾਦਾਰਾਂ ਨੂੰ ਰੈਜ਼ੀਡੈਂਟ ਨੇ ਸਖ਼ਤ ਹਦਾਇਤਾਂ ਦਿੱਤੀਆਂ ਕਿ ਜੋ ਵੀ ਮਹਾਰਾਣੀ ਤੋਂ ਇਨਾਮ ਵਜੋਂ ਕੁਝ ਲਏਗਾ ਉਸ ਨੂੰ ਭਾਰੀ ਸਜ਼ਾ ਦਿੱਤੀ ਜਾਵੇਗੀ। ਜਿੰਦਾਂ ਨੂੰ ਇਹ ਸਖ਼ਤ ਚਿਤਾਵਨੀ ਦਿੱਤੀ ਗਈ ਕਿ ਜੇਕਰ ਉਸ ਨੇ ਕੋਈ ਪੱਤਰ ਕਿਸੇ ਨੂੰ ਭੇਜਣਾ ਹੈ ਤਾਂ ਉਹ ਕਿਲ੍ਹੇ ਦੇ ਹਾਕਮ ਨੂੰ ਦਿਖਾ ਕੇ ਭੇਜੇ।

ਜਦੋਂ ਕਿਸੇ ਇਨਸਾਨ ਨਾਲ਼ ਭੈੜਾ ਵਰਤਾਉ ਕੀਤਾ ਜਾਵੇ ਅਤੇ ਉਸ ਉਪੱਰ ਝੂਠੇ ਦੋਸ਼ ਲਾ ਕੇ ਉਸ ਨੂੰ ਤੰਗ ਕਰੇ ਉਸ ਦੀ ਅਪੀਲ ਨਾ ਸੁਣੇ ਤਾਂ ਵਕੀਲ ਦੀ ਮੱਦਦ ਲਈ ਜਾਂਦੀ ਹੈ। ਐਸਾ ਦੇਖ ਮਹਾਰਾਣੀ ਨੇ ਆਪਣੇ ਵਕੀਲ ਸਰਦਾਰ ਜੀਵਨ ਸਿੰਘ ਨੂੰ ਕਲਕੱਤੇ ਲਾਰਡ ਡਲਹੌਜ਼ੀ ਕੋਲ ਭੇਜਿਆ। ਵਕੀਲ ਨੇ ਕਲਕੱਤੇ ਪਹੁੰਚ ਡਲਹੌਜ਼ੀ ਪਾਸ ਅਰਜ਼ ਕੀਤੀ ਕਿ ਰੈਜ਼ੀਡੈਂਟ ਨਿਰਦੋਸ਼ ਮਹਾਰਾਣੀ ਨੂੰ ਖਾਹ-ਮਖਾਹ ਕਿਉਂ ਤੰਗ ਕਰ ਰਿਹਾ ਹੈ? ਰੈਜੀਡੈਂਟ ਕਰੀ ਨੇ ਜਿੰਦਾਂ ਦੇ ਰਖਵਾਲੇ ਉਹ ਸਰਦਾਰ ਨਿਯੁਕਤ ਕੀਤੇ ਹਨ ਜਿਹੜੇ ਉਸ ਦੇ ਪੱਕੇ ਦੁਸ਼ਮਣ ਹਨ। ਕਿਰਪਾ ਕਰ ਕੇ ਕਿਸੇ ਨੇਕ ਅਫ਼ਸਰ ਨੂੰ ਮਹਾਰਾਣੀ ਦੀ ਸਹਾਇਤਾ ਲਈ ਲਾਉ।

ਡਲਹੌਜ਼ੀ ਬੜਾ ਫਰੇਬੀ ਅਤੇ ਮਕਾਰੀ ਸੀ। ਉਹ ਕਹਿੰਦਾ, "ਅਸੀਂ ਮਹਾਰਾਣੀ ਦੇ ਕਿਸੇ ਵਕੀਲ ਨੂੰ ਨਹੀਂ ਮੰਨਦੇ। ਉਸ ਨੂੰ ਜੇਕਰ ਕੋਈ ਔਖਿਆਈ ਹੈ ਉਹ ਰੈਜ਼ੀਡੈਂਟ ਰਾਹੀਂ ਦੱਸੇ।" ਭਾਵੇਂ ਡਲਹੌਜ਼ੀ ਨੇ ਜੀਵਨ ਸਿੰਘ ਨੂੰ ਬੜੇ ਰੁੱਖੇ ਬੋਲ ਬੋਲੇ ਪਰ ਉਹ ਦੁਬਾਰਾ 23 ਫਰਵਰੀ ਨੂੰ ਫਿਰ ਮਿਲਿਆ ਅਤੇ ਫਰਿਆਦ ਕੀਤੀ, "ਆਪ ਆਪਣੇ ਬੀਤ ਚੁੱਕੇ ਮਿੱਤਰ ਮਹਾਰਾਜਾ ਰਣਜੀਤ ਸਿੰਘ ਦੀ ਵਿਧਵਾ ਮਹਾਰਾਣੀ ਜਿੰਦਾਂ ਅਤੇ ਉਸ ਦੇ ਬਾਲ ਪੁੱਤਰ ਦਲੀਪ ਸਿੰਘ 'ਤੇ ਤਰਸ ਖਾ ਕੇ ਉਸ ਨੂੰ ਮੁਆਫ਼ ਕਰ ਦਿਉ। ਆਪ ਜੀ ਦੇ ਅਤੀ ਧੰਨਵਾਦੀ ਹੋਵਾਂਗੇ"। ਇਸ ਹੰਕਾਰੀ, ਵਕਾਰੀ ਅਤੇ ਮਕਾਰੀ ਡਲਹੌਜ਼ੀ ਨੇ ਉੱਤਰ ਵਿੱਚ ਕਿਹਾ, "ਡਲਹੌਜ਼ੀ ਦੀ ਕਚਹਿਰੀ ਵਿੱਚ ਜਿੰਦਾਂ ਲਈ ਕੋਈ ਮੁਆਫ਼ੀ ਨਹੀਂ"। ਇੰਵ ਜੀਵਨ ਸਿੰਘ ਆਪਣਾ ਤਾਣ ਲਾ ਕੇ ਨਿਰਾਸ਼ ਹੋ ਕੇ ਮੁੜ ਅਇਆ। ਦਲੀਲ, ਅਪੀਲ ਅਤੇ ਵਕੀਲ ਵਾਲੀ ਵਾਰਤਾ ਫੇਲ੍ਹ ਹੋ ਗਈ। ਦੂਜੇ ਪਾਸੇ ਕਿਵੇਂ ਨਾ ਕਿਵੇਂ ਨੌਕਰੀ 'ਚੋਂ ਕੱਢੇ ਸਿੱਖ ਫ਼ੌਜੀਆਂ ਨੂੰ ਜਿੰਦਾਂ 'ਤੇ ਕੀਤੀ ਜਾ ਰਹੀ ਸਖਤਾਈ ਦਾ ਪਤਾ ਲਗ ਰਿਹਾ ਸੀ, ਜਿਵੇਂ ਕੰਨਾਂ ਵਿੱਚ ਕੀਤੀ ਗੱਲ ਵੀ ਸਮਾਂ ਪਾ ਕੇ ਘਰੋ ਘਰ ਪੁੱਜ ਜਾਂਦੀ ਹੈ। ਘਰ ਬੈਠੇ ਇਨ੍ਹਾਂ ਫ਼ੌਜੀਆਂ ਦਾ ਦਿਲ ਇਸ ਗੱਲੋਂ ਉਬਾਲੇ ਖਾ ਰਿਹਾ ਸੀ ਕਿ ਕਿੱਥੇ ਰਾਣੀ ਮਹਿਲਾਂ ਦੀ ਸੇਜ਼ ਮਾਣਦੀ ਸੀ ਅਤੇ ਕਿੱਥੇ ਅੱਜ ਜੇਲ੍ਹ ਦੀਆਂ ਸਲਾਖਾਂ ਅੰਦਰ ਬੰਦ ਹੈ ਅਤੇ ਪੁੱਤਰ ਨੂੰ ਵੀ ਨਹੀਂ ਦੇਖ ਸਕਦੀ। ਸ਼ੇਰ ਦੀ ਨਿਆਈਂ ਸਿੰਘ ਸੂਰਮੇ ਇਹ ਗੱਲ ਕਿਵੇਂ ਜਰ ਸਕਦੇ ਸਨ?

# ਮੁਲਤਾਨ 'ਚ ਗਦਰ ਮੱਚਣਾ

ਸੰਨ 1848 ਵਿੱਚ ਖ਼ਾਲਸਾ ਫ਼ੌਜ ਦੇ ਨੌਕਰੀ ਤੋਂ ਕੱਢੇ ਫ਼ੌਜੀਆਂ ਨੇ ਮਹਾਰਾਣੀ ਨੂੰ ਤੰਗ ਕਰਨ ਦੀਆਂ ਖ਼ਬਰਾਂ ਸੁਣ ਅੰਗਰੇਜ਼ ਹਕੂਮਤ ਵਿਰੁੱਧ ਵਿਦਰੋਹ ਕਰ ਦਿੱਤਾ। ਦੂਜਾ ਵਿਦਰੋਹ ਦਾ ਕਾਰਨ ਸੀ ਕਿ ਮੁਲਤਾਨ ਦੇ ਹਾਕਮ ਦੀਵਾਨ ਸਾਵਣ ਮੱਲ ਦਾ ਪੁੱਤਰ ਦੀਵਾਨ ਮੂਲ ਰਾਜ ਅੰਗ੍ਰੇਜ਼ਾਂ ਦੇ ਇਸ਼ਾਰੇ 'ਤੇ ਸਿੱਖਾਂ ਵਿਰੁੱਧ ਲੋਕਾਂ ਨੂੰ ਭੜਕਾ ਰਿਹਾ ਸੀ। ਤੀਜਾ ਕਾਰਨ ਪਿਆਰਾ ਸਿੰਘ ਪਦਮ ਨੇ ਇਹ ਲਿਖਿਆ ਕਿ 30 ਹਜ਼ਾਰ ਦੇ ਲਗ ਭਗ ਸਿੱਖ ਸਿਪਾਹ-ਸਲਾਰ ਫ਼ੌਜ 'ਚੋਂ ਕੱਢੇ ਹੋਏ ਬੇਕਾਰ ਹੋਏ ਫਿਰਦੇ ਸਨ, ਲੜਨ ਤੋਂ ਵਗੈਰ ਕਿਸੇ ਹੋਰ ਹੁਨਰ ਤੋਂ ਉਹ ਨਾਵਾਕਿਫ ਸਨ।

ਕਰੀ ਨੇ ਦੀਵਾਨ ਕਾਨ੍ਹ ਸਿੰਘ ਨੂੰ ਹਾਕਮ ਬਣਾ ਕੇ ਮੁਲਤਾਨ ਭੇਜਿਆ। ਇਸ ਦੀ ਮੱਦਦ ਲਈ ਦੋ ਅੰਗਰੇਜ਼ ਅਫ਼ਸਰਾਂ ਵਾਨਸ ਐਗਨਿਊ ਤੇ ਲੈਫ਼ਟੀਨੈਂਟ ਐਂਡਰਸਨ ਨੂੰ ਵੀ ਨਾਲ਼ ਭੇਜਿਆ। ਇਨ੍ਹਾਂ ਦਾ ਮੁੱਖ ਮੰਤਵ ਸੀ ਮੁਲਤਾਨ 'ਚ ਹੋਈ ਗੜਬੜ ਨੂੰ ਦਬਾਉਣਾ। ਪਰ ਦੋ ਨਿਹੰਗ ਸਿੰਘਾਂ ਨੇ ਇੱਕ ਦਿਨ ਦੋਹਾਂ ਅੰਗਰੇਜ਼ ਅਫ਼ਸਰਾਂ ਨੂੰ ਕਤਲ ਕਰ ਦਿੱਤਾ। ਇਹ ਸੁਣ ਰੈਜ਼ੀਡੈਂਟ ਕਰੀ ਨੂੰ ਹੱਥਾਂ ਪੈਰਾਂ ਦੀ ਪੈ ਗਈ। ਇਸ ਨੇ ਸੋਚਿਆ ਕਿ ਹੋ ਸਕਦਾ ਹੈ ਕਾਨ੍ਹ ਸਿੰਘ ਨੇ ਇਹਨਾਂ ਅਫ਼ਸਰਾਂ ਨੂੰ ਮਰਵਾਇਆ ਹੋਵੇ। 8 ਮਈ 1848 ਨੂੰ ਕਾਨ੍ਹ ਸਿੰਘ ਅਤੇ ਗੰਗਾ ਰਾਮ (ਵਕੀਲ ਮਹਾਰਾਣੀ ਜਿੰਦਾਂ) ਦੇ ਵਿੱਰੁਧ ਅੰਗਰੇਜ਼ ਅਫ਼ਸਰਾਂ ਨੂੰ ਮਰਵਾਉਣ ਸੰਬੰਧੀ ਝੂਠੀ ਸਾਜਸ਼ ਘੜ ਕੇ ਕਾਨ੍ਹ ਸਿੰਘ ਅਤੇ ਗੰਗਾ ਰਾਮ ਨੂੰ ਫਾਂਸੀ ਦਿੱਤੀ ਗਈ। ਇਸ ਦਾ ਵੇਰਵਾ ਲੇਡੀ ਲਾਗਨ ਵਲੋਂ ਸਰ ਜੌਹਨਸਨ ਅਤੇ ਦਲੀਪ ਸਿੰਘ ਬਾਰੇ 1890 'ਚ ਲਿਖੀ ਕਿਤਾਬ ਦੇ ਪੰਨਾ 118 'ਤੇ ਦਰਜ਼ ਕੀਤਾ ਹੈ।

ਪਹਿਲਾਂ ਰੈਜ਼ੀਡੈਂਟ ਨੇ ਅਜੇਹੀ ਸਾਜਸ਼ ਦਾ ਦੋਸ਼ ਮਹਾਰਾਣੀ ਸਿਰ ਮੜ੍ਹਨਾ ਚਾਹਿਆ ਅਤੇ ਮੁਕੱਦਮਾਂ ਚਲਾਉਣ ਦੀ ਸੋਚੀ। ਪਰ ਫਿਰ ਵਿਚਾਰਿਆ ਕਿ ਮਹਾਰਾਣੀ ਤਾਂ ਸਖ਼ਤ ਪਹਿਰੇ ਹੇਠ ਬੰਦ ਹੈ, ਉਸ ਨੂੰ ਤਾਂ ਕੋਈ ਰਿਸ਼ਤੇਦਾਰ ਜਾਂ ਸਰਦਾਰ ਵੀ ਮਿਲਣ ਨਹੀਂ ਦਿੱਤਾ ਜਾਂਦਾ ਅਤੇ ਨਾ ਹੀ ਉਸ ਨੂੰ ਚਿੱਠੀ ਪੱਤਰ ਦੀ ਇਜ਼ਾਜ਼ਤ ਹੈ। ਉਸ ਦੇ ਗੁਨਾਹ ਦਾ ਕੋਈ ਸਬੂਤ ਨਾ ਹੋਣ ਕਰ ਕੇ ਉਹ ਆਪਣੇ ਆਪਣੇ ਆਪ ਨੂੰ ਨਿਰਦੋਸ਼ ਸਿੱਧ ਕਰ ਦੇਵੇਗੀ। ਇੱਕ ਚਿੱਠੀ ਰਾਹੀਂ ਰੈਜ਼ੀਡੈਂਟ ਡਲਹੋਜ਼ੀ ਨੂੰ ਲਿਖਿਆ, "ਖੁਲ੍ਹੇ ਤੌਰ 'ਤੇ ਰਣਜੀਤ ਸਿੰਘ ਦੀ ਵਿਧਵਾ ਲਈ ਮੁਕੱਦਮੇ ਦਾ ਵਿਚਾਰ ਹੋਣਾ ਪੰਜਾਬ ਦੇ ਲੋਕਾਂ ਨੂੰ ਚੁਭੇਗਾ ਅਰਥਾਤ ਬਗਾਵਤ ਫੈਲ ਜਾਵੇਗੀ। ਅਖੀਰ ਇਨ੍ਹਾਂ ਨੇ ਜਿੰਦਾਂ  ਨੂੰ ਦੇਸ਼ ਨਿਕਾਲੇ ਦਾ ਮਨ ਬਣਾ ਲਿਆ।

# ਮਹਾਰਾਣੀ ਨੂੰ ਬਨਾਰਸ ਕਿਲ੍ਹੇ 'ਚ ਕੈਦ ਕਰਨ ਦਾ ਹੁਕਮ

ਅੰਗਰੇਜ਼ ਕਰੀ ਕਮਜ਼ੋਰ ਦਿਲ, ਝੂਠਾ, ਚਾਲਬਾਜ਼ ਅਤੇ ਕਮੀਨਾ ਸੀ। ਉਸ ਨੇ ਬਹਾਨਾ ਲਾਇਆ ਕਿ ਜਿੰਦਾਂ ਵਿਰੁੱਧ ਮੁਕੱਦਮਾ ਚਲਾਉਣ ਨਾਲ਼ ਬਗਾਵਤ ਹੋਣ ਦਾ ਡਰ ਹੈ। ਰੈਜ਼ੀਡੈਂਟ ਨੇ ਮਹਾਰਾਣੀ ਨੂੰ ਦੇਸ਼ ਨਿਕਾਲੇ ਦੇ ਕਾਗਜ਼ਾਤ ਉੱਤੇ ਤਿੰਨ ਮੈਂਬਰਾਂ-ਤੇਜਾ ਸਿੰਘ (ਰਾਜਾ), ਫਕੀਰ ਨੂਰ ਦੀਨ ਅਤੇ ਸ਼ੇਰ ਸਿੰਘ ਦੀ ਥਾਂ 'ਤੇ ਉਸ ਦੇ ਭਰਾ ਗੁਲਾਬ ਸਿੰਘ ਦੇ ਦਸਤਖ਼ਤ ਕਰਾਏ। ਦੇਖੋ ਅੰਗਰੇਜ਼ ਦਾ ਇਨਸਾਫ਼ ਜੇ ਕੌਂਸਲ ਦਾ ਮੈਂਬਰ ਨਹੀਂ ਮੰਨਿਆ ਤਾਂ ਉਸ ਦੇ ਭਰਾ ਦੇ ਦਸਤਖ਼ਤ ਕਰਵਾ ਲਏ। ਇਸ ਨਿਕਾਲੇ ਦੇ ਕਾਗਜ਼ਾਂ 'ਤੇ ਇਹ ਲਿਖਿਆ ਹੋਇਆ ਸੀ ਕਿ ਜੇਕਰ ਜਿੰਦਾਂ ਬਨਾਰਸ ਦੀ ਜੇਲ੍ਹ 'ਚ ਬੈਠ ਕੇ ਹੋਰ ਕੋਈ ਸਾਜਸ਼ ਰਚੇਗੀ ਤਾਂ ਇਸ ਨੂੰ ਚੁਨਾਰ ਕਿਲ੍ਹੇ 'ਚ ਭੇਜ ਦਿੱਤਾ ਜਾਵੇਗਾ। ਨਾਲ਼ ਹੀ ਉਸ ਦੀ ਪੈਨਸ਼ਨ 48 ਹਜ਼ਾਰ ਤੋਂ ਘਟਾ ਕੇ 12 ਹਜ਼ਾਰ ਪ੍ਰਤੀ ਸਾਲ ਕਰ ਦਿੱਤੀ ਗਈ। ਗੋਰੇ ਦੀ ਹੋਰ ਸ਼ੈਤਾਨੀ ਦੇਖੋ ਜਿੰਦਾਂ ਨੂੰ ਦੇਸ਼ ਨਿਕਾਲੇ ਦੇ ਕਾਗਜ਼ਾਂ 'ਤੇ ਮੋਹਰ ਮਹਾਰਾਜਾ ਦਲੀਪ ਸਿੰਘ ਦੀ ਲਾਈ। ਕੀ ਮਹਾਰਾਜਾ ਦਲੀਪ ਸਿੰਘ ਆਪਣੀ ਮਾਂ ਨੂੰ ਦੇਸ਼ ਨਿਕਾਲਾ ਦੇਣ ਲਈ ਕਹਿ ਸਕਦਾ ਸੀ? ਮੂਲ ਰੂਪ ਵਿੱਚ ਰਾਜਨੀਤਕ ਬੰਦਿਆਂ ਦਾ ਧਰਮ-ਈਮਾਨ ਕੋਈ ਨਹੀਂ ਹੁੰਦਾ। ਇਹ ਲੋਕ ਚੰਡਾਲ, ਨਿਰਦਈ, ਬੇ-ਰਹਿਮ, ਬੇ-ਦਰਦ ਅਤੇ ਬੇ-ਕਿਰਕ ਹੁੰਦੇ ਹਨ। ਲੁੱਟਣਾਂ, ਪੁੱਟਣਾਂ ਅਤੇ ਕੁੱਟਣਾਂ ਇਨ੍ਹਾਂ ਦਾ ਜੀਵਨ ਮੰਤਵ ਹੁੰਦਾ ਹੈ। ਇਹ ਆਪਣੇ ਵਿਰੋਧੀ ਨੂੰ ਮਾਰਨ ਜਾਂ ਮਰਵਾਉਣ ਤੋਂ ਵੀ ਸੰਕੋਚ ਨਹੀਂ ਕਰਦੇ। ਮਾਂ, ਪਿਉ, ਭਰਾ, ਭੈਣ, ਭਤੀਜਾ ਜਾਂ ਕੋਈ ਹੋਰ ਤੀਜਾ ਕਿਸੇ ਦੇ ਮਿੱਤ ਨਹੀਂ ਹੁੰਦੇ।

14 ਮਈ 1848 ਨੂੰ ਕਰੀ ਨੇ ਆਪਣੇ ਦੋ ਅਫ਼ਸਰ-ਕਪਤਾਨ ਲਿਮਸਡਨ ਤੇ ਲੈਫ਼ਟੀਨੈਂਟ ਹੁਡਸਨ ਤੇ ਇੱਕ ਮੁਸਲਮਾਨ ਸਰਦਾਰ ਸਮੇਤ ਇਹ ਦੇਸ਼-ਨਿਕਾਲੇ ਦੀ ਚਿੱਠੀ ਜਿੰਦਾਂ ਨੂੰ ਦੇਣ ਲਈ ਸ਼ੇਖ਼ੂਪੁਰੇ ਭੇਜੇ। ਇਨ੍ਹਾਂ ਅਫ਼ਸਰਾਂ ਨੇ ਮਹਾਰਾਣੀ ਨੂੰ ਆਖਿਆ ਕਿ ਅਸੀਂ ਤੁਹਾਨੂੰ ਬੜੇ ਆਦਰ ਮਾਣ ਨਾਲ ਲਿਜਾਣਾ ਹੈ, ਤੁਸੀਂ ਜਲਦੀ ਤਿਆਰ ਹੋ ਜਾਉ। ਮਹਾਰਾਣੀ ਨੇ ਆਖਿਆ, "ਮੈਨੂੰ ਆਦਰ ਮਾਣ ਦੀ ਜ਼ਰੂਰਤ ਨਹੀਂ ਹੈ, ਤੁਸੀਂ ਇਹ ਦੱਸੋ ਮੈਨੂੰ ਕਿੱਥੇ ਲਿਜਾਣਾ ਹੈ?" ਉੱਤਰ ਵਿੱਚ ਲਿਮਸਡਨ ਨੇ ਕੁਝ ਨਾ ਦੱਸਿਆ! ਅਗਲੇ ਦਿਨ 15 ਮਈ ਨੂੰ ਮਹਾਰਾਣੀ ਸਾਹਿਬਾਂ ਨੂੰ ਸ਼ੇਖ਼ੂਪੁਰੇ ਤੋਂ ਇਹ ਲੋਕ ਲੈ ਤੁਰੇ। ਜਿੰਦਾਂ ਦੇ ਮਨ ਵਿੱਚ ਸੋਚ ਉੱਠੀ ਕਿ ਮੈਨੂੰ ਲਾਹੌਰ ਲਿਜਾਣਗੇ ਅਤੇ ਉਥੇ ਮੈਂ ਪੁੱਤਰ ਦਲੀਪ ਸਿੰਘ ਨੂੰ ਕਿਵੇਂ ਨਾ ਕਿਵੇਂ ਮਿਲਾਂਗੀ। ਉਸ ਮਾਂ ਦੇ ਦਿਲ ਦੀ ਧੜਕਣ ਉਸ ਸਮੇਂ ਕੈਸੀ ਹੋਵੇਗੀ ਜਿਹੜੀ ਆਪਣੇ ਪੁੱਤਰ ਦਾ ਮੂੰਹ ਰਾਤ ਦਿਨ ਤਕਦੀ ਸੀ, ਅੱਜ ਉਸ ਨੂੰ ਦੇਖਿਆਂ ਲਗ ਭਗ 8 ਮਹੀਨੇ ਹੋ ਗਏ ਸਨ। ਦੂਜੇ ਪਾਸੇ ਮਹਾਰਾਜਾ ਦਲੀਪ ਸਿੰਘ ਦੇ ਦਿਲ 'ਤੇ ਕੀ ਬੀਤਦੀ ਹੋਵੇਗੀ?

ਜਦੋਂ ਇਹ ਲੋਕ ਲਾਹੌਰ ਟੱਪ ਕੇ ਫ਼ੀਰੋਜ਼ਪੁਰ ਦੇ ਰਸਤੇ ਚੱਲ ਪਏ ਤਾਂ ਜਿੰਦਾਂ ਨੇ ਲਿਮਸਡਨ ਨੂੰ ਫੇਰ ਪੁੱਛਿਆ, "ਤੁਸੀਂ ਮੈਨੂੰ ਕਿੱਧਰ ਲੈ ਜਾ ਰਹੇ ਹੋ"? ਇਸ ਨੇ ਫਿਰ ਕੋਈ ਉੱਤਰ ਨਾ ਦਿੱਤਾ। ਅਖੀਰ ਸ਼ਾਮ ਸਮੇਂ ਇਹ ਸਤਲੁਜ ਦਰਿਆ ਦੇ ਕੰਢੇ 'ਤੇ ਪਹੁੰਚ ਗਏ। ਸੋਹਣ ਸਿੰਘ ਸੀਤਲ ਲਿਖਦੇ ਹਨ ਕਿ ਮਹਾਰਾਣੀ ਦਾ ਕਾਫ਼ਲਾ ਦਰਿਆ ਦੇ ਕੰਢੇ ਕੁਝ ਸਮੇਂ ਲਈ ਠਹਿਰਿਆ। ਉਸ ਸਮੇਂ ਡੁਬਦੇ ਸੂਰਜ ਦੀਆਂ ਟੇਢੀਆਂ ਕਿਰਣਾਂ ਪਾਣੀ 'ਤੇ ਪੈ ਕੇ ਲਹਿਰਾਂ ਵਿੱਚ ਅੱਗ ਲਾ ਰਹੀਆਂ ਸਨ। .... ਉਸ ਨੂੰ ਸਤਲੁਜ ਦੀਆਂ ਲਹਿਰਾਂ ਵਿੱਚ ਸਭਰਾਵਾਂ ਦੇ ਮੈਦਾਨ ਅੰਦਰ ਸ਼ਹੀਦ ਹੋਏ ਸਰਦਾਰ ਸ਼ਾਮ ਸਿੰਘ ਅਟਾਰੀ ਵਰਗਿਆਂ ਦਾ ਲਹੂ ਵਗਦਾ ਨਜ਼ਰ ਆ ਰਿਹਾ ਸੀ।' ਸੀਤਲ ਜੀ ਨੇ ਦੇਸ਼-ਨਿਕਾ.ਲੇ ਸੰਬੰਧੀ ਬਹੁਤ ਹੀ ਹਿਰਦੇ ਵੇਦਕ ਕਾਵਿ ਰਚਨਾ ਕੀਤੀ ਹੈ ਪਰ ਇੱਥੇ ਉਸ ਦਾ ਆਖੀਰਲਾ ਬੰਦ ਦਿੱਤਾ ਗਿਆ ਹੈ:

*ਇਹ ਖਿਆਲ ਆਂਉਂਦੇ ਸਾਰ ਤੜਫ਼ ਉੱਠੀ,*
*ਜਿੰਦ ਜਿੰਦਾਂ ਦੀ ਕੀਰਨੇ ਪਾ ਰਹੀ ਸੀ।*
*ਰੀਝਾਂ ਮਗਰ ਕਰਲਾਉਂਦੀਆਂ ਜਾਂਦੀਆਂ ਸਨ,*
*ਰਾਣੀ ਬੱਧੀ ਬਨਾਰਸ ਨੂੰ ਜਾ ਰਹੀ ਸੀ।*

ਬਨਾਰਸ (ਵਾਰਾਨਸੀ) ਸਤਲੁਜ ਦਰਿਆ ਦੇ ਕੰਢੇ ਤੋਂ ਤਕਰੀਬਨ 700 ਮੀਲ ਦੂਰ ਹੈ। ਮਹਾਰਾਣੀ ਨੂੰ ਇਤਨੀ ਦੂਰ ਲਿਜਾ ਕੇ ਕੈਦ ਕਰਨ ਦਾ ਮੁੱਖ ਨਿਸ਼ਾਨਾ ਇਹ ਸੀ ਕਿ ਉਸ ਨੂੰ ਨਾ ਕੋਈ ਰਿਸ਼ਤੇਦਾਰ, ਨਾ ਸਰਦਾਰ, ਨਾ ਵਕੀਲ, ਆਦਿ ਮਿਲ ਸਕੇ। ਇਸ ਤੋਂ ਵੱਡਾ ਧੱਕਾ, ਬੇਇਨਸਾਫ਼ੀ, ਭੈੜਾ ਵਰਤਾਉ ਅਤੇ ਜ਼ਲੀਲਤਾ ਹੋਰ ਕੀ ਹੋ ਸਕਦੀ ਹੈ? ਦੇਸ਼ ਨਿਕਾਲਾ ਦੇਣ ਸਬੰਧੀ ਰੈਜ਼ੀਡੈਂਟ ਕਰੀ ਨੇ ਬਿਆਨ ਦਿੱਤਾ ਕਿ ਇਸ ਨਾਲ ਪੰਜਾਬ ਵਿੱਚ ਕਿੱਤੇ ਵੀ ਵਿਰੋਧ ਨਹੀਂ ਹੋਇਆ। ਲਾਰਡ ਡਲਹੌਜ਼ੀ ਨੇ ਆਖਿਆ ਕਿ ਜਿੰਦਾਂ ਨੂੰ ਬਨਾਰਸ ਇਸ ਲਈ ਭੇਜਿਆ ਗਿਆ ਕਿ ਪੰਜਾਬ ਵਿੱਚ ਅਮਨ ਬਹਾਲ ਕੀਤਾ ਜਾ ਸਕੇ ਪਰ ਕਾਬਲ ਦਾ ਹਾਕਮ ਦੋਸਤ ਮੁਹੰਮਦ ਲਿਖਦਾ ਹੈ, 'ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸਿੱਖ ਰਾਣੀ ਦੇ ਦੇਸ਼ ਨਿਕਾਲੇ ਤੋਂ ਦੁਖੀ ਹੋ ਦਿਨੋ ਦਿਨ ਬੜੇ ਬੇਚੈਨ ਹੋ ਰਹੇ ਹਨ। ਦਲੀਪ ਸਿੰਘ ਦੀ ਮਾਤਾ ਨੂੰ ਕੈਦ ਕਰ ਦਿੱਤਾ ਗਿਆ ਹੈ ਅਤੇ ਉਸ ਨਾ.ਲ ਅਣਮਨੁੱਖੀ ਸਲੂਕ ਕੀਤਾ ਗਿਆ ਹੈ। ਇਹੋ ਜਿਹੇ ਸਲੂਕ ਨੂੰ ਸਾਡੇ ਮਜ਼ਹਬਾਂ ਦੇ ਲੋਕ ਬਹੁਤ ਬੁਰਾ ਮੰਨਦੇ ਹਨ ਅਤੇ ਸਾਰੇ ਅਮੀਰ-ਗਰੀਬ ਇਸ ਨਾ.ਲੋਂ ਮੌਤ ਨੂੰ ਬਹੁਤ ਚੰਗਾ ਸਮਝਦੇ ਹਨ'। ਅੰਗਰੇਜ਼ ਲਿਖਾਰੀ ਐਡਵਿਨ ਆਰਨੋਲਡ ਦੇ ਸ਼ਬਦ ਹਨ, 'ਇਹ ਮਹਾਰਾਣੀ ਨੂੰ ਆਪਣੇ ਬਾਲਕ ਪੁੱਤਰ ਅਤੇ ਪਰਜਾ ਤੋਂ ਦੂਰ ਕਰਨ ਉੱਤੇ ਸਿੱਖਾਂ ਨੇ ਜਿਤਨਾ ਰੋਸ ਪ੍ਰਗਟ ਕੀਤਾ ਹੈ, ਉਸ ਨਾਲੋਂ ਕਈ ਗੁਣਾਂ ਵੱਧ ਉਹਨਾਂ ਦੇ ਦਿਲਾਂ ਵਿੱਚ ਹੈ।' ਇਸੇ ਤਰ੍ਹਾਂ ਈਵਾਨਜ਼ ਬੈੱਲ ਦੇ ਲਿਖੇ ਸ਼ਬਦ ਪੜ੍ਹਨ ਵਾਲੇ ਹਨ। ਉਸ ਅਨੁਸਾਰ, 'ਮਹਾਰਾਣੀ ਨੂੰ ਕੈਦ ਕਰਨ ਤੇ ਦੇਸ਼-ਨਿਕਾਲਾ ਦੇਣ ਬਾਰੇ

ਲਾਰਡ ਡਲਹੌਜ਼ੀ ਦਾ ਐਲਾਨ ਅਮਨ ਬਹਾਲ ਰੱਖਣ ਲਈ ਨਹੀਂ ਸਗੋਂ ਉਸ ਨੂੰ ਸਜ਼ਾ ਦੇ ਤੌਰ 'ਤੇ ਸੀ। ਮੇਰੇ ਖਿਆਲ ਵਿੱਚ ਇਹ ਐਲਾਨ ਨਾ-ਵਾਜਬ, ਨਾ-ਮੁਨਾਸਬ ਤੇ ਬੇ-ਇਨਸਾਫ਼ੀ ਵਾਲਾ ਸੀ। ਰਾਣੀ ਦਾ ਦੇਸ਼-ਨਿਕਾਲਾ ਉਨ੍ਹਾਂ ਸਭ ਲੋਕਾਂ ਦੀਆਂ ਨਜ਼ਰਾਂ ਵਿੱਚ-ਜਿਨ੍ਹਾਂ ਦਾ ਮਹਾਰਾਜਾ ਰਣਜੀਤ ਸਿੰਘ ਦੀ ਬਾਦਸ਼ਾਹੀ ਨਾਲ਼ ਸੰਬੰਧ ਸੀ-ਇੱਕ ਕੌਮੀ ਹੱਤਕ ਸੀ ਤੇ ਇਹ ਰਾਣੀ ਦੇ ਪੁੱਤਰ ਨੂੰ ਤਖ਼ਤ ਤੋਂ ਉਤਾਰਨ ਤੇ ਰਾਜ ਨੂੰ ਤਬਾਹ ਕਰਨ ਬਦਲੇ ਪਹਿਲਾ ਕਦਮ ਸੀ (Evans Bell, Page 19-20)।

## ਦੂਜੀ ਐਂਗਲੋ-ਸਿੱਖ ਲੜਾਈ

ਸਿੱਖਾਂ ਦੀ ਨਾਇਕਾ ਮਹਾਰਾਣੀ ਜਿੰਦ ਕੌਰ ਨੂੰ ਦੇਸ਼ ਨਿਕਾਲ਼ੇ ਦੀ ਖ਼ਬਰ ਸੁਣ ਕੇ ਬਹੁਤ ਥਾਈਂ ਬੈਠੀਆਂ ਸਿੱਖ ਫ਼ੌਜਾਂ ਭੜਕ ਉੱਠੀਆਂ। ਉਹ ਇਸ ਨੂੰ ਆਪਣਾ ਕੌਮੀ ਅਪਮਾਨ ਸਮਝ ਕੇ ਬੜੇ ਰੋਹ ਵਿੱਚ ਸਨ। ਹੁਣ ਹੰਕਾਰੀ ਫਿਰੰਗੀ ਨਾਲ਼ ਦੋ ਹੱਥ ਕਰਨ ਤੋਂ ਵਗੈਰ ਕੋਈ ਚਾਰਾ ਨਹੀਂ ਸੀ ਕਿਉਂਕਿ ਇੱਕ ਤਾਂ ਪੰਜਾਬੀਆਂ ਦੀ ਮਾਂ ਵਰਗੀ ਰਾਣੀ ਨੂੰ ਦੇਸ਼-ਨਿਕਾਲਾ ਦੇ ਕੇ ਅਤੇ ਉਸ ਦੀ ਪੈਨਸ਼ਨ ਘਟਾ ਕੇ ਭਰੋਵਾਲ ਅਹਿਦਨਾਮੇ ਨੂੰ ਭੰਗ ਕਰ ਦਿੱਤਾ ਹੈ; ਦੂਜਾ ਮੁਲਤਾਨ ਦਾ ਹਾਕਮ ਦੀਵਾਨ ਮੂਲ ਰਾਜ (ਪੁੱਤਰ ਦੀਵਾਨ ਸਾਵਣ ਮੱਲ) ਅੰਗਰੇਜ਼ਾਂ ਤੋਂ ਆਕੀ ਹੋ ਗਿਆ ਕਿਉਂਕਿ ਉਸ ਨੂੰ ਦੀਵਾਨਗੀ ਤੋਂ ਲਾਹ ਦਿੱਤਾ ਸੀ; ਤੀਜਾ ਸਰਦਾਰ ਚਤਰ ਸਿੰਘ ਅਟਾਰੀ ਵਾਲੇ ਦੀ ਲੜਕੀ ਮਹਾਰਾਜਾ ਦਲੀਪ ਸਿੰਘ ਨੂੰ ਮੰਗੀ ਹੋਈ ਸੀ। ਇਸ ਨੂੰ ਹਰੀਪੁਰ ਦੀ ਹਾਕਮੀ ਤੋਂ ਹਟਾ ਦਿੱਤਾ ਗਿਆ ਤੇ ਜਾਗੀਰ ਵੀ ਜ਼ਬਤ ਕਰ ਲਈ; ਚੌਥਾ ਰੈਜ਼ੀਡੈਂਟ ਨੇ ਮਹਾਰਾਜਾ ਦਲੀਪ ਸਿੰਘ ਦੇ ਵਿਆਹ ਦਾ ਦਿਨ ਪੱਕਾ ਕਰਨੋ ਨਾਂਹ ਕਰ ਦਿੱਤੀ। ਸਰਦਾਰ ਚਤਰ ਸਿੰਘ ਨੇ ਇਹ ਖ਼ਬਰ ਆਪਣੇ ਪੁੱਤਰ ਰਾਜਾ ਸ਼ੇਰ ਸਿੰਘ ਅਟਾਰੀ ਨੂੰ ਮੁਲਤਾਨ ਪੁਜਾ ਦਿੱਤੀ। ਇੰਞ ਹਜਾਰੇ ਵਿੱਚ ਚਤਰ ਸਿੰਘ ਅਤੇ ਮੁਲਤਾਨ ਵਿੱਚ ਸ਼ੇਰ ਸਿੰਘ ਨੇ ਫਿਰੰਗੀ ਵਿਰੁੱਧ ਬਗਾਵਤ ਕਰ ਦਿੱਤੀ। ਰਾਜਾ ਸ਼ੇਰ ਸਿੰਘ ਨੇ 14 ਸਤੰਬਰ 1848 ਨੂੰ ਇਹ ਐਲਾਨ ਪੰਜਾਬੀਆਂ ਤੱਕ ਪਹੁੰਚਾਇਆ:

'ਪੰਜਾਬੀਓ ਸੱਚ-ਖੰਡ ਵਾਸੀ ਮਹਾਰਾਜਾ ਰਣਜੀਤ ਸਿੰਘ ਦੀ ਵਿਧਵਾ ਮਹਾਰਾਣੀ ਜਿੰਦ ਕੌਰ ਉੱਤੇ ਫਿਰੰਗੀਆਂ ਨੇ ਕਿਸ ਤਰ੍ਹਾਂ ਅੱਤਿਆਚਾਰ ਕੀਤਾ ਹੈ। ਉਸ ਦੀ ਜੋ ਬੇਪਤੀ ਕੀਤੀ ਹੈ ਤੇ ਪਰਜ਼ਾ ਉੱਤੇ ਜੋ ਸਖਤੀਆਂ ਕੀਤੀਆਂ ਹਨ, ਉਹ ਵੀ ਕਿਸੇ ਕੋਲੋਂ ਗੁੱਝੀਆਂ ਨਹੀਂ।.....ਮਹਾਰਾਜਾ ਰਣਜੀਤ ਸਿੰਘ ਦੀ ਸੰਤਾਨ ਅਤੇ ਸਿੰਘਾਂ ਉੱਤੇ ਅਧਰਮ, ਅਨਿਆਂ ਤੇ ਜ਼ੁਲਮ ਕੀਤਾ ਹੈ ਕਿ ਅਸੀਂ ਧਰਮੋਂ ਵੀ ਹੀਣ ਹੋ ਗਏ ਹਾਂ ਅਤੇ ਸਿੱਖ ਰਾਜ ਦੀ ਤੌਹੀਨ ਹੋਈ ਹੈ। ਸੋ ਹੁਣ ਆਪਣੇ ਸਰਬੰਸ ਦੀ ਰੱਖਿਆ ਲਈ ਇੱਕ ਹੋ ਕੇ ਕਮਰਕਸੇ ਕਰ ਲਵੋ'।

ਅੰਗਰੇਜ਼ਾਂ ਦੀ ਕੂਟਲਨੀਤੀ ਤੋਂ ਤੰਗ ਆ ਕੇ 9 ਅਕਤੂਬਰ 1848 ਨੂੰ ਮੁਲਤਾਨ ਤੋਂ ਫ਼ੌਜ ਸਮੇਤ ਸ਼ੇਰ ਸਿੰਘ ਆਪਣੇ ਪਿਤਾ ਚਤਰ ਸਿੰਘ ਵਲ ਜਦੋਂ ਚੱਲਿਆ ਤਾਂ ਮੁਲਤਾਨ ਨੂੰ 30 ਹਜ਼ਾਰ ਫਿਰੰਗੀ ਦੀ ਫ਼ੌਜ ਨੇ ਘੇਰਾ ਪਾ ਲਿਆ। ਕਈ ਦਿਨ ਜੰਗ ਹੁੰਦੀ ਰਹੀ। ਇਸ ਜੰਗ ਵਿੱਚ ਅੰਗਰੇਜ਼ਾਂ ਵੱਲੋਂ ਥਾਪਿਆ ਨਵਾਂ ਦੀਵਾਨ ਕਾਨ੍ਹ ਸਿੰਘ ਮਾਰਿਆ ਗਿਆ। 21 ਜਨਵਰੀ 1849 ਨੂੰ ਕਿਲ੍ਹਾ ਫਤਹਿ ਹੋਣ 'ਤੇ ਮੂਲ ਰਾਜ ਪਕੜਿਆ ਗਿਆ। ਅੰਗਰੇਜ਼ਾਂ ਨੇ ਉਸ ਨੂੰ ਸਜ਼ਾ ਦੇ ਕੇ ਕਾਲ਼ੇ ਪਾਣੀ ਦੀ ਜੇਲ੍ਹ 'ਚ ਭੇਜ ਦਿੱਤਾ।

## ਚਿਲੀਆਂਵਾਲੇ ਤੇ ਗੁਜਰਾਤ ਦੀ ਜੰਗ

ਰਾਜਾ ਸ਼ੇਰ ਸਿੰਘ ਅਟਾਰੀ ਝਨਾਂ ਦੇ ਕੰਢੇ 'ਤੇ ਪਹੁੰਚ ਗਿਆ। ਬਾਗੀ ਸਿੱਖ ਸਿਪਾਹੀ ਇੱਥੇ ਸ਼ਸਤਰਧਾਰੀ ਹੋ ਇਕੱਠੇ ਹੋਣ ਲਗੇ। ਸਰਦਾਰ ਹਰੀ ਸਿੰਘ ਨਲੂਏ ਦਾ ਪੁੱਤਰ ਜਵਾਹਰ ਸਿੰਘ ਵੀ ਇਸ ਆਜ਼ਾਦੀ ਦੀ ਜੰਗ ਵਿੱਚ ਸ਼ਾਮਲ ਹੋ ਗਿਆ। ਗਦਾਰ ਤੇਜਾ ਸਿੰਘ ਨੇ ਇਸ ਨਾਲ ਵੈਰ ਭਾਵਨਾ ਰੱਖਣ ਕਰ ਕੇ ਇਸ ਨੂੰ ਪਕੜ ਕੇ ਜੇਲ੍ਹ ਦੇ ਪਹਿਰੇਦਾਰਾਂ ਦੀ ਸਹਾਇਤਾ ਨਾਲ ਸਲਾਖਾਂ ਅੰਦਰ ਡੱਕ ਦਿੱਤਾ ਸੀ। ਪਰ ਇਹ ਕਿਵੇਂ ਨਾ ਕਿਵੇਂ ਉਥੋਂ ਨਿਕਲ ਕੇ ਗੁਜਰਾਵਾਲਾਂ ਪਹੁੰਚ ਗਿਆ। 16 ਨਵੰਬਰ 1848 ਨੂੰ ਲਾਰਡ ਗਫ 25 ਹਜ਼ਾਰ ਫ਼ੌਜ ਅਤੇ 101 ਤੋਪਾਂ ਲੈ ਕੇ ਰਾਵੀ ਪਾਰ ਕਰ ਗਿਆ। 22 ਨਵੰਬਰ ਨੂੰ ਰਾਜਾ ਸ਼ੇਰ ਸਿੰਘ ਨਾਲ਼ ਭਾਰੀ ਟੱਕਰ ਹੋਈ। ਇਸ ਟੱਕਰ ਵਿੱਚ ਸਿੰਘਾਂ ਨੇ 300 ਦੇ ਕਰੀਬ ਅੰਗਰੇਜ਼ ਸਿਪਾਹੀ ਮਾਰ ਦਿੱਤੇ ਅਤੇ ਬਹੁਤ ਸਾਰੇ ਪਕੜ ਲਏ। ਸ਼ੇਰ ਸਿੰਘ ਦੀ ਦਿਆਲਤਾ ਅਤੇ ਖੁਲ੍ਹ ਦਿਲੀ ਦੇਖੋ, ਪਕੜੇ ਹੋਏ ਸਿਪਾਹੀਆਂ ਨੂੰ ਅੰਗਰੇਜ਼ ਛਾਉਣੀ 'ਚ ਆਪ ਛੱਡ ਕੇ ਆਇਆ। ਹਾਰ ਹੋਈ ਸੁਣ ਜਰਨੈਲ ਜੋਜ਼ਫ 7 ਹਜ਼ਾਰ ਫ਼ੌਜ ਲੈ ਕੇ ਝਨਾਂ ਪਾਰ ਕਰ ਅੱਗੇ ਵਧ ਆਇਆ। ਸੈਦੁੱਲਾਪੁਰ ਵਿੱਚ ਦੋਹਾਂ ਦਲਾਂ 'ਚ ਭਿਆਨਕ ਜੰਗ ਹੋਈ। ਸਿੰਘਾਂ ਨੇ ਫਿਰੰਗੀਆਂ ਨੂੰ ਐਸੇ ਹੱਥ ਦਿਖਾਏ ਕਿ ਭਾਜੜਾਂ ਪੁਆ ਦਿੱਤੀਆਂ। ਬਹੁਤਿਆਂ ਨੇ ਕਮਾਦ ਦੇ ਖੇਤਾਂ ਵਿੱਚ ਲੁਕ ਕੇ ਜਾਨਾਂ ਬਚਾਈਆਂ। ਸਿੰਘਾਂ ਨੇ ਗੁਰੂ ਸਾਹਿਬਾਨ ਦੇ ਹੁਕਮ ਮੁਤਾਬਕ ਦੌੜੇ ਜਾਂਦਿਆਂ 'ਤੇ ਹਮਲਾ ਨਹੀਂ ਕੀਤਾ। ਸਿੰਘਾਂ ਦਰਿਆ ਕੋਲ ਰਸੂਲਪੁਰ ਪਿੰਡ ਪਾਸ ਡੇਰਾ ਲਾ ਲਿਆ। ਇਸ ਪਿੱਛੋਂ 13 ਜਨਵਰੀ 1849 ਨੂੰ ਚਿਲੀਆਂਵਾਲੇ ਅਸਥਾਨ 'ਤੇ ਸਿੰਘਾਂ ਤੇ ਫ਼ਿਰੰਗੀ ਵਿਚਕਾਰ ਟੱਕਰ ਸਮੇਂ ਸਿੰਘ ਆਸਮਾਨੀ ਬਿਜਲੀ ਦੀ ਤਰ੍ਹਾਂ ਅੰਗਰੇਜ਼ਾਂ 'ਤੇ ਟੁੱਟ ਕੇ ਜਾ ਪਏ। ਢਾਈ ਹਜ਼ਾਰ ਤੋਂ ਵੱਧ ਫਿਰੰਗੀ ਦੀ ਫੌਜ ਦੇ ਸਿਪਾਹੀ ਮਾਰੇ ਗਏ, ਜਿਨ੍ਹਾਂ ਵਿਚ 89 ਅਫ਼ਸਰ ਸਨ। ਸਿੰਘਾਂ ਨੇ 18 ਤੋਪਾਂ ਖੋਹ ਲਈਆਂ। ਮਿਸਟਰ ਬੈਕਵਲ ਜੰਗ ਵਿੱਚ ਸਿੰਘਾਂ ਦੀ ਬਹਾਦਰੀ ਦਰਸਾਉਂਦਾ ਲਿਖਦਾ ਹੈ ਕਿ ਜੇ ਸਿੱਖ ਅੰਗਰੇਜ਼ਾਂ ਉੱਤੇ ਇਸ ਤਰ੍ਹਾਂ ਦੀ ਇੱਕ ਹੋਰ ਜਿੱਤ ਪ੍ਰਾਪਤ ਕਰ ਲੈਂਦੇ ਤਾਂ ਪੰਜਾਬ ਵਿੱਚ ਹੀ ਨਹੀਂ, ਅੰਗਰੇਜ਼ਾਂ ਨੂੰ ਹਿੰਦ ਵਿੱਚੋਂ ਵੀ ਹੱਥ ਧੋਣੇ ਪੈਂਦੇ।

19 ਜਨਵਰੀ ਨੂੰ ਸਰਦਾਰ ਚਤਰ ਸਿੰਘ ਵੀ ਅਟਕ ਕਬਜ਼ੇ 'ਚ ਕਰ ਕੇ ਸ਼ੇਰ ਸਿੰਘ ਨਾਲ ਰਸੂਲਪੁਰ ਆ ਮਿਲਿਆ। ਦੂਜੇ ਪਾਸੇ ਲਾਰਡ ਗਫ ਨੇ ਹੋਰ ਫ਼ੌਜ ਇਕੱਠੀ ਕਰ ਲਈ। ਸਿੰਘ ਇਹ ਦੇਖ ਕੇ ਗੁਜਰਾਤ ਵੱਲ ਵਧੇ। ਇਨ੍ਹਾਂ ਦੀ ਗਿਣਤੀ 30-32 ਹਜ਼ਾਰ ਸੀ ਜਦ ਕਿ ਫਿਰੰਗੀ ਪਾਸ ਭਾਰੀ ਅਸਲੇ ਸਮੇਤ 50 ਹਜ਼ਾਰ ਸੈਨਾ ਸੀ। ਗੁਜਰਾਤ ਵਿਖੇ 21 ਫਰਵਰੀ ਨੂੰ ਘਮਸਾਣ ਦਾ ਯੁੱਧ ਮੱਚਿਆ। ਤੋਪਾਂ ਦੇ ਗੋਲਿਆਂ ਨਾਲ਼ ਸੈਨਿਕ ਤੂੰਬਾ ਤੂੰਬਾ ਹੋ ਉੱਡ ਰਹੇ ਸਨ। ਆਸਮਾਨ ਘੱਟੇ ਨਾਲ ਭਰ ਗਿਆ ਤੇ ਧਰਤੀ ਖ਼ੂਨ ਨਾਲ਼ ਲਾਲੋ ਲਾਲ ਹੋ ਗਈ। ਸਿੰਘਾਂ ਕੋਲ ਬਰੂਦ ਖ਼ਤਮ ਹੋਣ ਕਰ ਕੇ ਉਹ ਤੇਗਾਂ ਲਹਿਰਾਉਂਦੇ ਖਿਸਕ ਗਏ। ਕੈਪਟਨ ਐਬਟ ਤੇ ਜਨਰਲ ਗਿਲਬਰਟ ਨੇ ਇਨ੍ਹਾਂ ਦਾ ਪਿੱਛਾ ਕੀਤਾ ਤੇ ਰਾਵਲਪਿੰਡ ਕੋਲ 14 ਮਾਰਚ 1849 ਨੂੰ ਸਿੰਘ ਘੇਰੇ ਵਿੱਚ ਆ ਗਏ। ਹੁਣ ਤੋਪਾਂ ਮੂਹਰੇ ਤੇਗ ਦਾ ਕੀ ਮੁਕਾਬਲਾ ਸੀ। ਸਰਦਾਰ ਸ਼ੇਰ ਸਿੰਘ, ਚਤਰ ਸਿੰਘ ਅਤੇ ਬਹੁਤ ਸਾਰੇ ਸਿੰਘ ਫਿਰੰਗੀ ਨੇ ਕਾਬੂ ਕਰ ਲਏ। ਬਿਰਧ ਚਤਰ ਸਿੰਘ ਨੂੰ ਪਕੜ ਕੇ ਕਲਕੱਤੇ ਭੇਜ ਦਿੱਤਾ ਅਤੇ ਸ਼ੇਰ ਸਿੰਘ ਨੂੰ ਵਿਲੀਅਮ ਫੋਰਟ ਕਿਲ੍ਹੇ 'ਚ ਕੈਦ ਕਰ ਦਿੱਤਾ। ਬਦਕਿਸਮਤੀ ਨਾਲ ਸਿੰਘ 3 ਜੰਗਾਂ ਜਿੱਤ ਚੌਥੀ ਅਸਲੇ ਦੇ ਘਾਟ ਕਾਰਨ ਹਾਰ ਗਏ।

ਇਸ ਜੰਗ ਵਿੱਚ ਕਾਫੀ ਸਿੰਘਾਂ ਨੇ ਅੰਗਰੇਜ਼ ਅੱਗੇ ਹਥਿਆਰ ਸੁੱਟ ਦਿੱਤੇ ਸਨ ਪਰ ਮਹਾਰਾਜ ਸਿੰਘ ਅਤੇ ਕਰਨਲ ਰਛਪਾਲ ਸਿੰਘ ਨੇ ਆਪਣੇ ਹਥਿਆਰ ਨਹੀਂ ਸੁੱਟੇ। ਹਰਚੰਦ ਸਿੰਘ ਬਾਗੜੀ ਨੇ ਇਸ ਸੰਬੰਧੀ ਕਾਵਿ ਰਚਨਾ ਇੰਞ ਕੀਤੀ ਹੈ:

*ਮਹਾਰਾਜ ਸਿੰਘ 'ਤੇ 'ਕਰਨਲ ਰਛਪਾਲ ਸਿੰਘ, ਅਣਖੀ ਦੇਖੇ ਦੋ ਸਰਦਾਰ ਬੇਲੀ।*
*ਗਿਲਬਰਟ ਨੂੰ ਛਾਤੀਆਂ ਤਾਣ ਕਹਿੰਦੇ, ਅਸਾਂ ਦੇਣੇ ਨਹੀਂ ਤੈਨੂੰ ਹਥਿਆਰ ਬੇਲੀ।*
*ਜਿਉਂਦੇ ਜੀ ਨਾ ਦੇਣੀਆਂ ਅਸੀਂ ਤੇਗਾਂ, ਜੇ ਲੈਣੀਆਂ ਗੋਲੀ ਮਾਰ ਬੇਲੀ।*
*ਹਰਚੰਦ ਸਿੰਘਾ ਜਾਨ ਤੋਂ ਪਿਆਰਿਆਂ ਨੇ ਕਿਹਾ,*
*ਦਸ਼ਮੇਸ਼ ਪਿਤਾ ਦੇ ਅਸੀਂ ਸਰਦਾਰ ਬੇਲੀ।*

ਕਹਿੰਦੇ ਨੇ ਜਨਰਲ ਗਿਲਬਰਟ ਨੇ ਇਨ੍ਹਾਂ ਨੂੰ ਸਾਬਾਸ਼ੇ ਦਿੱਤੀ ਕਿ ਤੁਸੀਂ ਜੀਵਨ ਜਿਉਣ ਦੀ ਭੀਖ ਨਹੀਂ ਮੰਗੀ। ਇਹ ਖੁਸ਼ ਹੋ ਕੇ ਅਤੇ ਆਉਣ ਵਾਲੇ ਸਮੇਂ 'ਚ ਇਨ੍ਹਾਂ ਤੋਂ ਕੰਮ ਲੈਣ ਲਈ ਕੁਝ ਪੈਸੇ ਦੇਣ ਲੱਗਿਆ। ਪਰ ਦਲੇਰ ਅਤੇ ਸੰਤੋਖੀ ਸਿੰਘਾਂ ਨੇ ਪੈਸੇ ਨਹੀਂ ਲਏ।

ਗ੍ਰਿਫਨ ਤੇ ਮੈਸੀ 1909 ਨੂੰ ਲਿਖੀ ਆਪਣੀ ਪੁਸਤਕ ਦੇ ਪੰਨਾ 81 'ਤੇ ਲਿਖਦੇ ਹਨ ਕਿ ਜੋ ਜੌਹਰ ਸਿੰਘਾਂ ਨੇ ਇਨ੍ਹਾਂ ਜੰਗਾਂ ਅੰਦਰ ਦਿਖਾਏ ਅਤੇ ਫਿਰੰਗੀ ਦੀ ਫ਼ੌਜ ਦੇ ਛੱਕੇ ਛਡਾਏ ਬਰਤਾਨੀਆਂ ਦੇ ਇਤਿਹਾਸਕਾਰ ਭੰਬਲ ਭੂਸੇ 'ਚ ਪੈ ਗਏ ਕਿ ਆਪਣਿਆਂ ਲਈ ਲਿਖੀਏ ਤਾਂ ਕੀ ਲਿਖੀਏ? ਇੱਕ ਅੰਗਰੇਜ਼ ਇਸਤਰੀ 'ਹੈਰਵੇ'

ਜਿਹੜੀ ਪੰਜਾਬ ਵਿੱਚ ਯਾਤ੍ਰਾ 'ਤੇ ਸੀ ਲਿਖਦੀ ਹੈ..... 'on the occasion of our recent memorable defeat at Chillianwalla, the prestige of our usually victorious army experienced a humilating failure. (Hervey, 1853 (1) 422-23)

ਭਾਵ ਸਾਡੀ ਆਮ ਤੌਰ ਤੇ ਜੇਤੂ ਫ਼ੌਜ ਨੂੰ ਚਿਲੀਆਂਵਾਲਾ ਵਿਖੇ ਯਾਦਗਾਰੀ ਅਤੇ ਅਪਮਾਨਜਨਕ ਹਾਰ ਦਾ ਮੂੰਹ ਵੇਖਣਾ ਪਿਆ।

## ਸਿੱਖ ਰਾਜ ਦੇ ਦਰਬਾਰ 'ਤੇ ਫਿਰੰਗੀ ਝੰਡਾ

28 ਮਾਰਚ 1849 ਨੂੰ ਇਲੀਅਟ, ਡਲਹੌਜ਼ੀ ਦਾ ਐਲਾਨ ਲੈ ਕੇ ਲਾਹੌਰ ਪਹੁੰਚਿਆ। ਇਸ ਨੇ ਕੌਂਸਲ ਦੇ ਮੈਂਬਰਾਂ ਨੂੰ ਗਵਰਨਰ ਜਨਰਲ ਵੱਲੋਂ ਭੇਜੀਆਂ ਸ਼ਰਤਾਂ 'ਤੇ ਦਸਤਖ਼ਤ ਕਰਨ ਲਈ ਆਖਿਆ। ਡਰਾਬਾ ਇਹ ਦਿੱਤਾ ਕਿ ਜੇਕਰ ਇਹ ਸ਼ਰਤਾਂ ਪਰਵਾਨ ਨਹੀਂ ਕਰੋਂਗੇ ਤਾਂ ਤੁਹਾਡੀਆਂ ਜਾਗੀਰਾਂ ਖ਼ਤਮ ਹੋ ਜਾਣਗੀਆਂ। 29 ਮਾਰਚ 1849 ਨੂੰ ਮਹਾਰਾਜਾ ਦਲੀਪ ਸਿੰਘ, ਆਖਰੀ ਵਾਰ ਆਪਣੇ ਪਿਤਾ ਦੀ ਸ਼ਾਹੀ ਕੁਰਸੀ 'ਤੇ ਬੈਠਾ। ਇੱਕ ਪਾਸੇ ਫਿਰੰਗੀ ਬੈਠੇ ਸਨ। ਇਲੀਅਟ ਨੇ ਡਲਹੌਜ਼ੀ ਦਾ ਐਲਾਨ ਪੜ੍ਹਿਆ, ਜਿਸ ਦੇ ਸ਼ਬਦ ਸਨ:

'ਅਤਿਆਚਾਰ ਤੇ ਬਦਅਮਨੀ ਨੂੰ ਬੰਦ ਕਰਨ ਲਈ ਪੰਜਾਬ ਵਿੱਚ ਅੰਗਰੇਜ਼ੀ ਰਾਜ ਕਾਇਮ ਕੀਤਾ ਜਾਂਦਾ ਹੈ। ......ਗਵਰਨਰ ਜਨਰਲ ਨੂੰ ਅਫਸੋਸ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਵਾਰਸ ਸਰਦਾਰ ਦਲੀਪ ਸਿੰਘ ਨੂੰ, ਜਦੋਂ ਕਿ ਅਜੇ ਉਹ ਬਾਲਕ ਹੀ ਹੈ, ਮਜ਼ਬੂਰਨ ਤਖ਼ਤੋਂ ਲਾਹਿਆ ਜਾ ਰਿਹਾ ਹੈ।

## ਡਲਹੌਜ਼ੀ ਵੱਲੋਂ ਤਿਆਰ ਕੀਤੀਆਂ ਸ਼ਰਤਾਂ

1) ਮਹਾਰਾਜਾ ਦਲੀਪ ਸਿੰਘ ਖੁਦ ਆਪਣੇ , ਆਪਣੇ ਵਾਰਸਾਂ ਤੇ ਆਪਣੇ ਜਾਨ ਨਸ਼ੀਨਾਂ ਵੱਲੋਂ ਪੰਜਾਬ ਰਾਜ ਦੇ ਸਾਰੇ ਹੱਕ ਤਿਆਗਦਾ ਹੈ।
2) ਪਿਛਲੇ ਕਰਜ਼ੇ ਤੇ ਜੰਗੀ ਤਾਵਾਨ ਬਦਲੇ ਲਾਹੌਰ ਦਰਬਾਰ ਦੀ ਹਰ ਤਰ੍ਹਾਂ ਦੀ ਜਾਇਦਾਦ ਅੰਗ੍ਰੇਜ਼ ਸਰਕਾਰ ਜਬਤ ਕਰ ਲਵੇਗੀ।
3) ਮਹਾਰਾਜਾ ਕੋਹਿਨੂਰ ਹੀਰਾ ਇੰਗਲੈਂਡ ਦੀ ਮਲਕਾ ਨੂੰ ਅਰਪਣ ਕਰ ਦੇਵੇਗਾ।
4) ਮਹਾਰਾਜਾ ਦਲੀਪ ਸਿੰਘ ਨੂੰ ਜੋ ਪੈਨਸ਼ਨ ਦਿੱਤੀ ਜਾਵੇਗੀ ਉਹ 4 ਲੱਖ ਤੇ 5 ਲੱਖ ਤੋਂ ਵੱਧ ਨਹੀਂ ਹੋਵੇਗੀ। ਇਹ ਪੈਨਸ਼ਨ ਉਸ ਨੂੰ ਉਮਰ ਭਰ ਮਿਲਦੀ ਰਹੇਗੀ ਜੇ ਉਹ ਅੰਗ੍ਰੇਜ਼ਾਂ ਦਾ ਤਾਬਿਆਦਾਰ ਰਹੇਗਾ।

ਸਿੱਖਾਂ ਦੇ ਵੈਰੀ, ਚਉਧਰ ਦੇ ਭੁੱਖੇ ਅਤੇ ਅੰਗਰੇਜ਼ਾਂ ਦੇ ਚਾਪਲੂਸ ਤੇਜਾ ਸਿੰਘ ਨੇ ਉਪਰੋਕਤ ਸ਼ਰਤਾਂ ਵਾਲ਼ੇ ਕਾਗਜ਼ ਜਿਉਂ ਹੀ ਮਹਾਰਾਜਾ ਦਲੀਪ ਸਿੰਘ ਦੇ ਹੱਥਾਂ 'ਚ

ਪਕੜਾਏ ਉਸ ਨੇ ਤੇਜ਼ੀ ਨਾਲ਼ ਆਪਣੇ ਦਸਤਖ਼ਤ ਕਰ ਦਿੱਤੇ। ਭਾਵੇਂ ਦੀਵਾਨ ਦੀਨਾ ਨਾਥ ਨੇ ਅੰਗਰੇਜ਼ ਸਰਕਾਰ ਨੂੰ ਅਜਿਹਾ ਨਾ ਕਰਨ ਲਈ ਦਲੀਲ ਦਿੱਤੀ ਪਰ ਇਹ ਅਣਸੁਣੀ ਕਰ ਦਿੱਤੀ। ਇਨ੍ਹਾਂ ਸ਼ਰਤਾਂ ਉੱਤੇ ਡਲਹੌਜ਼ੀ, ਇਲੀਅਟ, ਲਾਰੰਸ, ਮਹਾਰਾਜਾ ਦਲੀਪ ਸਿੰਘ , ਦੀਨਾ ਨਾਥ, ਨਿਧਾਨ ਸਿੰਘ, ਫਕੀਰ ਨੂਰੱਦੀਨ ਤੇ ਲਾਲ ਸਿੰਘ ਕਾਲਿਆਂ ਵਾਲੇ ਦੇ ਜਦੋਂ ਦਸਤਖ਼ਤ ਹੋ ਗਏ ਤਾਂ ਉਸੇ ਵਖਤ ਲਾਹੌਰ ਕਿੱਲ੍ਹੇ ਤੋਂ ਖ਼ਾਲਸਈ ਨਿਸ਼ਾਨ ਉਤਾਰ ਕੇ ਅੰਗ੍ਰੇਜ਼ੀ ਝੰਡਾ ਝੁਲਾ ਦਿੱਤਾ ਗਿਆ। ਇਸ ਤਰ੍ਹਾਂ ਸਿੱਖ ਰਾਜ ਦੀਆਂ ਸਫਾਂ ਲਪੇਟੀਆਂ ਗਈਆਂ।

ਮਹਾਰਾਜਾ ਦਲੀਪ ਸਿੰਘ ਵੱਲੋਂ ਸੰਧੀ ਦੀਆਂ ਸ਼ਰਤਾਂ 'ਤੇ ਤੇਜ਼ੀ ਨਾਲ ਦਸਤਖ਼ਤ ਕਰਨ ਦਾ ਕਾਰਨ ਇਹ ਹੋ ਸਕਦਾ ਹੈ ਕਿ ਬਾਲਕ ਹੋਣ ਦੇ ਨਾਤੇ ਰਾਜਾ ਤੇਜਾ ਸਿੰਘ ਵੱਲੋਂ ਉਸ ਨੂੰ ਮਾਂ ਮਹਾਰਾਣੀ ਨਾਲ਼ ਮਿਲਾਉਣ ਦਾ ਲਾਲਚ ਦਿੱਤਾ ਗਿਆ ਹੋਵੇਗਾ। ਈਵੈਨਜ਼ ਬੈੱਲ ਲਿਖਦਾ ਹੈ , "ਅਸੀਂ ਜਾਣਦੇ ਹਾਂ ਕਿ ਉਸ ਦੇ ਸਲਾਹਕਾਰਾਂ ਨੂੰ ਧਮਕੀ ਦਿੱਤੀ ਗਈ ਸੀ ਕਿ ਸ਼ਰਤਾਂ ਨਾ ਪ੍ਰਵਾਨ ਕਰਨ 'ਤੇ ਉਹਨਾਂ ਨੂੰ ਅਤੇ ਸ਼ਾਹਜਾਦੇ ਨੂੰ ਦੇਸ਼ ਨਿਕਾਲੇ ਦਾ ਹੁਕਮ ਦਿੱਤਾ ਜਾਵੇਗਾ। ਮਹਾਰਾਜੇ ਨੇ ਜਿਸ ਫੁਰਤੀ, ਜਿਸ ਕਾਹਲੀ ਤੇ ਬੇਚੈਨੀ ਨਾਲ਼ ਕਾਗਜ਼ਾਂ ਨੂੰ ਫੜਿਆ ਤੇ ਦਸਤਖ਼ਤ ਕੀਤੇ, ਏਨਾ ਕਹਿਣਾਂ ਹੀ ਕਾਫ਼ੀ ਹੈ, ਕਿ ਉਹ 11 ਸਾਲ ਦਾ ਬੱਚਾ ਨਾਬਾਲਗ ਸੀ ਤੇ ਏਹੋ ਜੇਹੇ ਮਾਮਲਿਆਂ ਵਿੱਚ ਆਪਣੀ ਰਾਏ ਪ੍ਰਗਟ ਕਰਨ ਦੇ ਕਾਬਲ ਨਹੀਂ ਸੀ"।

ਚਾਲਬਾਜ਼, ਧੋਖੇਬਾਜ਼ ਅਤੇ ਕਮੀਨੇ ਡਲਹੌਜ਼ੀ ਨੇ ਇੱਕ ਨਾਬਾਲਗ ਮਹਾਰਾਜੇ ਨੂੰ, ਜਿਸ ਨੂੰ ਆਪਣਾ ਬੇਟਾ ਕਹਿ ਕੇ ਚੰਗੀ ਸਿੱਖਿਆ ਅਤੇ ਸੁਚੱਜੀ ਵਿੱਦਿਆ ਦੇਣ ਲਈ ਪਹਿਲਾਂ ਮਾਂ ਜਿੰਦ ਕੌਰ ਤੋਂ ਅੱਡ ਕੀਤਾ ਅਤੇ ਫਿਰ ਤਖ਼ਤ ਤੋਂ ਲਾਹ ਕੇ ਤਖ਼ਤੇ ਤੇ ਬੈਠਾ ਦਿੱਤਾ। ਇਸ ਦੀ ਕੀਤੀ ਇਹ ਘਟੀਆ ਕਾਰਗੁਜ਼ਾਰੀ ਬਾਰੇ ਇਸ ਦੇ ਆਪਣੇ ਲਿਖਾਰੀਆਂ ਦੇ ਬਿਆਨ ਪੜ੍ਹਨ ਵਾਲੇ ਹਨ:

ਮੇਜਰ ਐਡਵਰਡਜ਼ ਦਾ ਬਿਆਨ ਸੀ, 'ਅਣਜਾਣ ਲੋਕ ਬੇਸ਼ੱਕ ਸਾਨੂੰ ਬੇਕਸੂਰ ਮੰਨ ਲੈਣ ਪਰ ਪਰਮਾਤਮਾ ਅਤੇ ਸਾਡੀ ਜ਼ਮੀਰ ਐਸਾ ਕਦੇ ਵੀ ਨਹੀਂ ਮੰਨੇਗੀ।'

ਮੇਜਰ ਈਵੈਨਜ਼ ਬੈੱਲ ਲਿਖਦਾ ਹੈ, 'ਡਲਹੌਜ਼ੀ ਦਾ ਪੰਜਾਬ ਉੱਤੇ ਕਬਜ਼ਾ ਜਾਬਰਾਨਾ ਵਿਸ਼ਵਾਸਘਾਤ ਸੀ, ਉਸ ਨੇ ਅਹਿਦਨਾਮੇ ਤੋੜੇ ਤੇ ਇੱਕ ਪਵਿੱਤਰ ਭਰੋਸੇ ਦੀ ਕੁਵਰਤੋਂ ਕੀਤੀ....ਅਨਿਆਂ ਤੇ ਬੇਸਮਝੀ ਨਾਲ਼ ਇਹ ਕਬਜ਼ਾ ਕਰ ਕੇ ਸਾਡੀ ਸਰਹੱਦ ਕਮਜ਼ੋਰ ਕਰ ਦਿੱਤੀ, ਸਾਡੀ ਫ਼ੌਜੀ ਤਾਕਤ ਖਿਲਾਰ ਦਿੱਤੀ ਤੇ ਹਕੂਮਤ ਉੱਤੇ ਬੋਝ ਲੱਦ ਦਿੱਤਾ। ਮੇਰਾ ਖਿਆਲ ਹੈ, ਆਉਣ ਵਾਲ਼ੀ ਨਸਲ ਤੇ ਤਾਰੀਖ ਇਸ ਕਾਰਵਾਈ ਲਈ ਮੇਰੇ ਖਿਆਲਾਂ ਬਾਰੇ ਹਾਮੀ ਭਰੇਗੀ'।

ਜੌਹਨ ਲੁਡਲੋ ਦੇ ਵਿਚਾਰ ਅਨੁਸਾਰ, "ਦਲੀਪ ਸਿੰਘ ਬੱਚਾ ਸੀ, ਉਸ ਦੀ ਨਾਬਾਲਗੀ 1854 ਵਿੱਚ ਖ਼ਤਮ ਹੋਣੀ ਸੀ। ਅਸੀਂ ਮੁਲਕ ਵਿੱਚ ਆਪਣੇ ਆਖਰੀ ਦਾਖਲੇ ਵੇਲੇ (18 ਨਵੰਬਰ 1848 ਨੂੰ) ਐਲਾਨ ਕੀਤਾ ਸੀ ਕਿ ਅਸੀਂ ਬਲਵਈਆਂ (ਦੰਗਾ ਫਸਾਦੀਆਂ) ਨੂੰ ਸਜ਼ਾ ਦੇਣ ਅਤੇ ਰਾਜ ਦੇ ਹਥਿਆਰਬੰਦ ਵਿਰੋਧੀਆਂ ਨੂੰ ਦਬਾਉਣ ਲਈ ਆਏ ਹਾਂ। ਅਸੀਂ ਇਸ ਪ੍ਰਣ ਦੀ ਪਾਲਣਾ ਛੇ ਮਹੀਨਿਆਂ ਵਿੱਚ ਸਾਰਾ ਮੁਲਕ ਜਬਤ ਕਰ ਕੇ ਕੀਤੀ.....। ਪਰ ਦਲੀਪ ਸਿੰਘ ਨੂੰ ਇੱਕ ਵਾਰੀ ਪਰਵਾਣ ਕਰ ਕੇ ਅਤੇ ਏਸ ਦੀ ਰਾਖੀ ਦੀ ਜੁੰਮੇਵਾਰੀ ਲੈ ਕੇ ਉਸ ਨੂੰ ਕਸੂਰਵਾਰ ਠਹਿਰਾਕੇ ਸਜ਼ਾ ਦੇਣਾ ਇੱਕ ਮਖੌਲ ਸੀ'।

ਜੌਨ ਸਲਿਵਾਨ ਲਿਖਦਾ ਹੈ, 'ਇਤਿਹਾਸ ਅੰਦਰ ਸ਼ਾਇਦ ਇਹ ਪਹਿਲੀ ਮਿਸਾਲ ਹੈ ਜਦੋਂ ਕਿਸੇ ਰਖਵਾਲੇ (Guardian) ਨੇ ਆਪਣੀਆਂ ਭੈੜੀਆਂ ਕਰਤੂਤਾਂ ਆਪਣੇ ਪਾਲਤੂ (Ward) ਦੇ ਸਿਰ ਮੜ੍ਹੀਆਂ ਹੋਣ'। ਫੈਸਲਾ ਸਾਡੇ ਵਿਰੁੱਧ ਜ਼ਰੂਰ ਹੋਵੇਗਾ ਕਿ, ਪੂਰਬ ਦੇ ਮਾਮਲਿਆਂ ਵਿੱਚ ਇਸ (ਅੰਗ੍ਰੇਜ਼) ਕੌਮ ਦੀ ਕੋਈ ਜ਼ਮੀਰ ਨਹੀਂ ਹੈ ('ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ' ਵਾਲ਼ੀ ਗੰਡਾ ਸਿੰਘ ਵੱਲੋਂ ਲਿਖੀ ਕਿਤਾਬ ਦੇ ਪੰਨਾ 220-21 'ਤੇ ਇਹ ਸ਼ਬਦ ਦਰਜ਼ ਹਨ)।

ਅੰਗ੍ਰੇਜ਼ੀ 'ਚ ਛਪੇ ਲਿੰਕ (Link) ਅਖਬਾਰ ਵਿੱਚ 30 ਅਪ੍ਰੈਲ 2016 ਨੂੰ ਡਾਕਟਰ ਸਵਰਾਜ ਸਿੰਘ ਨੇ ਆਪਣੇ ਲੇਖ 'Kohinoor : A Gift to the British or Imperialist Loot? (ਕੋਹਿਨੂਰ : ਬਰਤਾਨੀਆਂ ਨੂੰ ਇੱਕ ਤੋਹਫਾ ਜਾਂ ਸਾਮਰਾਜੀ ਲੁੱਟ) ਵਿੱਚ ਅੰਕਿਤ ਕੀਤਾ ਹੈ ਕਿ ਡਲਹੌਜ਼ੀ ਵੱਲੋਂ ਕੀਤੀ 1849 ਵਾਲੀ ਸੰਧੀ ਗੈਰ ਕਾਨੂੰਨੀ ਹੈ ਕਿਉਂਕਿ ਇੱਕ ਨਾਬਾਲਗ ਦਲੀਪ ਸਿੰਘ ਮਹਾਰਾਜਾ 'ਤੇ ਝੂਠੇ ਦੋਸ਼ ਮੜ੍ਹ ਕੇ ਕੀਤੀ ਗਈ ਸੀ। ਇਸ ਲਈ ਪੰਜਾਬ 'ਤੇ ਗਲਤ ਢੰਗ ਅਪਣਾ ਕੇ ਕੀਤਾ ਕਬਜ਼ਾ ਚੁਣੌਤੀ ਯੋਗ ਹੈ। ....ਡਲਹੌਜੀ ਇੰਗਲੈਂਡ ਦੀ ਮਹਾਰਾਣੀ ਨੂੰ ਭੇਂਟ ਕਰਨ ਲਈ ਕੋਹਿਨੂਰ ਹੀਰਾ ਹੀ ਲੁੱਟ ਕੇ ਨਹੀਂ ਲੈ ਗਿਆ ਸਗੋਂ ਉਸ ਨੇ ਸ਼ਾਹੀ ਖ਼ਜਾਨੇ ਦੀਆਂ ਅਣਗਿਣਤ ਵੱਡਮੁਲੀਆਂ ਵਸਤਾਂ ਆਪਣੇ ਕਬਜ਼ੇ ਕਰ ਲਈਆਂ, ਜੋ ਸਭ ਗੈਰ ਕਾਨੂੰਨੀ ਸੀ। ਹੋਰ ਤਾਂ ਹੋਰ ਮਹਾਰਾਜਾ ਰਣਜੀਤ ਸਿੰਘ ਦੀਆਂ ਵੱਡਮੁਲੀਆਂ ਵਸਤਾਂ ਸਣੇ ਸੁਨਹਿਰੀ ਕੁਰਸੀ ਜਿਸ ਉੱਪਰ ਬੈਠ ਉਹ ਦਰਬਾਰ ਲਗਾਉਂਦਾ ਸੀ ਲੁੱਟ ਪੁੱਟ ਕੇ ਲੈ ਗਏ। ਇੱਕ ਗਿਆਰਾਂ ਸਾਲ ਦੇ ਬੱਚੇ 'ਤੇ ਇਹ ਝੂਠੇ ਦੋਸ਼ ਲਾਏ ਕਿ ਇਸ ਨੇ ਬਰਤਾਨੀਆਂ ਵਿਰੁੱਧ ਵਿਦਰੋਹੀਆਂ ਨੂੰ ਉਕਸਾਇਆ। ਜਿਸ ਕਾਰਨ ਦੂਜੀ ਐਂਗਲੋ ਸਿੱਖ ਲੜਾਈ ਹੋਈ। ਕੁਝ ਸਮੇਂ ਬਾਅਦ ਦਲੀਪ ਸਿੰਘ ਨੂੰ ਇੰਗਲੈਂਡ ਲਿਜਾ ਕੇ ਇੱਕ ਨਕਲੀ ਜਿਹਾ ਡਰਾਮਾ ਰਚ ਕੇ ਦਲੀਪ ਸਿੰਘ ਕੁਈਨ ਵਿਕਟੋਰੀਆ ਨੂੰ ਕੋਹਿਨੂਰ ਹੀਰਾ ਤੋਹਫੇ ਵਜੋਂ ਦਿੰਦਾ ਦਿਖਾ ਦਿੱਤਾ'। ਪਿਆਰਾ ਸਿੰਘ ਪਦਮ ਵੀ ਲਿਖਦੇ ਹਨ ਕਿ ਕੀ ਨਿਆਂ ਦੀ ਦ੍ਰਿਸ਼ਟੀ ਤੋਂ ਕਿਸੇ ਤਰ੍ਹਾਂ ਵੀ ਇਹ ਕਬਜ਼ਾ ਜਾਇਜ਼ ਸੀ?

## ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ 'ਚੋਂ ਕੱਢਣਾ

ਇੱਕ ਸੈਰ ਦੇ ਬਹਾਨੇ ਮਹਾਰਾਜਾ ਦਲੀਪ ਸਿੰਘ ਅਤੇ ਮਹਾਰਾਜਾ ਸ਼ੇਰ ਸਿੰਘ ਦੇ ਪੁੱਤਰ ਸ਼ਿਵਦੇਵ ਸਿੰਘ ਨੂੰ ਜਨਮ ਭੂਮੀ (ਪੰਜਾਬ) 'ਚੋਂ ਲਿਜਾ ਕੇ ਫਤ੍ਹੇ ਗੜ੍ਹ (ਉੱਤਰ ਪ੍ਰਦੇਸ਼) ਪਹੁੰਚਾ ਦਿੱਤਾ। ਇਹ 21 ਦਸੰਬਰ 1849 ਇੱਕ ਅਭਾਗਾ ਦਿਨ ਸੀ ਜਿਸ ਦਿਨ ਮਹਾਰਾਜਾ ਦਲੀਪ ਸਿੰਘ ਨੇ ਲਾਹੌਰ ਛੱਡਿਆ ਅਤੇ ਮੁੜ ਸਾਰੀ ਉਮਰ ਪੰਜਾਬ ਦੀ ਧਰਤੀ 'ਤੇ ਪੈਰ ਨਾ ਪਾ ਸਕਿਆ। ਫਤ੍ਹੇ ਗੜ੍ਹ ਕਿਲ੍ਹੇ ਵਿੱਚ ਪਹੁੰਚਾ ਕੇ ਉਸ ਨੂੰ ਅੰਗਰੇਜ਼ੀ ਪੜ੍ਹਾਈ, ਆਪਣੇ ਦੇਸ਼, ਵੇਸ ਅਤੇ ਰਹਿਣੀ ਬਹਿਣੀ ਦੀ ਸਿੱਖਿਆ ਦਿੱਤੀ ਗਈ। ਫਿਰੰਗੀ ਦਾ ਇਹ ਕਦਮ ਮਹਾਰਾਜੇ ਨੂੰ ਸਿੱਖੀ ਤੋਂ ਦੂਰ ਕਰ ਕੇ ਈਸਾਈ ਬਨਾਉਣ ਲਈ ਪੁੱਟਿਆ ਗਿਆ। ਦਸੰਬਰ 1851 ਵਿੱਚ ਡਲਹੌਜ਼ੀ ਆਪ ਆ ਕੇ ਦਲੀਪ ਸਿੰਘ ਨੂੰ ਮਿਲਿਆ। ਇਸ ਦੇ ਇਸ਼ਾਰੇ 'ਤੇ ਦਲੀਪ ਸਿੰਘ ਦੇ ਕੇਸ ਕੱਟ ਕੇ 8 ਮਾਰਚ 1953 ਨੂੰ ਬਪਤਿਸਮਾ (Baptism) ਦੇ ਕੇ ਈਸਾਈ ਬਣਾ ਦਿੱਤਾ। ਕੁਝ ਸਮਾਂ ਪਿੱਛੋਂ ਡਲਹੋਜ਼ੀ ਨੇ ਇਸ ਖੁਸ਼ੀ ਵਿੱਚ ਸੁਨਹਿਰੀ ਜਿਲਦ ਵਾਲ਼ੀ ਅੰਜੀਲ (Bible) ਭੇਜੀ। ਤਕਰੀਬਨ ਇੱਕ ਸਾਲ ਦੀ ਸਿੱਖਿਆ ਪਿੱਛੋਂ 19 ਅਪ੍ਰੈਲ 1854 ਨੂੰ 17 ਸਾਲ ਦੀ ਉਮਰ ਵਿੱਚ ਦਲੀਪ ਸਿੰਘ ਨੂੰ ਕਲਕੱਤੇ ਲਿਜਾ ਕੇ ਇੰਗਲੈਂਡ ਲਈ ਰਵਾਨਾ ਕਰ ਦਿੱਤਾ। ਸੋਹਣ ਸਿੰਘ ਸੀਤਲ ਇਸ ਸਬੰਧੀ ਬੜੇ ਗੰਭੀਰ ਸ਼ਬਦ ਉਚਾਰਦੇ ਹਨ:

*ਚੱਲਿਆ ਦਲੀਪ ਸਿੰਘ ਜਾਂ, ਛੱਡ ਕੇ ਇਸ ਦੇਸ਼ ਨੂੰ।*
*ਸੱਧਰਾਂ ਕੁਰਲਾਈਆਂ ਤੱਕ ਕੇ, ਮਾਤਮੀ ਵੇਸ ਨੂੰ।*
*ਬਾਦਸ਼ਾਹ ਕੈਦੀ ਬਣ ਕੇ, ਤੁਰਿਆ ਪਰਦੇਸ ਨੂੰ।*

## ਬਨਾਰਸ ਜੇਲ੍ਹ ਅੰਦਰ ਮਹਾਰਾਣੀ ਦੀ ਤਲਾਸ਼ੀ ਲੈਣਾ

ਦੂਜੇ ਪਾਸੇ ਜੇਲ੍ਹ ਅੰਦਰ ਮਹਾਰਾਣੀ ਸਖ਼ਤ ਪਹਿਰੇ ਹੇਠ ਸੀ। ਉਸ ਨੇ ਮੈਕਗ੍ਰੇਗਰ (Regent) ਨੂੰ ਬੇਨਤੀ ਕੀਤੀ ਕਿ ਮੈਨੂੰ ਮੇਰੇ ਵਕੀਲ ਜੀਵਨ ਸਿੰਘ ਨਾਲ਼ ਮਿਲਾਉ ਪਰ ਸਰਕਾਰ ਨੇ ਮਿਲਣ ਦੀ ਆਗਿਆ ਨਹੀਂ ਦਿੱਤੀ। ਜੀਵਨ ਸਿੰਘ ਨੇ ਆਪਣੀ ਥਾਂ ਅੰਗ੍ਰੇਜ਼ ਵਕੀਲ ਨਿਊਮਾਰਚ ਨੀਯਤ ਕੀਤਾ। ਇਹ ਬਨਾਰਸ ਆਇਆ ਅਤੇ ਮਹਾਰਾਣੀ ਨੂੰ ਮਿਲ ਕੇ ਉਸ ਦੇ ਖਰਚੇ ਸੰਬੰਧੀ ਸੂਚੀ ਤਿਆਰ ਕੀਤੀ। ਫਿਰ ਇਸ ਨੇ ਪੱਤਰ ਵਿੱਚ ਇਹ ਲਿਖਿਆ ਕਿ ਮਹਾਰਾਣੀ ਖ਼ਰਚੇ ਤੋਂ ਕਾਫੀ ਤੰਗ ਹੈ ਕਿਉਂਕਿ ਇੱਕ ਹਜ਼ਾਰ ਪ੍ਰਤੀ ਮਹੀਨਾ ਭੱਤੇ ਵਿੱਚੋਂ ਉਹ ਆਪਣੀਆਂ ਗੋਲੀਆਂ ਨੂੰ ਵੀ ਖਰਚਾ ਦਿੰਦੀ ਹੈ। ਇਹ ਪੱਤਰ ਮੈਕਗ੍ਰੇਗਰ ਨੂੰ ਨਿਊਮਾਰਚ ਨੇ ਦਿੱਤਾ ਜੋ ਉਸ ਨੇ 23 ਅਕਤੂਬਰ 1848 ਨੂੰ ਗਵਰਨਰ ਜਨਰਲ ਪਾਸ ਭੇਜ ਦਿੱਤਾ। ਗਵਰਨਰ ਜਨਰਲ ਨੇ

5 ਅਤੇ 11 ਨਵੰਬਰ ਦੇ ਪੱਤਰਾਂ ਵਿੱਚ ਉੱਤਰ ਭੇਜਿਆ, ਮਹਾਰਾਣੀ ਦੇ ਬੇਨਤੀ ਪੱਤਰ 'ਤੇ ਵਿਚਾਰ ਕਰਨ ਦੀ ਕੋਈ ਲੋੜ ਨਹੀਂ। ਉਹ 1000 ਰੁਪਏ ਵਿੱਚ ਚੰਗੀ ਤਰ੍ਹਾਂ ਗੁਜ਼ਾਰਾ ਕਰ ਸਕਦੀ ਹੈ। ਮੁਕਦੀ ਗੱਲ :

*ਹਰਚੰਦ ਮੈਂ ਝੁਕ ਝੁਕ ਕੇ ਕੀਏ ਸੈਂਕੜੇ ਸਜਦੇ,*
*ਪਰ ਖਮ ਨਾ ਹੋਈ ਉਸ ਬੁਤੇ ਮਗਰੂਰ ਕੀ ਗਰਦਨ।*

ਫਿਰ ਨਿਉਮਾਰਚ ਨੇ ਕਲਕੱਤੇ ਸੁਪਰੀਮ ਕੋਰਟ 'ਚ ਅਪੀਲ ਕੀਤੀ ਪਰ ਉੱਥੇ ਵੀ ਸਫ਼ਲਤਾ ਨਾ ਮਿਲੀ। ਇਸ ਉਪਰੰਤ ਉਸ ਨੇ ਮਹਾਰਾਣੀ ਨੂੰ ਵਲਾਇਤ ਵਿਖੇ ਕੋਰਟ ਆਫ਼ ਡਾਇਰੈਕਟਰਜ਼ ਪਾਸ ਕੇਸ ਕਰਨ ਦੀ ਸਲਾਹ ਦਿੱਤੀ ਅਤੇ ਇਸ ਲਈ 50 ਹਜ਼ਾਰ ਫ਼ੀਸ ਮੰਗੀ। ਪਰ ਇਤਨਾ ਪੈਸਾ ਜਿੰਦਾਂ ਕਿੱਥੋਂ ਲਿਆਉਂਦੀ? ਉਹ ਤਾਂ ਲੱਖਾਂ ਤੋਂ ਕੱਖਾਂ ਵਿੱਚ ਹੋਈ ਦੁਖੀ ਬੈਠੀ ਸੀ। ਉਸ ਰੋ ਕੁਰਲਾ ਰਹੀ ਅਬਲਾ ਦੀ ਅਰਜ਼ ਸੁਣਨੀ ਤਾਂ ਇੱਕ ਪਾਸੇ ਰਹੀ ਦੁਸ਼ਮਣ ਨੇ ਜੋ ਸਭ ਤੋਂ ਘਟੀਆ ਕਾਰਵਾਈ ਕੀਤੀ ਉਹ ਇਹ ਸੀ ਕਿ 14 ਜੁਲਾਈ 1848 ਨੂੰ ਮਹਾਰਾਣੀ ਦੇ ਸਾਰੇ ਬਸਤਰ ਲੁਹਾ ਕੇ ਦੋ ਮੇਮਾਂ (ਐਲਨ ਤੇ ਸਟੈਨਲੀ) ਨੇ ਪੂਰੀ ਤਰ੍ਹਾਂ ਤਲਾਸ਼ੀ ਲਈ। ਇੱਥੋਂ ਤੱਕ ਕੇ ਉਸ ਦੀਆਂ ਗੋਲੀਆਂ ਨਾਲ਼ ਵੀ ਐਸਾ ਭੈੜਾ ਵਿਵਹਾਰ ਕੀਤਾ ਗਿਆ। ਇਤਿਹਾਸਕ ਲਿਖਤਾਂ ਅਨੁਸਾਰ 50 ਲੱਖ ਦੇ ਗਹਿਣੇ ਅਤੇ ਦੋ ਲੱਖ ਨਕਦ ਖੋਹ ਲਿਆ। ਐਸਾ ਸ਼ਰਮਨਾਕ ਦ੍ਰਿਸ਼ ਦੇਖ ਪੰਜਾਬ ਦੀ ਸ਼ੇਰਨੀ ਮਹਾਰਾਣੀ ਫੁਟ ਫੁਟ ਕੇ ਰੋਈ। ਕਿਸੇ ਸੰਸਾਰ ਤੋਂ ਵਿਦਾ ਹੋ ਚੁੱਕੇ ਮਹਾਰਾਜੇ ਦੀ ਮਹਾਰਾਣੀ ਨੂੰ ਅਲਫ ਨੰਗਿਆਂ ਕਰ ਕੇ ਤਲਾਸ਼ੀ ਲੈਣ ਦੀ ਕਾਰਵਾਈ ਜੋ ਬੇਇਜ਼ਤੀ ਭਰੀ ਅਤੇ ਅਸੁਲਖੱਣੀ ਸੀ ਤੋਂ ਹੋਰ ਘਟੀਆ ਅਤੇ ਹੱਤਕ ਭਰੀ ਗੱਲ ਹੋਰ ਕੀ ਹੋ ਸਕਦੀ ਹੈ? ਅਜਿਹੇ ਹਾਲਾਤਾਂ ਵਿੱਚ ਵੱਡੇ ਵੱਡੇ ਜਵਾਂ ਮਰਦਾਂ ਦਾ ਸਿਦਕ, ਸਹਿਜ ਅਤੇ ਸਬਰ ਵੀ ਡੋਲ ਜਾਂਦਾ ਹੈ। ਉਹ ਅੰਗਰੇਜ਼ ਕੌਮ ਜਿਹੜੀ ਆਪਣੇ ਆਪ ਨੂੰ ਬੜੀ ਸੱਭਿਅਕ, ਸੱਚੀ-ਸੁੱਚੀ ਅਤੇ ਅਨੁਸ਼ਾਸਕ ਕਹਾਉਂਦੀ ਹੈ, ਦੁਨੀਆਂ ਦੀ ਸਭ ਤੋਂ ਨਿਰਦਈ, ਜ਼ਾਲਮ, ਧੱਕੜ ਅਤੇ ਜਾਂਗਲੀ ਹੋ ਨਿਬੜੀ (ਕਿਰਪਾਲ ਸਿੰਘ ਬਡੂੰਗਰ)। ਹਾਲਾਂ ਕਿ ਮੈਕਗ੍ਰੇਗਰ ਲਿਖਦਾ ਹੈ ਕਿ ਜਿੰਦਾਂ ਦੀਆਂ 33 ਚਿੱਠੀਆਂ 'ਚੋਂ ਇੱਕ ਚਿੱਠੀ ਵਿੱਚ ਵੀ ਅੰਗਰੇਜ਼ ਵਿਰੁੱਧ ਕਿਸੇ ਤਰ੍ਹਾਂ ਦੀ ਸਾਜਿਸ਼ ਦੀ ਬੂ ਨਹੀਂ ਸੀ ਆਉਂਦੀ। ਕਾਦਰਯਾਰ ਬੁਰੀ ਸੋਚ, ਭੈੜੇ ਅਤੇ ਭਰਿਸ਼ਟ ਬੰਦੇ ਦੀਆਂ ਨਿਸ਼ਾਨੀਆਂ ਇੰਵ ਬਿਆਨ ਕਰਦਾ ਹੈ:

*ਡਾਲ-ਡੰਗਣੋਂ ਸੱਪ ਨਹੀਂ ਮੂਲ ਜਾਂਦਾ, ਭਾਵੇਂ ਲੱਪ ਵਿੱਚ ਦੁੱਧ ਪਿਲਾ ਮੀਆਂ।*
*ਬੁਰਾ ਬਾਜ ਬੁਰਾਈ ਥੀਂ ਨਾ ਆਵੇ, ਲੱਖ ਭਲਾ ਇਸ ਨਾਲ ਕਮਾ ਮੀਆਂ।*
*ਪੂਛਲ ਕੁੱਤੇ ਦੀ ਕਦੇ ਨਾ ਹੋਵੇ ਸਿੱਧੀ, ਬਾਰਾਂ ਬਰਸ ਨੜੀ ਵਿੱਚ ਪਾ ਮੀਆਂ।*
*ਕਾਦਰਯਾਰ ਪਰਨੀਤ 'ਤੇ ਮਿਲੇ ਬਦਲਾ, ਭਾਵੇਂ ਲਵੇ ਕੋਈ ਲੱਖ ਵਾਰ ਅਜ਼ਮਾ ਮੀਆਂ।*

# ਜਿੰਦਾਂ ਚੁਨਾਰ ਕਿਲ੍ਹੇ 'ਚ ਬੰਦ

ਡਲਹੌਜ਼ੀ ਨੇ ਮੈਕਗ੍ਰੇਗਰ ਨੂੰ ਲਿਖਿਆ, ਰਾਣੀ ਨੂੰ ਵਾਪਸ ਲਿਆਉਣ ਦੀ ਤਾਂਘ ਵਾਲੇ ਸਿੱਖਾਂ ਦੇ ਬਹਾਨੇ ਸਭ ਵਿਅਰਥ ਹਨ।.... ਪੰਜਾਬ ਵਿੱਚ ਕੇਵਲ ਉਹੋ (ਮਹਾਰਾਣੀ) ਹੀ ਮਰਦਾਂ ਵਾਲੀ ਸਮਝ ਰਖਦੀ ਹੈ। ਨਿਸਚੇ ਜਾਣੋ ਕਿ ਹੁਣ ਪਿੱਛੇ ਹੱਟਣ ਜਾਂ ਕੁਝ ਵਾਪਸ ਦੇਣ, ਜਾਂ ਅੱਖ ਝਮਕਣ ਦਾ ਵੇਲਾ ਨਹੀਂ। ਸੋ ਮਹਾਰਾਣੀ 'ਤੇ ਝੂਠੇ ਦੋਸ਼ ਲਾ ਕੇ ਕਿ ਇਹ ਬਗਾਵਤ ਦੀ ਅੱਗ ਭੜਕਾ ਰਹੀ ਹੈ ਬਨਾਰਸ ਕਿਲ੍ਹੇ ਤੋਂ 14 ਮੀਲ ਦੂਰੀ 'ਤੇ ਲਿਜਾ ਕੇ ਫਿਰ ਜਿਲ੍ਹਾ ਮਿਰਜ਼ਾਪੁਰ (ਯੂ.ਪੀ.) ਦੇ ਪ੍ਰਸਿੱਧ ਕਿਲ੍ਹੇ ਚੁਨਾਰ ਵਿੱਚ ਬੰਦ ਕਰ ਦਿੱਤੀ। ਇਹ ਕਿਲ੍ਹਾ ਬਨਾਰਸ ਦੇ ਦੱਖਣ ਵੱਲ ਹੈ।

ਬੀ.ਜੇ. ਹਸਰਤ ਦੇ ਕਥਨ ਅਨੁਸਾਰ ਮਹਾਰਾਣੀ ਦੀ ਇੱਕ ਗੋਲੀ ਬਨਾਰਸ ਕਿਲ੍ਹੇ 'ਚੋਂ ਫਰਾਰ ਹੋ ਗਈ ਸੀ। ਇਸ ਲਈ ਫਿਰੰਗੀ ਨੇ ਇਸ ਕਿਲ੍ਹੇ ਨੂੰ ਅਸੁਰੱਖਿਅਤ ਸਮਝਦੇ ਹੋਏ ਜਿੰਦਾਂ ਨੂੰ ਇੱਥੋਂ ਲਿਜਾ ਕੇ 6 ਅਪ੍ਰੈਲ 1849 ਨੂੰ ਗਵਰਨਰ ਜਨਰਲ ਡਲਹੌਜ਼ੀ ਦੇ ਹੁਕਮ ਨਾਲ਼ ਚੁਨਾਰ ਕਿਲ੍ਹੇ 'ਚ ਕੈਦ ਕਰ ਦਿੱਤਾ। ਉਸ ਸਮੇਂ ਉਸ ਪਾਸ ਨਾ ਕੋਈ ਗਹਿਣਾ, ਨਾ ਜਵਾਹਰਾਤ ਅਤੇ ਨਾ ਹੀ ਧਨ ਸੀ। ਉਸ ਦੀ ਹਰ ਹਰਕਤ 'ਤੇ ਸਖ਼ਤ ਨਜ਼ਰ ਰੱਖੀ ਜਾ ਰਹੀ ਸੀ।ਪਹਿਲੀਆਂ ਗੋਲੀਆਂ ਬਦਲ ਕੇ ਨਵੀਆਂ ਰੱਖੀਆਂ ਗਈਆਂ ਤਾਂ ਕਿ ਉਹ ਕਿਸੇ ਨਾਲ਼ ਕੋਈ ਗੰਢ-ਤੁੱਪ ਨਾ ਕਰ ਲਵੇ।ਮਖਮਲੀ ਸੇਜ 'ਤੇ ਸੌਣ ਵਾਲ਼ੀ ਅਤੇ ਸੁਤੰਤਰ ਰੂਪ ਵਿੱਚ ਵਿਚਰਨ ਵਾਲ਼ੀ ਜਿੰਦਾਂ ਅੱਜ ਕੰਡਿਆਂ ਦੀ ਸੇਜ ਅਤੇ ਜੇਲ੍ਹ ਦੀਆਂ ਸਲਾਖਾਂ ਅੰਦਰ ਸੌਂ ਕੇ ਅਤਿ ਦੁਖਾਂ ਭਰਿਆ ਜੀਵਨ ਬਤੀਤ ਕਰ ਰਹੀ ਸੀ।

ਚੁਨਾਰ ਦਾ ਇਹ ਕਿਲ੍ਹਾ ਗੰਗਾ ਦੇ ਤੱਟ 'ਤੇ ਲਾਲ ਪੱਥਰ ਨਾਲ ਉਸਾਰਿਆ ਹੋਇਆ 1029 ਏ. ਡੀ. ਨੂੰ ਸਾਹਾਦਿਉ ਨੇ ਬਣਵਾਇਆ ਸੀ। ਇਸ ਕਿਲ੍ਹੇ ਦੀ ਧਰਤੀ ਤੋਂ ਉਚਾਈ ਤਕਰੀਬਨ 104 ਫੁੱਟ ਹੈ ਅਤੇ 52 ਥੰਮਾਂ ਵਾਲਾ ਹੈ, ਅਰਥਾਤ ਵੱਡੇ ਆਕਾਰ ਵਾਲਾ ਹੈ। ਪਹਿਲਾਂ ਪਹਿਲ ਇਹ ਮੁਗਲ ਬਾਦਸ਼ਾਹਾਂ -ਬਾਬਰ, ਹਮਾਂਯੂ, ਅਕਬਰ ਆਦਿ ਦੇ ਕਬਜ਼ੇ ਵਿੱਚ ਸੀ। ਸੰਨ 1772 ਵਿੱਚ ਈਸਟ ਇੰਡੀਆ ਕੰਪਨੀ ਨੇ ਆਪਣੇ ਅਧਿਕਾਰ ਖੇਤ੍ਰ 'ਚ ਲਿਆ ਕਿ ਇਥੇ ਅਸਲਾ ਅਤੇ ਬਾਰੂਦ ਦਾ ਭੰਡਾਰ ਰੱਖਿਆ। ਫਿਰ ਕੁਝ ਸਮਾਂ ਬਨਾਰਸ ਦੇ ਮਹਾਰਾਜਾ ਚੇਤ ਸਿੰਘ ਦੇ ਅਧੀਨ ਰਿਹਾ। ਪਰ 1781 ਵਿੱਚ ਵਾਰਨ ਹੇਸਟਿੰਗਜ਼ (Warrn Hastings) ਨੇ ਚੁਨਾਰ ਨੂੰ ਆਪਣੇ ਅਧੀਨ ਕਰ ਲਿਆ ਅਤੇ ਸੈਨਿਕਾਂ ਦੀ ਛਾਉਣੀ ਬਣਾ ਦਿੱਤੀ। ਉਪਰੰਤ 1815 ਤੋਂ ਵੱਖੋ ਵੱਖ ਸੂਬਿਆਂ ਦੇ ਕੈਦੀ ਰੱਖਣੇ ਸ਼ੁਰੂ ਕਰ ਦਿੱਤੇ। ਇੰਵ ਇਸ ਕਿਲ੍ਹੇ ਨੂੰ ਬਹੁਤ ਹੀ ਸੁਰੱਖਿਅਤ ਜਾਣ ਕੇ ਮਹਾਰਾਣੀ ਜਿੰਦਾਂ ਨੂੰ 6 ਅਪ੍ਰੈਲ 1849 ਨੂੰ ਇਥੇ ਕੈਦ ਕਰ ਦਿੱਤਾ।

# ਮਹਾਰਾਣੀ ਦਾ ਚੁਨਾਰ 'ਚੋਂ ਨਿਕਲਣਾ

ਪਰਮਾਤਮਾ ਦੇ ਭਾਣੇ ਬਾਰੇ ਕਿਸੇ ਨੂੰ ਕੋਈ ਇਲਮ ਨਹੀਂ ਹੁੰਦਾ। ਬੰਦੇ ਨੂੰ ਸੁੱਖ ਅਤੇ ਦੁੱਖ ਉਸ ਦੇ ਭਾਣੇ ਅੰਦਰ ਹੀ ਵਿਆਪਦੇ ਹਨ। ਤਕੜਾ ਤਾਂ ਸਖਤਾਈ ਵਰਤ ਕੇ ਦੋਸ਼ੀ ਨੂੰ ਆਪਣੀ ਜੰਜੀਰ 'ਚ ਐਸਾ ਜਕੜਦਾ ਹੈ ਕਿ ਉਹ ਫਰਾਰ ਨਾ ਹੋ ਸਕੇ। ਪਰ ਜੋ ਪ੍ਰਭੂ ਨੂੰ ਧਿਆਉਂਦਾ ਹੈ ਅਤੇ ਉਸ ਨਾਲ਼ ਪ੍ਰੀਤ ਜੋੜੀ ਰਖਦਾ ਹੈ ਦੁਸ਼ਮਣ ਉਸ ਦਾ ਕੁਝ ਵਿਗਾੜ ਨਹੀਂ ਸਕਦਾ। ਮਹਾਰਾਣੀ ਦਾ ਸਿੱਖਾਂ ਦੇ ਘਰ ਜਨਮ ਹੋਣ ਕਰ ਕੇ ਉਹ ਗੁਰਬਾਣੀ ਆਸਰੇ ਪ੍ਰਭੂ ਨਾਲ ਜੁੜੀ ਹੋਈ ਸੀ। ਇਤਿਹਾਸਕ ਤੱਥ ਦਰਸਾਉਂਦੇ ਹਨ ਕਿ ਮਹਾਰਾਣੀ ਦੀ ਮੰਗ 'ਤੇ ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਇੱਕ ਸ਼ਬਦ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦੋ ਸ਼ਬਦ ਉਸ ਦੀ ਅਰਦਾਸ ਵਾਲ਼ੀ ਕਿਤਾਬ (Prayer Book) ਵਿੱਚ ਦਰਜ ਕਰਵਾਏ ਸਨ। ਉਹ ਤਿੰਨ ਸ਼ਬਦ ਅਰਦਾਸ ਕਰਨ ਤੋਂ ਪਹਿਲਾਂ ਹਰ ਰੋਜ਼ ਉਚਾਰਨ ਕਰਦੀ ਸੀ। ਉਸ ਦੀ ਇਹ Prayer Book ਬਰਤਾਨੀਆਂ ਦੀ ਲਾਇਬ੍ਰੇਰੀ ਵਿੱਚ ਮੌਜੂਦ ਹੈ। ਇਸ ਉੱਪਰ ਗੁਰੂ ਨਾਨਕ ਦੇਵ ਜੀ, ਭਾਈ ਮਰਦਾਨਾ ਜੀ ਅਤੇ ਭਾਈ ਬਾਲਾ ਜੀ ਦਾ ਚਿਤ੍ਰ ਉਕਰਿਆ ਹੋਇਆ ਹੈ। ਭਾਵ ਮਹਾਰਾਣੀ ਦਾ ਗੁਰਬਾਣੀ 'ਤੇ ਪੂਰਨ ਭਰੋਸਾ ਸੀ। ਭਰੋਸਾ (Faith) ਇਨਸਾਨ ਅੰਦਰ ਵੱਡੀ ਤਾਕਤ ਪੈਦਾ ਕਰ ਦਿੰਦਾ ਹੈ, ਉਸ ਦਾ ਹੌਸਲਾ ਵਧਾ ਕੇ ਜਿੱਤ ਦਿਵਾ ਦਿੰਦਾ ਹੈ। ਗੁਰੂ ਦੀ ਕ੍ਰਿਪਾ ਹੋਣ ਨਾਲ ਬੰਦਾ ਹਨੇਰੇ 'ਚੋਂ ਨਿਕਲ ਕੇ ਚਾਨਣ ਵਿੱਚ ਚਲਿਆ ਜਾਂਦਾ ਹੈ। ਬਾਈਬਲ ਵਿੱਚ ਵੀ ਇਹ ਸ਼ਬਦ ਦਰਜ਼ ਹਨ:

Faith is a leap into the light, It provides holy spirit but holy spirt does not work until the word of God has been spoken.

ਭਾਵ ਭਰੋਸਾ ਚਾਨਣ ਵਲ ਲਿਜਾਣ ਵਾਲ਼ੀ ਉਲਾਂਘ ਹੈ। ਇਹ ਆਤਮਕ ਜੋਸ਼ ਪੈਦਾ ਕਰਦਾ ਹੈ ਪਰ ਐਸਾ ਜੋਸ਼ ਰੱਬੀ ਨਾਮ ਲੈਣ ਤੋਂ ਵਗੈਰ ਪੈਦਾ ਨਹੀਂ ਹੁੰਦਾ।

ਗੁਰੂ ਜੋਗ ਨਾਲ਼ ਮਨ ਰੂਪੀ ਜੋਤ ਜਗ ਪੈਂਦੀ ਹੈ ਅਤੇ ਸਮੱਸਿਆ 'ਚੋਂ ਨਿਕਲਣ ਲਈ ਜੁਗਤ ਜਨਮ ਲੈਂਦੀ ਹੈ। ਐਸੀ ਗੁਰੂ ਦੀ ਕ੍ਰਿਪਾ ਹੀ ਮਹਾਰਾਣੀ 'ਤੇ ਹੋਈ ਹੋਵੇਗੀ। ਇਹ ਇੱਕ ਅਚੰਭੇ ਵਾਲ਼ੀ ਗੱਲ ਸੀ ਕਿ ਚੁਨਾਰ ਕਿਲ੍ਹੇ ਵਿੱਚ ਕੈਦ ਕਰਨ ਸਮੇਂ ਤੋਂ 12 ਦਿਨ ਬਾਅਦ (18 ਅਪ੍ਰੈਲ 1849 ਨੂੰ) ਮਹਾਰਾਣੀ ਜਿੰਦਾਂ ਉਥੋਂ ਚਕਮਾ ਦੇ ਕੇ ਨਿਕਲ ਗਈ। ਪਿਆਰਾ ਸਿੰਘ ਪਦਮ ਲਿਖਦਾ ਹੈ, ''ਉਹ ਪੰਜਾਬ ਦੀ ਜੱਟੀ, ਸ਼ੇਰਿ-ਏ-ਪੰਜਾਬ ਦੀ ਮਹਿਬੂਬਾ ਤੇ ਮਹਾਰਾਜਾ ਦਲੀਪ ਸਿੰਘ ਦੀ ਮਾਤਾ, ਗੋਲੀ ਦਾ ਭੇਸ ਬਣਾ ਸਿਰ ਉੱਤੇ ਗਾਗਰ ਰੱਖ ਕਿਲ੍ਹੇ ਵਿੱਚੋਂ ਨੱਸ ਗਈ।' ਸਰਦਾਰ ਸੋਹਣ ਸਿੰਘ ਸੀਤਲ ਲੇਡੀ ਲਾਗਨ ਵੱਲੋਂ ਲਿਖੀ ਕਿਤਾਬ ਦੇ ਪੰਨਾ 119 ਦਾ ਹਵਾਲਾ ਦੇ ਕੇ ਲਿਖਦੇ

ਹਨ ਕਿ ਜਿੰਦਾਂ 18 ਅਪ੍ਰੈਲ 1849 ਦੀ ਅੱਧੀ ਰਾਤ ਉਦਾਸੀ ਸੰਤਣੀ ਦਾ ਭਗਵਾਂ ਵੇਸ ਧਾਰਨ ਕਰ ਕੇ ਕਿਲ੍ਹਿਉਂ ਬਾਹਰ ਨਿਕਲੀ। ਪਹਿਰੇ ਵਾਲ਼ੇ ਨੇ ਪੁੱਛਿਆ, ਤੂੰ ਕੌਣ ਹੈ? ਤਾਂ ਜਿੰਦਾਂ ਨੇ ਅੱਗੋਂ ਉੱਤਰ ਦਿੱਤਾ, "ਮੈਂ ਜੰਗਲ ਵਿੱਚ ਰਹਿਣ ਵਾਲ਼ੀ ਇੱਕ ਉਦਾਸੀ ਸੰਤਾਣੀ ਹਾਂ। ਮਹਾਰਾਣੀ ਨੇ ਧਰਮ ਉਪਦੇਸ਼ ਲੈਣ ਵਾਸਤੇ ਮੈਨੂੰ ਸੱਦਿਆ ਸੀ। ਉਸ ਨੂੰ ਉਪਦੇਸ਼ ਦੇ ਕੇ ਜਿਸ ਤਰ੍ਹਾਂ ਚੋਰੀ ਚੋਰੀ ਰਾਤ ਨੂੰ ਆਈ ਸਾਂ, ਉਸੇ ਤਰ੍ਹਾਂ ਚੋਰੀ-ਚੋਰੀ ਬਾਹਰ ਜਾ ਰਹੀ ਹਾਂ।" ਪਹਿਰੇਦਾਰ ਡਰ ਨਾਲ਼ ਕੰਬ ਉੱਠਿਆ। ਉਹ ਸੋਚਦਾ, 'ਜੇ ਹਕੂਮਤ ਨੂੰ ਪਤਾ ਲੱਗ ਗਿਆ, ਕਿ ਕੋਈ ਬਾਹਰੋਂ ਮਹਾਰਾਣੀ ਨੂੰ ਮਿਲਣ ਆਉਂਦਾ ਹੈ ਤਾਂ ਪਤਾ ਨਹੀਂ ਕੀ ਸਜ਼ਾ ਮਿਲੇ। ਸੋ ਚੰਗਾ ਹੈ ਕਿ ਜਿਵੇਂ ਇਹ ਚੋਰੀ ਚੋਰੀ ਆਈ ਹੈ, ਉਸੇ ਤਰ੍ਹਾਂ ਚਲੀ ਜਾਏ, ਤੇ ਕਿਸੇ ਦੂਸਰੇ ਨੂੰ ਪਤਾ ਨਾ ਲੱਗੇ। ਸੋ ਉਸ ਨੇ ਮੁੜ ਕੇ ਨਾ ਆਉਣ ਦੀ ਤਾੜਨਾ ਕਰ ਜਿੰਦਾਂ ਨੂੰ ਬਾਹਰ ਚਲੀ ਜਾਣ ਦਿੱਤਾ। ਪਹਿਰੇਦਾਰ ਦਾ ਡਰ ਮਹਾਰਾਣੀ ਦੀ ਰਿਹਾਈ ਦਾ ਵਸੀਲਾ ਬਣਿਆ।

ਇਹ ਤਾਂ ਮਹਾਰਾਣੀ ਹੀ ਜਾਣਦੀ ਸੀ ਕਿ ਉਹ ਕਿਸ ਹਾਲਤ ਵਿੱਚ ਅਤੇ ਕਿਹੜੀ ਜੁਗਤ ਅਪਣਾ ਕੇ ਨਿਕਲੀ? ਮਹਾਂ ਕਰੜਾਈ ਦੇ ਹਾਲਾਤਾਂ ਅੰਦਰ ਜੇਲ੍ਹ 'ਚੋਂ ਨਿਕਲਣਾਂ ਵੱਡੇ ਹਿਰਦੇ, ਜਿਗਰੇ ਅਤੇ ਦਲੇਰੀ ਵਾਲਾ ਕਠਿਨ ਕੰਮ ਸੀ। ਉਹ ਅੰਗਰੇਜ਼ ਅਫ਼ਸਰ ਜਿਹੜੇ ਕਾਮੀ, ਹੰਕਾਰੀ, ਹਰਾਮੀ, ਸ਼ਿਕਾਰੀ, ਸ਼ਰਾਬੀ ਅਤੇ ਕਬਾਬੀ ਸਨ ਦੇ ਪੰਜੇ 'ਚੋਂ ਛੁੱਟਣਾ ਚਾਹੁੰਦੀ ਸੀ। ਆਖੀਰ ਗੁਰੂ ਨੇ ਐਸਾ ਭਾਣਾ ਵਰਤਾਇਆ ਕਿ ਜੇਲ੍ਹ 'ਚੋਂ ਉਸ ਦੀ ਬੰਦ ਖਲਾਸੀ ਹੋ ਗਈ। ਗੁਰਬਾਣੀ ਦੇ ਵੀ ਬੋਲ ਹਨ 'ਬੰਦ ਖਲਾਸੀ ਭਾਣੇ ਹੋਇ॥' ਉਹ ਮਾਲਕ, ਰੋਜੀ ਦਹਿੰਦ ਅਤੇ ਜੀਵਨ ਦਹਿੰਦ ਬੰਦੇ ਨੂੰ ਉੱਥੇ ਪਹੁੰਚਾ ਦਿੰਦਾ ਹੈ ਜਿਥੇ ਉਸ ਦਾ ਖਾਣਾ-ਦਾਣਾ ਲਿਖਿਆ ਹੁੰਦਾ ਹੈ। ਉਹ ਪ੍ਰਭੂ ਤਾਂ ਊਚ ਤੋਂ ਨੀਚ, ਨੀਚ ਤੋਂ ਊਚ, ਰੰਕ ਤੋਂ ਰਾਜਾ, ਰਾਜੇ ਤੋਂ ਰੰਕ, ਅਮੀਰ ਤੋਂ ਗਰੀਬ, ਗਰੀਬ ਤੋਂ ਅਮੀਰ ਇੱਕ ਛਿਨ ਮਾਤ੍ਰ ਸਮੇਂ ਵਿੱਚ ਬਣਾ ਦਿੰਦਾ ਹੈ। ਕਵੀਸ਼ਰ ਮੋਹਣ ਸਿੰਘ ਰੋਡੇ ਲੰਡੇ ਵਾਲਿਆਂ ਨੇ ਮਹਾਰਾਣੀ ਜਿੰਦਾਂ ਦੇ ਜੇਲ੍ਹ 'ਚੋਂ ਨਿਕਲਣ ਸਮੇਂ ਦੇ ਹਾਲਾਤਾਂ ਨੂੰ ਕਾਵਿ-ਰੂਪ ਵਿੱਚ ਇੰਞ ਅੰਕਿਤ ਕੀਤਾ- 'ਰਾਜਿਆਂ ਤੋਂ ਭੀਖ ਮੰਗਾ ਨੀ ਅੜੀਏ ਕੀ ਕੀਤਾ ਤਕਦੀਰੇ? ਕਿਹੜਾ ਤੇਰਾ ਦੇਸ਼ ਨੀ ਮੰਗਣ ਵਾਲੀਏ?'

ਜੇ. ਐੱਸ. ਬੇਦੀ ਨੇ ਮੁਲਕ ਰਾਜ ਆਨੰਦ ਦੀ ਲਿਖਤ ਦਾ ਹਵਾਲਾ ਦੇ ਕੇ ਲਿਖਿਆ ਹੈ ਕਿ ਮਹਾਰਾਣੀ ਨੇ ਚੁਨਾਰ 'ਚੋਂ ਨਿਕਲਣ ਤੋਂ ਪਹਿਲਾਂ 4 ਪੱਤਰੀਆਂ ਲਿਖੀਆਂ ਜੋ ਉਸ ਦੀ ਦ੍ਰਿੜਤਾ ਦੀ ਨਿਸ਼ਾਨੀ ਪ੍ਰਗਟਾਉਂਦੀਆਂ ਹਨ। ਇਨ੍ਹਾਂ ਪੱਤਰੀਆਂ 'ਤੇ ਸਰਕਾਰ ਨੂੰ ਵੰਗਾਰ ਪਾਈ ਕਿ ਮੈਂ ਕੋਈ ਚੋਰ ਦੀ ਨਿਆਈਂ ਨਹੀਂ ਨਿਕਲੀ। ਤੁਸੀਂ ਮੈਨੂੰ ਪਿੰਜਰੇ 'ਚ ਬੰਦ ਕਰ ਕੇ ਉਸ ਨੂੰ ਜਿੰਦਰੇ ਲਗਾ ਦਿੱਤੇ। ਪਰ ਤੁਹਾਡੇ ਜਿੰਦਰਿਆਂ ਅਤੇ ਆਲੇ-ਦੁਆਲੇ ਫਿਰ ਰਹੇ ਸਿਪਾਹੀਆਂ ਵਿੱਚ ਦੀ ਮੈਂ

ਕਿਵੇਂ ਨਾ ਕਿਵੇਂ ਬੜੇ ਅਸਚਰਜ਼ ਢੰਗ ਨਾਲ ਉਥੋਂ ਆਪਣੇ ਆਪ ਨਿਕਲੀ ਹਾਂ ਅਤੇ ਕਿਸੇ ਨੇ ਵੀ ਮੇਰੀ ਮੱਦਦ ਨਹੀਂ ਕੀਤੀ। ਜਾਣ ਸਮੇਂ ਉਸ ਨੇ ਦੋ ਪੱਤਰੀਆਂ ਗੱਦੀ ਹੇਠ, ਇੱਕ ਪਲੰਘ 'ਤੇ ਅਤੇ ਇੱਕ ਕਿਲ੍ਹੇ ਦੇ ਦਰਵਾਜ਼ੇ ਕੋਲ ਸੁੱਟੀ।

ਉਪਰੋਕਤ ਸ਼ਬਦ ਮਹਾਰਾਣੀ ਦੇ ਦਿਲ ਦੀ ਦਿਆਲਤਾ ਵੀ ਦਰਸਾਉਂਦੇ ਹਨ। ਇਹ ਆਮ ਦੇਖਿਆ ਗਿਆ ਹੈ ਕਿ ਜਦੋਂ ਕੋਈ ਕੈਦੀ ਜੇਲ੍ਹ 'ਚੋਂ ਦੌੜ ਜਾਵੇ ਤਾਂ ਉਸ ਦੀ ਨਿਗਰਾਨੀ ਕਰ ਰਹੇ ਸੰਤਰੀਆਂ ਅਤੇ ਸੇਵਾਦਾਰਾਂ ਦੀ ਸ਼ਾਮਤ ਆ ਜਾਂਦੀ ਹੈ। ਉਨ੍ਹਾਂ ਦੇ ਬਚਾਅ ਲਈ ਮਹਾਰਾਣੀ ਨੇ ਸੂਚਿਤ ਕਰ ਦਿੱਤਾ ਕਿ ਮੈਂ ਆਪ ਕਿਸੇ ਕ੍ਰਿਸ਼ਮੇ ਦੁਆਰਾ ਨਿਕਲੀ ਹਾਂ ਅਤੇ ਕਿਸੇ ਨੇ ਮੇਰੀ ਮੱਦਦ ਨਹੀਂ ਕੀਤੀ।

19 ਅਪ੍ਰੈਲ ਦੀ ਸਵੇਰ ਜਦੋਂ ਜੇਲ੍ਹ ਦੇ ਕਰਮਚਾਰੀਆਂ ਨੂੰ ਪਤਾ ਲੱਗਿਆ ਕਿ ਮਹਾਰਾਣੀ ਜਿੰਦ ਕੌਰ ਰਾਤ ਸਮੇਂ ਜੇਲ੍ਹ 'ਚੋਂ ਨਿਕਲ ਗਈ ਹੈ ਤਾਂ ਉਨ੍ਹਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਇੱਕੇ ਦਮ ਖ਼ਬਰ ਲਾਹੌਰ ਅਤੇ ਕਲਕੱਤੇ ਗਵਰਨਰ ਜਨਰਲ ਡਲਹੌਜ਼ੀ ਪਾਸ ਪਹੁੰਚ ਗਈ। ਪੁਲੀਸ ਦੀਆਂ ਟੁਕੜੀਆਂ ਥਾਂ ਥਾਂ 'ਤੇ ਮਹਾਰਾਣੀ ਦੀ ਖੋਜ ਵਿੱਚ ਲੱਗ ਗਈਆਂ ਪਰ ਉਹ ਇਹਨਾਂ ਦੇ ਹੱਥ ਨਾ ਲੱਗੀ। ਪਤਾ ਨਹੀਂ ਉਹ ਵਿਚਾਰੀ ਕਿੱਥੇ ਕਿੱਥੇ ਜਾ ਕੇ ਲੁਕੀ ਅਤੇ ਰੋਟੀ ਪਾਣੀ ਦਾ ਪ੍ਰਬੰਧ ਵੀ ਕਿਵੇਂ ਕੀਤਾ? ਇਹ ਇਲਾਕਾ ਵੀ ਉਸ ਲਈ ਨਵਾਂ ਸੀ। ਇਥੋਂ ਦੀਆਂ ਇਸਤ੍ਰੀਆਂ ਦਾ ਪਹਿਰਾਵਾ ਵੀ ਪੰਜਾਬਣਾਂ ਨਾਲੋਂ ਵੱਖਰਾ ਸੀ। ਮਹਾਰਾਣੀ ਦੇ ਦਿਲ ਅੰਦਰ ਸੂਰਮਗਤੀ ਸੀ ਅਤੇ ਪਰਖ ਦੀ ਘੜੀ।ਇੱਕ ਕਵੀ ਦੇ ਦਿਲ ਟੁੰਬਵੇਂ ਬੋਲ ਹਨ:

*ਸੂਰਮਾ ਕਦੇ ਨੀ ਸਹਿ ਸਕਦਾ, ਦਰ ਤੋਂ ਮਿਲੀਆਂ ਹਾਰਾਂ ਨੂੰ।*
*ਜਿਵੇਂ ਜੌਹਰੀ ਪਰਖਦਾ ਹੀਰੇ ਨੂੰ, ਉਵੇਂ ਸਮਾਂ ਪਰਖਦਾ ਯਾਰਾਂ ਨੂੰ।*

# ਅਧਿਆਇ 4

## ਮਹਾਰਾਜਾ ਦਲੀਪ ਸਿੰਘ ਨੂੰ ਦੇਸ਼ ਨਿਕਾ.ਲਾ ਦੇਣਾ

ਅੰਗਰੇਜ਼ ਜੋ ਆਪਣੇ ਆਪ ਨੂੰ ਇੱਕ ਸੱਭਿਅਕ ਕੌਮ ਦੇ ਇਨਸਾਨ ਕਹਾਉਂਦੇ ਹਨ ਦੀ ਸੋਚ ਅਤੇ ਇਮਾਨ ਦੇਖੋ ਜਿਨ੍ਹਾਂ ਨੇ ਸਿੱਖ ਰਾਜ ਤੇ ਪੂਰੀ ਤਰ੍ਹਾਂ ਕਾਬਜ਼ ਹੋ ਕੇ ਪਹਿਲਾਂ ਮਹਾਰਾਣੀ (ਦਲੀਪ ਸਿੰਘ ਦੀ ਮਾਂ) ਨੂੰ ਦੇਸ਼ ਨਿਕਾਲਾ ਦਿੱਤਾ। ਉਪਰੰਤ 11 ਸਾਲ ਦੇ ਮਹਾਰਾਜੇ ਨੂੰ ਬੇਰਹਿਮੀ ਨਾ.ਲ ਗੱਦੀਉਂ ਉਤਾਰਿਆ ਅਤੇ ਉਸ ਦੀ ਮਾਤ ਭੂਮੀ 'ਚੋਂ ਕੱਢਿਆ। ਉਹ ਡਲਹੌਜ਼ੀ ਜਿਹੜਾ ਕਹਿੰਦਾ ਸੀ ,"ਅਸੀਂ ਮਹਾਰਾਜਾ ਦਲੀਪ ਸਿੰਘ ਦੇ ਬਾਲਕ ਹੋਣ ਨਾਤੇ ਇਸ ਦੀ ਰਖਵਾਲੀ ਲਈ ਬਾਂਹ ਫੜੀ ਹੈ, ਉਸ ਨਾਲ ਕੈਸਾ ਵਿਵਹਾਰ ਕਰ ਰਿਹਾ ਹੈ"। ਇਸ ਦੀ ਕੋਝੀ ਨੀਤੀ ਬਾਰੇ ਮਿਸਟਰ ਲੁਡਲੋ ਲਿਖਦਾ ਹੈ,"ਦਲੀਪ ਇੱਕ ਬੱਚਾ ਸੀ। ਉਸ ਦੀ ਬਾਲਕ-ਅਵਸਥਾ 1854'ਚ ਪੂਰੀ ਹੋਣੀ ਸੀ। ਅਸੀਂ (ਅੰਗਰੇਜ਼) ਉਸ ਦੇ ਰੱਖਿਅਕ ਬਣੇ ਹੋਏ ਸਾਂ। ਜਦੋਂ ਅਸੀਂ ਆਖਰੀ ਵਾਰ ਉਹਦੇ ਮੁਲਕ ਵਿੱਚ ਦਾਖਲ ਹੋਏ, ਤਾਂ 18 ਨੰਵਬਰ 1848 ਨੂੰ ਐਲਾਨ ਕੀਤਾ ਸੀ ਕਿ ਸਾਡੀ ਆਮਦ ਬਾਗੀਆਂ ਨੂੰ ਸਜ਼ਾ ਦੇਣ ਵਾਸਤੇ ਤੇ ਸਿੱਖ ਦਰਬਾਰ (ਦਲੀਪ ਸਿੰਘ ਦੀ ਸਰਕਾਰ) ਦੇ ਵਿਰੋਧੀਆਂ ਨੂੰ ਦਬਾਉਣ ਵਾਸਤੇ ਹੀ ਹੈ ਪਰ ਅਸੀਂ ਇਸ ਇਕਰਾਰ ਨੂੰ ਅੱਖੋਂ ਪਰੋਖੇ ਕਰ ਕੇ ਉਸ ਦੇ ਸਾਰੇ ਮੁਲਕ ਨੂੰ ਛੇ ਮਹੀਨੇ ਵਿੱਚ ਅੰਗਰੇਜ਼ੀ ਰਾਜ ਨਾਲ ਮਿਲਾ ਲਿਆ। 29 ਮਾਰਚ 1849 ਨੂੰ ਪੰਜਾਬ ਤੇ ਸਿੱਖ ਰਾਜ ਦੇ ਖ਼ਤਮ ਹੋਣ ਦਾ ਐਲਾਨ ਕਰ ਦਿੱਤਾ ਅਤੇ ਬਾਲਕ ਮਹਾਰਾਜੇ ਨੂੰ ਪੈਨਸ਼ਨ ਦੇ ਕੇ ਉਸ ਦੀ ਸਾਰੀ ਜਾਇਦਾਦ ਹੜੱਪ ਕਰ ਲਈ ਜਗਤ ਪ੍ਰਸਿੱਧ ਕੋਹਿਨੂਰ ਹੀਰਾ ਮਲਕਾ ਦੀ ਭੇਟਾ ਵਾਸਤੇ ਲੈ ਲਿਆ। ਦੂਜੇ ਸ਼ਬਦਾਂ ਵਿੱਚ ਅਸੀਂ ਮਹਾਰਾਜੇ ਦੀ ਰਾਖੀ ਦਾ ਰਾਗ ਅਲਾਪ ਕੇ ਸਾਰਾ ਮੁਲਕ ਕਾਬੂ ਕਰ ਲਿਆ।"(Ludlow's British India,Vol,II page 166)

## ਲਾਗਨ ਮਹਾਰਾਜੇ ਦਾ ਅੰਗ ਰੱਖਿਅਕ

ਜਲੰਧਰ ਤੋਂ ਡਾਕਟਰ ਲਾਗਨ (Login) ਨੂੰ ਬੁਲਾ ਕੇ ਦਲੀਪ ਸਿੰਘ ਦਾ ਅੰਗ ਰੱਖਿਅਕ ਬਣਾਇਆ ਗਿਆ। ਉਸ ਦੀ 1200 ਰੁਪਏ ਪ੍ਰਤੀ ਮਹੀਨਾ ਤਨਖਾਹ ਮੁਕਰਰ ਕੀਤੀ ਅਤੇ ਦਲੀਪ ਸਿੰਘ ਦੇ ਮਹਿਲ ਜੋ ਇੱਕ ਸੁੰਦਰ ਬਾਗ ਵਿੱਚ ਸਥਿੱਤ ਸੀ ਦੇ ਨਾਲ ਲਗਦੇ ਮਹਿਲ ਵਿੱਚ ਉਸ ਦੀ ਰਹਾਇਸ਼ ਕੀਤੀ ਗਈ। ਕੁਝ ਦਿਨਾਂ ਪਿੱਛੋਂ ਦਲੀਪ ਸਿੰਘ ਅਤੇ ਲਾਗਨ ਦੇ ਕਮਰਿਆਂ ਵਿੱਚ ਦੀ ਕੰਧ ਤੋੜ ਕੇ ਦਰਵਾਜ਼ਾ ਰੱਖ ਦਿੱਤਾ ਗਿਆ ਤਾਂ ਕਿ ਲਾਗਨ ਦਲੀਪ ਨੂੰ ਹਰ ਵਕਤ ਦੇਖ ਸਕੇ। ਸਰਕਾਰ ਦੀ ਸ਼ੈਤਾਨੀ ਦੇਖੋ ਲਾਗਨ ਦੀ ਅੱਧੀ ਤਨਖਾਹ (600 ਰੁਪਏ) ਦਲੀਪ ਸਿੰਘ ਨੂੰ ਮਿਲ ਰਹੀ ਪੈਨਸ਼ਨ ਵਿੱਚੋਂ ਦੇਣ ਦਾ ਹੁਕਮ ਕੀਤਾ।

ਸਰਕਾਰੀ ਇਸ਼ਾਰਿਆਂ ਅਤੇ ਹੁਕਮਾਂ ਨੂੰ ਮੁੱਖ ਰੱਖ ਕੇ ਚਲਾਕ ਲਾਗਨ ਨੇ ਸਭ ਤੋਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਦੇ ਤੋਸ਼ੇਖਾਨੇ ਦੀ ਤਲਾਸ਼ੀ ਲਈ। ਇਸ ਵਿੱਚੋਂ ਕੋਹਿਨੂਰ ਹੀਰਾ ਤਾਂ ਡਲਹੌਜ਼ੀ ਨੂੰ ਭੇਜ ਦਿੱਤਾ ਜਿਹੜਾ ਉਹ 6 ਅਪ੍ਰੈਲ 1850 ਨੂੰ ਇੱਕ ਚੰਮ ਦੀ ਪੇਟੀ ਵਿੱਚ ਲਕੋ ਕੇ ਜੋ ਉਸ ਨੇ ਲੱਕ ਨਾਲ ਬੰਨ੍ਹੀ ਹੋਈ ਸੀ ਲੈ ਕੇ ਬੰਬਈ ਪਹੁੰਚਿਆ। ਅੱਗੇ ਉਸ ਨੇ ਇੱਕ ਜਹਾਜ਼ ਦੇ ਕਪਤਾਨ ਰੈਮਜ਼ੇ ਨੂੰ ਸੌਂਪ ਕੇ ਇਹ ਹੀਰਾ ਵਲਾਇਤ ਨੂੰ ਭੇਜ ਦਿੱਤਾ। ਲਾਗਨ ਨੇ ਤੋਸ਼ੇਖਾਨੇ ਦੇ ਅਨੇਕਾਂ ਹੀਰੇ ਜਵਾਹਰਾਤ ਅਤੇ ਕੀਮਤੀ ਵਸਤਾਂ 15 ਲੱਖ ਰੁਪਏ ਦੀਆਂ ਬਾਜ਼ਾਰ ਵਿੱਚ ਨੀਲਾਮ ਕਰ ਦਿੱਤੀਆਂ, ਜੋ ਮਹਾਰਾਜੇ ਦਲੀਪ ਸਿੰਘ ਦੀ ਮਲਕੀਅਤ ਸਨ। ਖਜ਼ਾਨੇ ਦੀ ਲੁੱਟ ਪਿੱਛੋਂ ਅਗਲਾ ਹਮਲਾ ਦਲੀਪ ਸਿੰਘ 'ਤੇ ਵਿੱਦਿਆਂ ਪੱਖੋਂ ਕੀਤਾ। ਮਹਾਰਾਜਾ ਉਸ ਸਮੇਂ ਗੁਰਮੁਖੀ ਅਤੇ ਫ਼ਾਰਸੀ ਪੜ੍ਹ ਅਤੇ ਲਿਖ ਸਕਦਾ ਸੀ। ਪਰ ਲਾਗਨ ਨੇ ਆਉਂਦੇ ਸਾਰ ਗੁਰਮੁਖੀ ਦੀ ਪੜ੍ਹਾਈ ਬੰਦ ਕਰਵਾ ਦਿੱਤੀ ਅਤੇ ਅੰਗਰੇਜ਼ੀ ਪੜ੍ਹਾਉਣ ਲਈ ਥੌਮਸ ਲੈਂਬਰਟ ਬਾਰਲੋ (Thomas Lambort Barlow) ਅਧਿਆਪਕ ਰੱਖ ਦਿੱਤਾ। ਇਹ ਦਲੀਪ ਨੂੰ ਆਪਣੀ ਮਾਂ ਬੋਲੀ ਨਾਲੋਂ ਤੋੜਨ ਦੀ ਚਾਲ ਸੀ ਤੇ ਨਾਲ ਹੀ ਉਸ ਨੂੰ ਗੁਰਬਾਣੀ, ਗੁਰੂ ਇਤਿਹਾਸ ਤੋਂ ਵਾਂਝਿਆਂ ਰੱਖਣ ਦੀ ਗੱਲ ਸੀ। ਗੁਰਬਾਣੀ ਦੇ ਗੁਟਕੇ ਦੀ ਥਾਂ ਮਹਾਰਾਜੇ ਨੂੰ ਅੰਜ਼ੀਲ ਪਕੜਾ ਦਿੱਤੀ।

ਸੋਹਣ ਸਿੰਘ ਸੀਤਲ ਜੀ ਲਿਖਦੇ ਹਨ, ਸਿਆਣਿਆਂ ਦਾ ਕਥਨ ਹੈ, ''ਸਿੱਖਿਆ ਪੱਥਰ ਪਾੜ ਦਿੰਦੀ ਹੈ।'' ਭਾਵ ਜਿਹੋ ਜਿਹੀ ਸਿੱਖਿਆ ਉਹੋ ਜਿਹੀ ਵਿਥਿਆ ਜਾਂ ਵਿਚਾਰਧਾਰਾ। ਲਾਗਨ ਨੇ ਦਲੀਪ ਅੰਦਰ ਸਿੱਖਾਂ ਦੀ ਕਹਿਣੀ, ਕਰਨੀ, ਰਹਿਣੀ ਤੇ ਬਹਿਣੀ ਵਿਰੁੱਧ ਜ਼ਹਿਰ ਭਰਨੀ ਸ਼ੁਰੂ ਕਰ ਦਿੱਤੀ। ਇਹ ਉਸ ਨੂੰ ਹਰ ਰੋਜ਼ ਇਹ ਸਬਕ ਸਿਖਾਉਂਦਾ ਕਿ ਸਿੱਖਾਂ ਦੀ ਆਪਣੀ ਲੜਾਈ ਨੇ ਤੇਰੇ ਰਾਜ ਦਾ ਅੰਤ ਕਰ ਦਿੱਤਾ। ਇਨ੍ਹਾਂ ਦੀ ਸੋਚ ਮਾਰ-ਮਰਾਈ ਵਾਲ਼ੀ ਹੈ। ਵੈਰ ਭਾਵਨਾ ਇਨ੍ਹਾਂ ਦੇ ਦਿਲ ਵਿੱਚ ਵਸੀ ਹੋਈ ਹੈ। ਇਹ ਤਾਂ ਤੇਰੀ ਜਾਨ ਦੇ ਵੀ ਵੈਰੀ ਹਨ। ਅੰਗਰੇਜ਼ ਨੇ ਤੇਰੇ ਨਾਲ਼ ਵੱਡੀ ਹਮਦਰਦੀ ਦਿਖਾਈ ਹੈ, ਇਸ ਲਈ ਤੈਨੂੰ ਚੰਗੀ ਪੈਨਸ਼ਨ ਮਿਲ ਰਹੀ ਹੈ। ਦਲੀਪ ਬਾਲਪਨ ਕਰ ਕੇ ਅਣਭੋਲ ਸੀ। ਇੱਕ ਕਹਾਵਤ ਅਨੁਸਾਰ,'ਜਾਦੂ ਸੋ ਜੋ ਸਿਰ ਚੜ੍ਹ ਕੇ ਬੋਲੇ'। ਲਾਗਨ ਦੀ ਸਿੱਖਿਆ ਨੇ ਮਹਾਰਾਜੇ ਨੂੰ ਇਤਨਾ ਦਹਿਲਾ ਦਿੱਤਾ ਕਿ 29 ਅਪ੍ਰੈਲ 1849 ਦੀ ਇੱਕ ਚਿੱਠੀ ਵਿੱਚ ਉਸ ਨੇ ਲਾਗਨ ਨੂੰ ਜੋ ਲਿਖਿਆ ਉਸ ਦੇ ਇਹ ਸ਼ਬਦ ਖਾਸ ਸਨ,'ਸਿੱਖਾਂ 'ਤੇ ਮੈਨੂੰ ਭਰੋਸਾ ਨਹੀਂ ਰਿਹਾ। ਮੈਂ ਤਾਂ ਹੁਣ ਸੈਰ ਕਰਨ ਵੀ ਬਾਹਰ ਨਹੀਂ ਜਾਂਦਾ।'

28 ਨਵੰਬਰ 1849 ਨੂੰ ਡਲਹੌਜ਼ੀ ਆਇਆ ਅਤੇ 3 ਦਸੰਬਰ ਨੂੰ ਦਲੀਪ ਸਿੰਘ ਨਾਲ਼ ਮਿੱਠੀਆਂ-ਮਿੱਠੀਆਂ ਗੱਲਾਂ ਕਰ ਕੇ ਵਾਪਸ ਕਲੱਕਤੇ ਚਲਿਆ ਗਿਆ। ਕਲਕੱਤੇ ਪਹੁੰਚ ਕੇ ਇਸ ਕਾਇਰ, ਬੁਜ਼ਦਿਲ ਅਤੇ ਡਰਪੋਕ ਨੇ 11 ਦਸੰਬਰ

ਨੂੰ ਇੱਕ ਪੱਤਰ ਰਾਹੀਂ ਸੂਚਿਤ ਕੀਤਾ,' ਇਹ ਪਹਿਲਾਂ ਫ਼ੈਸਲਾ ਹੋ ਚੁੱਕਾ ਹੈ ਕਿ ਸਿੱਖ ਰਾਜ ਖੋਹੇ ਜਾਣ ਪਿੱਛੋਂ ਦਲੀਪ ਸਿੰਘ ਪੰਜਾਬ ਵਿੱਚ ਨਹੀਂ ਰਹਿ ਸਕਦਾ।..... ਫਤੇਗੜ (ਯੂ.ਪੀ) ਵਿੱਚ ਮਹਾਰਾਜੇ ਵਾਸਤੇ ਘਰ ਤਿਆਰ ਹੈ।ਉਸ ਨੂੰ ਲੈ ਜਾਣ ਲਈ ਫ਼ੌਜ ਤਿਆਰ ਹੈ।ਇੱਕ ਫ਼ੌਜੀ ਦਸਤਾ ਉਸ ਦੀ ਸਰੀਰਕ ਰੱਖਿਆ ਲਈ ਲਾਹੌਰ ਆਵੇਗਾ ਅਤੇ ਮਲਕਾ ਦੀ ਅਠ੍ਹਾਰਵੀਂ ਰਜਮੈਂਟ ਦੀਆਂ ਦੋ ਕੰਪਨੀਆਂ ਪਹਿਲਾਂ ਹੀ ਉੱਥੇ ਹਨ।ਪਰਧਾਨ ਸੈਨਾਪਤੀ ਨੂੰ ਵੀ ਕਿਹਾ ਗਿਆ ਹੈ ਕਿ ਇਸ ਫ਼ੌਜ ਦੀ ਮੱਦਦ ਲਈ ਇੱਕ ਰਜਮੈਂਟ ਹੋਰ ਦੇਵੇ ।ਰਸਤੇ ਵਿੱਚ ਮਹਾਰਾਜੇ ਦੇ ਕਾਫ਼ਲੇ ਦੀ ਨਿਗਰਾਨੀ ਲਈ ਅਤੇ ਠਹਿਰ ਸਮੇਂ ਰਹਾਇਸ਼ ਅਤੇ ਖਾਣੇ ਦਾਣੇ ਦਾ ਪ੍ਰਬੰਧ ਲਾਗਨ ਕਰੇਗਾ। ਗਵਰਨਰ ਜਨਰਲ ਨੇ ਕੇਵਲ ਮਹਾਰਾਜੇ ਨੂੰ ਹੀ ਨਹੀਂ ਸਗੋਂ ਸ਼ੇਰਿ-ਏ-ਪੰਜਾਬ ਦੇ ਬਚ ਗਏ ਜੀਆਂ ਸ਼ਿਵਦੇਵ ਸਿੰਘ ਪੁੱਤਰ ਮਹਾਰਾਜਾ ਸ਼ੇਰ ਸਿੰਘ ਅਤੇ ਮਹਾਰਾਜਾ ਸ਼ੇਰ ਸ਼ਿੰਘ ਦੀ ਰਾਣੀ ਨੂੰ ਵੀ ਮਹਾਰਾਜੇ ਦੇ ਨਾਲ ਤੋਰਨ ਦਾ ਹੁਕਮ ਦਿੱਤਾ।ਇੰਵ ਮਹਾਰਾਜਾ ਰਣਜੀਤ ਸਿੰਘ ਦਾ ਸਾਰਾ ਪਰਵਾਰ ਪੰਜਾਬ 'ਚੋ ਉਜਾੜਨ ਦਾ ਆਦੇਸ਼ ਦਿੱਤਾ।

ਗਵਰਨਰ ਜਨਰਲ ਦੇ ਸਕੱਤਰ ਨੇ ਲਾਗਨ ਨੂੰ ਇਹ ਵੀ ਚਿਤਾਵਨੀ ਦਿੱਤੀ ਕਿ ਮਹਾਰਾਜੇ ਦੇ ਮਹਿਲ ਦਾ ਕੋਈ ਵੀ ਸ਼ੱਕੀ ਬੰਦਾ ਨਾਲ ਨਹੀਂ ਜਾਣਾ ਚਾਹੀਦਾ। ਹੋਰ ਹਦਾਇਤਾਂ ਜੋ ਲਾਗਨ ਨੂੰ ਦਿੱਤੀਆਂ ਉਹ ਸਨ,'ਮਹਾਰਾਜੇ ਨੂੰ ਫਤੇਗੜ੍ਹ ਲਿਜਾਣ ਸੰਬੰਧੀ ਯੋਜਨਾ ਨੂੰ ਗੁਪਤ ਰੱਖਣਾ।ਇਸ ਦੀ ਭਿਣਕ ਬਾਹਰ ਨਹੀਂ ਜਾਣੀ ਚਾਹੀਦੀ ਅਤੇ ਨਾ ਹੀ ਮਹਾਰਾਜੇ ਨੂੰ ਅਤੇ ਉਸ ਦੇ ਨਾਲ਼ ਜਾਣ ਵਾਲਿਆਂ ਨੂੰ ਦੱਸਣਾ ਕਿ ਤੁਹਾਨੂੰ ਕਿੱਥੇ ਲਿਜਾਇਆ ਜਾ ਰਿਹਾ ਹੈ। ਤੁਹਾਡੇ ਨਾਲ ਜਾਣ ਵਾਲ਼ੇ ਸੁੱਰਖਿਅਕ ਸੈਨਿਕ ਪੂਰੀ ਤਰ੍ਹਾਂ ਸਤ੍ਰਕ ਰਹਿਣ ਕਿ ਮਹਾਰਾਜੇ ਨੂੰ ਰਾਤ ਸਮੇਂ ਕੋਈ ਉਠਾ ਕੇ ਨਾ ਲੈ ਜਾਏ।ਜੇਕਰ ਕੋਈ ਧੱਕੇ ਨਾਲ਼ ਲਿਜਾਣ ਦੀ ਕੋਸ਼ਿਸ਼ ਕਰੇ ਤਾਂ ਮੁਕਾਬਲੇ ਲਈ ਤਿਆਰ -ਬਰ-ਤਿਆਰ ਰਹਿਣ। ਲਾਗਨ ਨੂੰ ਬੜੇ ਸਖ਼ਤ ਸ਼ਬਦਾਂ 'ਚ ਸੁਚੇਤ ਕੀਤਾ ਕਿ 21ਦਸੰਬਰ 1849 ਨੂੰ ਸਵੇਰੇ ਸੱਤ ਵਜੇ ਜ਼ਰੂਰ ਚੱਲ ਪੈਣਾ।

ਗੋਰੀ ਸਰਕਾਰ ਸਿੱਖਾਂ ਦੀ ਤਾਕਤ ਤੋਂ ਡਰਦੀ ਸੀ।ਉਹ ਜਾਣਦੀ ਸੀ ਕਿ ਜੇਕਰ ਦਲੀਪ ਸਿੰਘ ਨੂੰ ਪੰਜਾਬੋਂ ਬਾਹਰ ਲੈ ਜਾਣ ਦੀ ਕਾਰਵਾਈ ਫ਼ੇਲ੍ਹ ਹੋ ਗਈ ਤਾਂ ਖਤਰਨਾਕ ਹਾਲਾਤ ਪੈਦਾ ਹੋ ਜਾਣਗੇ।ਸਰਕਾਰ ਸਿੱਖਾਂ ਦੇ ਅਣਖੀਲੇ, ਸਿਰੜੀ ਅਤੇ ਜੰਗਜੂ ਸੁਭਾਅ ਤੋਂ ਪੂਰੀ ਤਰ੍ਹਾਂ ਵਾਕਿਫ਼ ਸੀ।ਉਹ ਬਹੁਤ ਹੀ ਸੋਚ ਵਿਚਾਰ ਕੇ ਹਰ ਕਦਮ ਪੁੱਟ ਰਹੀ ਸੀ।ਉਸ ਨੂੰ ਇਸ ਗੱਲ ਦਾ ਗਿਆਨ ਸੀ ਕਿ ਸਿੱਖਾਂ ਨਾਲ ਲੜਾਈ ਮੁੱਲ ਲੈਣੀ ਨਾਗਾਂ ਨੂੰ ਹੱਥ ਪਾਉਣ ਦੇ ਤੁੱਲ ਹੈ, ਸੁੱਤੇ ਸ਼ੇਰਾਂ ਨੂੰ ਜਗਾਉਣ ਦੀ ਤਰ੍ਹਾਂ ਤੇ ਲਾੜੀ ਮੌਤ ਨੂੰ ਵਿਆਹੁਣ ਵਾਂਗ ਹੈ।

# ਫਤੇਗੜ੍ਹ ਵਲ ਚਾਲਾ

ਕਲਕੱਤੇ ਤੋਂ ਪੱਤਰ ਵਿੱਚ ਲਿਖੀਆਂ ਹਦਾਇਤਾਂ ਮੁਤਾਬਕ ਲਾਗਨ ਨੇ 21 ਦਸੰਬਰ 1849 ਨੂੰ ਲਾਹੌਰ ਤੋਂ ਤੁਰਨ ਲਈ ਪੂਰੀ ਤਿਆਰੀ ਮੁਕੰਮਲ ਕਰ ਲਈ। ਭਾਵੇਂ ਚੱਲਣ ਲਈ ਸਵੇਰ ਦੇ 7 ਵਜੇ ਦਾ ਸਮਾਂ ਮੁਕਰਰ ਕੀਤਾ ਗਿਆ ਸੀ ਪਰ ਸਰਦੀ ਦਾ ਮੌਸਮ ਹੋਣ ਕਾਰਨ ਸਵੇਰੇ ਉਠਣੋ ਲੇਟ ਹੋ ਗਏ ਜਿਸ ਕਰ ਕੇ 9 ਵਜੇ ਚੱਲੇ। ਇਹ ਦਿਨ ਮਹਾਰਾਜੇ ਦੇ ਜੀਵਨ ਵਿੱਚ ਅੱਤ ਦਾ ਕਾਲਾ ਸੀ ਕਿਉਂਕਿ ਉਹ ਫ਼ਿਰ ਆਪਣੀ ਮਾਤ ਭੂਮੀ 'ਤੇ ਪੈਰ ਨਾ ਪਾ ਸਕਿਆ। ਇਹ ਕਾਰਵਾਂ ਚਾਰ ਘੋੜਿਆਂ ਵਾਲੀ ਬੱਘੀ 'ਤੇ ਬੈਠ 20 ਕੁ ਸਿਪਾਹੀਆਂ ਦੀ ਨਿਗਰਾਨੀ ਹੇਠ ਫ਼ੀਰੋਜ਼ਪੁਰ ਵੱਲ ਨੂੰ ਸੈਰ ਬਹਾਨੇ ਵਾਹੋ ਦਾਹੀ ਜਾ ਰਿਹਾ ਸੀ। ਜਦੋਂ ਪੰਜਾਬ ਸਰਕਾਰ ਦੇ ਪ੍ਰਧਾਨ ਹੈਨਰੀ ਲਾਰੰਸ ਨੂੰ ਪਤਾ ਚੱਲਿਆ ਕਿ ਲਾਗਨ ਮਹਾਰਾਜੇ ਨੂੰ ਕੇਵਲ 20 ਸ਼ਸਤਰ ਧਾਰੀ ਸਿਪਾਹੀਆਂ ਨਾਲ ਲੈ ਕੇ ਲਾਹੌਰ ਤੋਂ 9 ਵਜੇ ਚੱਲਿਆ ਹੈ ਤਾਂ ਉਸ ਨੇ ਰੀਜੈਂਟ ਨੂੰ ਕਾਫ਼ੀ ਝਾੜ ਪਾਈ। ਉਸ ਨੇ ਲਾਗਨ ਨੂੰ ਸੁਨੇਹਾ ਭੇਜਿਆ ਕਿ ਤੂੰ ਉਸ ਧਰਤੀ ਵਿੱਚ ਦੀ ਮਹਾਰਾਜੇ ਨੂੰ ਲਿਜਾ ਰਿਹਾ ਹੈਂ ਜਿਸ ਦੇ ਬੰਦੇ ਸੀਸ ਤਲੀ 'ਤੇ ਰੱਖੀ ਫ਼ਿਰਦੇ ਹਨ। ਤੈਨੂੰ ਆਪਣੇ ਨਾਲ਼ ਇੱਕ ਅਫ਼ਸਰ ਦੀ ਕਮਾਂਡ ਹੇਠ ਘੱਟੋ ਘੱਟ 100 ਸਿਪਾਹੀ ਰੱਖਣੇ ਚਾਹੀਦੇ ਸਨ। ਹੁਣ ਇਸ ਗੱਲ ਦਾ ਖਿਆਲ ਰੱਖੀਂ ਕਿ ਰਸਤੇ ਵਿੱਚ ਆਮ ਲੋਕਾਂ ਨੂੰ ਮਹਾਰਾਜੇ ਨੂੰ ਮਿਲਣ ਜਾਂ ਸਵਾਗਤ ਕਰਨ ਦੀ ਆਗਿਆ ਨਹੀਂ ਦੇਣੀ।

ਹੈਨਰੀ ਲਾਰੰਸ ਨੇ 23 ਤ੍ਰੀਕ ਨੂੰ ਸਾਰੇ ਜਿਲ੍ਹਾ ਕਮਿਸ਼ਨਰਾਂ ਵੱਲ ਹਦਾਇਤਾਂ ਭੇਜ ਦਿੱਤੀਆਂ ਕਿ ਤੁਹਾਡੇ ਸੈਨਿਕ ਅੱਧੇ ਰਾਹ ਤੱਕ ਮਹਾਰਾਜੇ ਦੇ ਕਾਫ਼ਲੇ ਦੀ ਹਿਫ਼ਾਜ਼ਤ ਲਈ ਜਾਣ ਅਤੇ ਅੱਗੋਂ ਦੂਜੇ ਜਿਲ੍ਹੇ ਦੇ ਸੈਨਿਕ ਲੈ ਕੇ ਜਾਣ। ਰਾਤ ਸਮੇਂ ਜਿੱਥੇ ਠਹਿਰਨਾ ਹੈ ਉੱਥੇ ਦੂਹਰੇ ਪਹਿਰੇ ਲਾਏ ਜਾਣ। ਮਹਾਰਾਜੇ ਦੇ ਠਹਿਰਨ ਵਾਲੇ ਕਮਰੇ 'ਚ ਰਾਤ ਸਮੇਂ ਚਾਨਣ ਰੱਖਿਆ ਜਾਵੇ। ਉਸ ਕਮਰੇ ਦੇ ਗਿਰਦ ਅੰਗਰੇਜ਼ ਸਿਪਾਹੀ ਹੀ ਪਹਿਰਾ ਦੇਣ।

ਦੰਸਬਰ ਦੇ ਅਖੀਰ ਇਹ 'ਬੱਸੀਆਂ ਕੋਠੀ' ਨਜ਼ਦੀਕ ਰਾਏਕੋਟ (ਲੁਧਿਅਣਾ) ਪਹੁੰਚੇ। ਇਹ ਇਮਾਰਤ (ਕੋਠੀ) 200 ਸਾਲ ਤੋਂ ਵੀ ਵੱਧ ਪੁਰਾਣੀ ਬਣੀ ਹੋਈ ਹੈ। ਬਰਤਾਨੀਆਂ ਸਰਕਾਰ ਸਮੇਂ ਇਹ ਫ਼ੌਜੀ ਭਰਤੀ ਦਾ ਕੇਂਦਰ ਸੀ ਅਤੇ ਕੁਝ ਅਫ਼ਸਰਾਂ ਦੀ ਰਿਹਾਇਸ਼ ਵੀ ਇੱਥੇ ਸੀ। ਇੱਕ ਜਾਣਕਾਰੀ ਮੁਤਾਬਕ 1 ਜਨਵਰੀ 1850 ਨੂੰ ਨਵੇਂ ਸਾਲ ਦੇ ਜ਼ਸਨ ਇਸ ਕੋਠੀ ਵਿੱਚ ਮਨਾਏ ਗਏ। ਦੇਸ਼ ਦੀ ਆਜ਼ਾਦੀ ਦੇ ਘੋਲ ਸਮੇਂ ਕੂਕਾ ਲਹਿਰ ਦੇ ਕੁਝ ਬੰਦੇ ਵੀ ਇਥੇ ਫ਼ਾਂਸੀ ਲਟਕਾਏ ਗਏ। ਦੇਸ਼ ਆਜ਼ਾਦ ਹੋਣ ਪਿੱਛੋਂ ਇਹ ਕੋਠੀ ਪੰਜਾਬ ਦੇ ਸਿੰਚਾਈ ਵਿਭਾਗ ਦਾ ਮੁੱਖ ਦਫ਼ਤਰ ਵੀ ਰਹੀ । ਇਸ ਕੋਠੀ ਵਿੱਚ 1984 ਦੇ ਦੌਰਾਨ ਸੀ.ਆਰ.ਪੀ.ਐਫ. ਅਤੇ ਪੰਜਾਬ

ਪੁਲੀਸ ਨੇ ਵੀ ਆਪਣਾ ਅੱਡਾ ਬਣਾ ਕੇ ਸਿੱਖ ਨੌਜਵਾਨਾਂ 'ਤੇ ਬੜੇ ਤਸ਼ੱਦਦ ਢਾਹੇ। ਮਹਾਰਾਜਾ ਦਲੀਪ ਸਿੰਘ ਨੂੰ ਫਤ੍ਹੇਗੜ੍ਹ (ਯੂ.ਪੀ.) ਲਿਜਾਣ ਸਮੇਂ ਇਥੇ ਠਹਿਰਾਉਣ ਕਰ ਕੇ ਅਤੇ ਸਿੱਖ ਕੌਮ ਦੀ ਇਤਿਹਾਸਕ ਜਗ੍ਹਾ ਨੂੰ ਮੁੱਖ ਰੱਖ ਕੇ ਪੰਜਾਬ ਸਰਕਾਰ ਨੇ ਇਸ ਖ਼ਸਤਾ ਹੋਈ ਇਮਾਰਤ ਨੂੰ ਸੋਹਣੇ ਢੰਗ ਨਾਲ਼ ਮੁਰੰਮਤ ਕਰਵਾ ਕੇ ਬਹੁਤ ਹੀ ਵਿਧੀ ਪੂਰਵਕ ਵਿਉਂਤ ਨਾਲ 'ਮਹਾਰਜਾ ਦਲੀਪ ਸਿੰਘ ਯਾਦਗਾਰ' 2015 ਵਿੱਚ ਬਣਵਾਈ ਹੈ। ਇਸ ਕੋਠੀ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ, ਮਹਾਰਾਣੀ ਜਿੰਦਾਂ ਦੇ ਦੁੱਖਾਂ ਭਰੇ ਜੀਵਨ ਅਤੇ ਮਹਾਰਾਜਾ ਦਲੀਪ ਸਿੰਘ ਸੰਬੰਧੀ ਲਾਹੌਰ, ਇੰਗਲੈਂਡ, ਫ਼ਰਾਂਸ ਆਦਿ ਤੋਂ ਪੁਰਾਤਨ ਚਿਤ੍ਰਕਾਰੀ ਹਾਸਲ ਕਰ ਕੇ ਉਨ੍ਹਾਂ ਨੂੰ ਬੁਹਤ ਹੀ ਸ਼ਾਨਦਾਰ ਢੰਗ ਨਾਲ਼ ਚਿੱਤਰਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਕੁਝ ਵਸਤਾਂ ਜੋ ਪ੍ਰਾਪਤ ਹੋਈਆਂ, ਸ਼ੇਰਿ-ਏ-ਪੰਜਾਬ ਦੀ ਸੁਨਹਿਰੀ ਕੁਰਸੀ ਦਾ ਨਮੂਨਾ (ਅਸਲ ਕੁਰਸੀ ਤਾਂ ਇੰਗਲੈਂਡ ਵਿਖੇ ਹੈ) ਵੀ ਬਣਵਾ ਕੇ ਰੱਖਿਆ ਹੈ।

ਬੱਸੀਆਂ ਕੋਠੀ ਤੋਂ ਤੁਰ ਕੇ ਇਹ ਅੰਬਾਲੇ ਪਹੁੰਚੇ। ਇੱਥੇ ਠਹਿਰ ਦੌਰਾਨ ਪੱਛਮੀ ਸੱਭਿਅਤਾ ਦੀ ਪਾਣ ਚਾੜ੍ਹਨ ਲਈ ਮਹਾਰਾਜੇ ਨੂੰ ਅਰਧ ਨੰਗੀਆਂ ਗੋਰੀਆਂ ਦਾ ਨਾਚ ਦਿਖਾਇਆ ਗਿਆ। ਜਿਵੇਂ ਚਿੱਟੇ ਕੱਪੜੇ 'ਤੇ ਰੰਗ ਵਧੀਆ ਚੜ੍ਹਦਾ ਹੈ ਇਸੇ ਤਰ੍ਹਾਂ ਬਚਪਨ ਵਿੱਚ ਬੱਚੇ ਨੂੰ ਦਿੱਤੀ ਸਿੱਖਿਆ ਉਸ ਦੇ ਦਿਮਾਗ ਅੰਦਰ ਸਹਿਜੇ ਹੀ ਬੈਠ ਜਾਂਦੀ ਹੈ ਕਿਉਂਕਿ ਉਸ ਦਾ ਮਨ ਦੁੱਧ ਵਾਂਗ ਚਿੱਟਾ ਹੁੰਦਾ ਹੈ। ਇਹ ਸਭ ਕੁਝ ਦਲੀਪ ਨੂੰ ਖੁਸ਼ ਰੱਖਣ ਲਈ ਵੀ ਕੀਤਾ ਜਾ ਰਿਹਾ ਸੀ ਕਿਉਂਕਿ ਉਹ ਕਈ ਵਾਰ ਮਾਂ ਜਿੰਦਾਂ ਨੂੰ ਯਾਦ ਕਰ ਕਰ ਬੇਵਸਾ, ਬੇਵਫ਼ਾ, ਬੇਰਸਾ ਅਤੇ ਬਿਹਬਲ ਹੋ ਜਾਂਦਾ ਸੀ।

ਅੰਬਾਲੇ ਤੋਂ ਚੱਲ ਕੇ ਸਹਾਰਨਪੁਰ ਵਿੱਚ ਦੀ ਹੁੰਦੇ ਹੋਏ ਰਸਤੇ 'ਚ ਠਹਿਰਾਂ ਕਰਦੇ 29 ਜਨਵਰੀ 1850 ਨੂੰ ਜਮਨਾ ਪਾਰ ਕਰ ਆਖੀਰ 17 ਫ਼ਰਵਰੀ ਨੂੰ ਫਤ੍ਹੇਗੜ੍ਹ ਕਿਲ੍ਹੇ ਵਿੱਚ ਪਹੁੰਚ ਗਏ। ਇਹ ਕਿਲ੍ਹਾ ਗੰਗਾ ਦੇ ਕਿਨਾਰੇ ਬਣਿਆ ਹੋਇਆ ਹੈ। ਇਸ ਕਿਲ੍ਹੇ ਦੇ ਦੋਹੀਂ ਪਾਸੀ ਫ਼ੌਜੀ ਚੌਂਕੀਆਂ ਸਨ। ਕਿਲ੍ਹੇ ਦੇ ਨੇੜੇ ਹੀ ਦਲੀਪ ਸਿੰਘ ਨੂੰ ਰੱਖਣ ਲਈ ਨਵਾਂ ਘਰ ਤਿਆਰ ਕਰਵਾਇਆ ਗਿਆ ਸੀ। ਇਸ ਘਰ ਦੇ ਆਲ਼ੇ-ਦੁਆਲ਼ੇ ਦਿਨ ਰਾਤ ਸਿਪਾਹੀ ਪਹਿਰਾ ਦਿੰਦੇ ਸਨ। ਭਾਵੇਂ ਮਹਾਰਾਜੇ ਦੇ ਸੈਰ-ਸਪਾਟੇ ਲਈ ਚਾਰ ਘੋੜਿਆਂ ਵਾਲ਼ੀ ਬੱਘੀ, ਸੁੰਦਰ ਅਰਬੀ ਘੋੜੇ, ਅੰਗਰੇਜ਼ ਅਫ਼ਸਰ, 5-6 ਹਾਥੀ ਅਤੇ ਨਵੇਂ ਨੌਕਰ ਰੱਖੇ ਹੋਏ ਸਨ ਪਰ ਸਹੀ ਲਫ਼ਜ਼ਾਂ 'ਚ ਮਹਾਰਾਜਾ ਕੈਦੀ ਸੀ।

ਮਹਾਰਾਜਾ ਸ਼ੇਰ ਸਿੰਘ ਦੀ ਰਾਣੀ ਅਤੇ ਸ਼ਿਵਦੇਵ ਸਿੰਘ ਨੂੰ ਨੇੜੇ ਹੀ ਇੱਕ ਹੋਰ ਘਰ 'ਚ ਠਹਿਰਾਇਆ ਗਿਆ। ਇੱਥੇ ਹੀ ਰਾਣੀ ਦਾ ਭਰਾ ਮੀਆਂ ਉਤੱਮ ਸਿੰਘ

ਰਹਿੰਦਾ ਸੀ। ਦਲੀਪ ਸਿੰਘ ਅਤੇ ਸ਼ਿਵਦੇਵ (ਚਾਚਾ ਭਤੀਜਾ) ਦਿਨ ਸਮੇਂ ਇਕੱਠੇ ਖੇਡ੍ਹਦੇ ਸਨ। ਪਰ ਰਾਤ ਸਮੇਂ ਸ਼ਿਵਦੇਵ ਰਾਣੀ ਨਾਲ਼ ਸੌਂਦਾ ਸੀ। ਰਾਣੀ ਬੜੀ ਸੁੰਦਰ, ਸਮਝਦਾਰ ਅਤੇ ਸਾਹਸੀ ਸੀ। ਉਹ ਕਈ ਵਾਰ ਮਹਾਰਾਜੇ ਲਈ ਬੜੇ ਪ੍ਰੇਮ ਨਾਲ਼ ਖਾਣਾ ਤਿਆਰ ਕਰਦੀ ਸੀ ਅਤੇ ਸ਼ਿਵਦੇਵ ਅਤੇ ਦਲੀਪ ਸਿੰਘ ਨੂੰ ਕੋਲ਼ ਬਿਠਾ ਕੇ ਭਾਰੀ ਰੀਝ ਨਾਲ਼ ਖਾਣਾ ਖੁਆਉਂਦੀ ਸੀ ਪਰ ਇਸ ਲਈ ਵੀ ਲਾਗਨ ਤੋਂ ਇਜ਼ਾਜ਼ਤ ਲੈਣੀ ਪੈਂਦੀ ਸੀ।

ਫਤ੍ਹੇਗੜ੍ਹ ਰਹਿੰਦਿਆਂ ਮਹਾਰਾਜੇ ਨੂੰ 10 ਹਜ਼ਾਰ ਪ੍ਰਤੀ ਮਹੀਨਾ ਪੈਨਸ਼ਨ ਮਿਲਦੀ ਸੀ। ਇਸ ਪੈਨਸ਼ਨ ਨਾਲ਼ ਲਾਗਨ, ਹੋਰ ਅੰਗਰੇਜ਼ ਅਫ਼ਸਰਾਂ ਅਤੇ ਨੌਕਰਾਂ ਚਾਕਰਾਂ ਨੇ ਬੜੀਆਂ ਐਸ਼ਾਂ ਕੀਤੀਆਂ। ਲਾਗਨ ਕਦੇ ਰਾਜੇ ਦੇ ਜਨਮ ਦਿਨ ਦਾ ਅਤੇ ਕਦੇ ਕਿਸੇ ਤਿਉਹਾਰ ਦਾ ਬਹਾਨਾ ਬਣਾ ਕੇ ਪਾਰਟੀਆਂ ਰੱਖ ਲੈਂਦਾ ਸੀ ਜਿਨ੍ਹਾਂ ਵਿੱਚ ਮੁੱਖ ਅਫ਼ਸਰਾਂ ਨੂੰ ਦਾਅਵਤ ਦੇ ਸੱਦੇ ਭੇਜਦਾ ਸੀ। 19 ਮਈ 1850 ਨੂੰ ਇੱਕ ਚਿੱਠੀ ਜੋ ਲਾਗਨ ਨੇ ਆਪਣੀ ਪਤਨੀ ਨੂੰ ਲਿਖੀ ਵਿੱਚ ਲਿਖਦਾ ਹੈ, "ਤੂੰ ਸੱਚ ਜਾਣੀ, ਮੈਂ ਮਹਾਰਾਜੇ ਦੇ ਖ਼ਰਚ ਉੱਤੇ ਮਨ-ਮਰਜ਼ੀ ਦੀਆਂ ਮੌਜਾਂ ਮਾਣ ਸਕਦਾ ਹਾਂ, ਜਿਵੇਂ ਉਹ ਸਭ ਕੁਝ ਮੇਰਾ ਆਪਣਾ ਹੀ ਹੈ"।

ਦਲੀਪ ਸਿੰਘ ਨੂੰ ਗੁਰੂ ਨਾਨਕ ਦੀ ਸਿੱਖੀ ਤੋਂ ਦੂਰ ਰੱਖਣ ਲਈ ਸਿੱਖ ਰਾਜ ਦੇ ਖ਼ਾਤਮੇ ਦੀ ਗੱਲ ਉਸ ਦੇ ਮਨ 'ਚੋਂ ਕੱਢਣ ਲਈ ਅਤੇ ਮਾਂ ਜਿੰਦਾਂ ਦੀ ਯਾਦ ਭੁਲਾਉਣ ਲਈ ਲਾਗਨ ਨੇ ਇਸ ਦਾ ਵਿਆਹ ਕਰਨ ਸੰਬੰਧੀ ਡਲਹੌਜ਼ੀ ਨੂੰ 16 ਜੁਲਾਈ 1850 ਦੇ ਪੱਤਰ ਵਿੱਚ ਸੁਝਾਅ ਦਿੱਤਾ। ਉਨ੍ਹਾਂ ਦਿਨਾਂ 'ਚ ਬੱਚਿਆਂ ਦਾ ਵਿਆਹ ਛੋਟੀ ਉਮਰ (12-15 ਸਾਲ) ਵਿੱਚ ਹੀ ਕਰ ਦਿੱਤਾ ਜਾਂਦਾ ਸੀ। ਇਸ ਨੇ ਲਿਖਿਆ ਕਿ ਮਹਾਰਾਜਾ ਭਾਵੇਂ ਚੇਤ ਸਿੰਘ ਦੀ ਲੜਕੀ ਨਾਲ਼ ਮੰਗਿਆ ਹੋਇਆ ਹੈ ਪਰ ਹੁਣ ਉਸ ਨਾਲ ਵਿਆਹ ਨਹੀਂ ਕਰਾਉਣਾ ਚਾਹੁੰਦਾ। ਅਸਲ ਵਿੱਚ ਉਸ ਦੀ ਲੜਕੀ ਨਾਲ਼ ਵਿਆਹ ਨਾ ਕਰਾਉਣ ਦੀ ਪੜ੍ਹਤ ਵੀ ਦਲੀਪ ਸਿੰਘ ਨੂੰ ਲਾਗਨ ਨੇ ਹੀ ਪੜ੍ਹਾਈ ਸੀ। ਲਾਗਨ ਨੇ ਲਿਖਿਆ , "ਮੈਂ ਚਾਹੁੰਦਾ ਹਾਂ ਕਿ ਰਾਜਾ ਕੁਰਗ (ਜੋ ਈਸਾਈ ਬਣ ਚੁੱਕਾ ਹੈ) ਦੀ ਲੜਕੀ, ਅਜ ਕਲ੍ਹ ਬਨਾਰਸ ਆਈ ਹੋਈ ਹੈ ਤੇ ਜਿਸ ਨੂੰ ਅੰਗਰੇਜ਼ ਬੱਚਿਆਂ ਵਾਂਗ ਪਾਲਿਆ ਗਿਆ ਹੈ, ਉਸ ਨੂੰ ਰਾਜਾ ਉੱਚ ਵਿੱਦਿਆ ਵਾਸਤੇ ਵਲਾਇਤ ਭੇਜਣ ਨੂੰ ਤਿਆਰ ਹੈ, ਦਲੀਪ ਸਿੰਘ ਉਸ ਨੂੰ ਆਪਣੀ ਰਾਣੀ ਬਨਾਉਣ ਲਈ ਚੁਣ ਲਵੇ। ਇਹ ਲੜਕੀ 8 ਸਾਲ ਦੀ ਬੜੀ ਸੁਸ਼ੀਲ ਅਤੇ ਸੁੰਦਰ ਹੈ"।

ਡਲਹੌਜ਼ੀ ਨੇ ਲਾਗਨ ਨੂੰ ਉਸ ਦੇ ਪੱਤਰ ਦਾ ਉੱਤਰ ਇਨ੍ਹਾਂ ਸ਼ਬਦਾਂ 'ਚ ਦਿੱਤਾ, "ਮੇਰੇ ਖਿਆਲ ਵਿੱਚ ਮਹਾਰਾਜੇ ਵਾਸਤੇ ਤੁਹਾਡੇ ਸਾਰੇ ਵਿਚਾਰ ਬੜੇ ਵਿਉਂਤ ਭਰੇ

ਹਨ। ਪਰ ਆਉਣ ਵਾਲਾ ਜੀਵਨ ਉਸ ਦਾ ਬਹੁਤੀ ਸ਼ਾਨ ਵਾਲਾ ਨਹੀਂ ਹੋਵੇਗਾ। ਜਿਤਨਾਂ ਤੁਸੀਂ ਸੋਚਦੇ ਹੋਂ...... ਮਹਾਰਾਜੇ ਦਾ ਵਿਆਹ ਦਾ ਪ੍ਰਬੰਧ ਕਰਨਾ ਸਾਡੇ ਵਾਸਤੇ ਔਖਾ ਹੋਵੇਗਾ। ਮੈਂ ਕਦੇ ਨਹੀਂ ਚਾਹੁੰਦਾ ਕਿ ਮਹਾਰਾਜੇ ਅਤੇ ਸਿੱਖਾਂ ਵਿੱਚ ਕੋਈ ਰਿਸ਼ਤਾ ਹੋਵੇ।.... ਜੇਕਰ ਉਹ ਚਾਹੇ ਤਾਂ ਕੁਰਗ ਦੀਆਂ ਲੜਕੀਆਂ ਵਿੱਚੋਂ ਵਿਆਹ ਵਾਸਤੇ ਚੁਣ ਲਵੇ, ਤਾਂ ਮੈਂ ਨਾਂਹ ਨਹੀਂ ਕਰਾਂਗਾ। " ਡਲਹੌਜ਼ੀ ਮਹਾਰਾਜੇ ਦੇ ਵਿਆਹ ਦੇ ਪ੍ਰਬੰਧ ਦੀ ਔਖਿਆਈ ਬਾਰੇ ਲਿਖਦਾ ਹੈ, ਹਿੰਦੋਸਤਾਨ ਅੰਦਰ ਸਿੱਖ ਮਹਾਰਾਜੇ ਦਾ ਵਿਆਹ ਇੱਕ ਈਸਾਈ ਕੁੜੀ ਨਾਲ਼ ਹੋਣਾ ਨਹੀਂ ਜਰਨਗੇ। ਇਸ ਸੰਬੰਧੀ ਉਹ ਗਦਰ ਮਚਾ ਦੇਣਗੇ ਜਿਸ ਨੂੰ ਕਾਬੂ ਕਰਨਾ ਔਖਾ ਹੋ ਜਾਵੇਗਾ।

ਦਲੀਪ ਸਿੰਘ ਨੂੰ ਈਸਾਈ ਮੱਤ 'ਚ ਪਰਵੇਸ਼ ਕਰਨ ਦੀਆਂ ਤਿਆਰੀਆਂ ਜ਼ੋਰ ਫੜ ਗਈਆਂ। ਮਹਾਰਾਜੇ ਦਾ ਅਧਿਆਪਕ ਕਰੀਮ ਬਖ਼ਸ਼ ਜੋ ਫ਼ਾਰਸੀ ਪੜ੍ਹਾਉਂਦਾ ਸੀ ਉਸ ਨੂੰ ਫਤ੍ਹੇਗੜ੍ਹ ਤੋਂ ਲਾਹੌਰ ਵਾਪਸ ਭੇਜ ਦਿੱਤਾ। ਉਸ ਦੀ ਥਾਂ ਭਜਨ ਲਾਲ ਜੋ ਫ਼ਾਰੂਖਾਬਾਦ ਦਾ ਵਾਸੀ ਸੀ ਅਤੇ ਜਿਸ ਨੇ ਹਿੰਦੂ ਧਰਮ ਨੂੰ ਤਲਾਂਜਲੀ ਦੇ ਕੇ ਈਸਾਈਅਤ ਕਬੂਲ ਕਰ ਲਈ ਸੀ ਅੰਗਰੇਜ਼ੀ ਪੜ੍ਹਾਉਣ ਲਈ ਰੱਖ ਦਿੱਤਾ। ਇਹ ਫ਼ਾਰੂਖ਼ਾਬਾਦ ਅਮਰੀਕਨ ਮਿਸ਼ਨ ਸਕੂਲ 'ਚ ਪੜ੍ਹਿਆ ਸੀ। ਮਨ ਕਰ ਕੇ ਇਹ ਬੜਾ ਚਲਾਕ ਅਤੇ ਖ਼ੁਸ਼ਗਵਾਰ ਇਨਸਾਨ ਸੀ। ਇਸ ਨੂੰ ਆਖਿਆ ਗਿਆ ਕਿ ਤੇਰਾ ਮੁੱਖ ਕੰਮ ਦਲੀਪ ਸਿੰਘ ਨੂੰ ਸਿੱਖੀ 'ਚੋਂ ਕੱਢ ਕੇ ਈਸਾਈ ਧਰਮ 'ਚ ਪਰਵੇਸ਼ ਕਰਨ ਦਾ ਹੈ। ਜਿਸ ਇਨਸਾਨ ਨੇ ਚਾਰ ਕੌਡੀਆਂ ਤਨਖਾਹ ਲਈ ਆਪਣਾ ਧਰਮ ਤਿਆਗ ਦਿੱਤਾ ਉਹ ਮਹਾਰਾਜੇ ਨੂੰ ਕਿਵੇਂ ਧਰਮ ਪਰੀਵਰਤਨ ਤੋਂ ਰੋਕ ਸਕਦਾ ਸੀ। ਇਸ ਨੇ ਅੰਗਰੇਜ਼ ਦੀ ਸ਼ਾਬਾਸ਼ ਲੈਣ ਲਈ ਦਲੀਪ ਸਿੰਘ ਨੂੰ ਸਿੱਖੀ ਵਿਰੁੱਧ ਪੱਟੀ ਪੜ੍ਹਾਉਣੀ ਸ਼ੁਰੂ ਕਰ ਦਿੱਤੀ ਅਤੇ ਈਸਾਈ ਧਰਮ ਦੇ ਚੰਗਾ ਹੋਣ ਦਾ ਪਾਠ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਬਚਪਨ 'ਚ ਤਾਂ ਵਿਦਿਆਰਥੀ ਭੋਲ਼ਾ ਹੁੰਦਾ ਹੈ। ਜਿਹੋ ਜਿਹਾ ਉਸ ਨੂੰ ਸਬਕ ਸਿਖਾਇਆ ਜਾਂਦਾ ਹੈ ਉਹ ਸਿੱਖ ਲੈਂਦਾ ਹੈ। ਪੜ੍ਹਾਈ ਤੋਂ ਇਲਾਵਾ ਦਲੀਪ ਨੂੰ ਖਿਡਾਉਣਾ ਵੀ ਅੰਗਰੇਜ਼ ਬੱਚਿਆਂ ਨਾਲ ਸ਼ੁਰੂ ਕਰ ਦਿੱਤਾ ਜਿਹੜੇ ਮੋਨੇ ਸਨ। ਇਸ ਦੇ ਨੌਕਰ-ਚਾਕਰ ਵੀ ਸਭ ਮੋਨੇ ਹੀ ਸਨ। ਕਹਾਵਤ ਹੈ ਕਿ ਖ਼ਰਬੂਜੇ ਨੂੰ ਦੇਖ ਖ਼ਰਬੂਜਾ ਰੰਗ ਵਟਾ ਲੈਂਦਾ ਹੈ। ਸਿੱਖ ਦੀ ਮੁੱਖ ਨਿਸ਼ਾਨੀ ਕੇਸ ਹਨ। ਸੋ ਮਹਾਰਾਜੇ ਦਾ ਸਿੱਖੀ ਭੇਸ ਮਿਟਾਉਣ ਲਈ ਅਗਲਾ ਕਦਮ ਉਸ ਦੇ ਕੇਸ ਕਟਵਾਉਣ ਦਾ ਸੀ। ਭਜਨ ਲਾਲ ਨੇ ਲਾਗਨ ਨੂੰ ਦੱਸਿਆ ਕਿ ਦਲੀਪ ਨੂੰ ਆਪਣੇ ਵਾਲ਼ ਉਪਰੇ ਉਪਰੇ ਲੱਗਣ ਲੱਗ ਪਏ ਹਨ।

ਦੇਖੋ ਮਹਾਰਾਜੇ ਦੇ ਰੱਖਿਅਕ ਲਾਗਨ ਦੇ ਦਿਲ ਵਿੱਚ ਉਸ ਨੂੰ ਈਸਾਈ ਬਨਾਉਣ ਲਈ ਕਿਤਨੀ ਖਿੱਚ ਸੀ। ਇਹ ਆਪਣੀ ਪਤਨੀ ਨੂੰ 6 ਮਈ 1849 ਨੂੰ ਖ਼ਤ ਵਿੱਚ ਲਿਖਦਾ ਹੈ, "ਮਹਾਰਾਜਾ ਮੇਰੇ ਕੋਲੋਂ ਅੰਗਰੇਜ਼ੀ ਪਾਠ ਸਿੱਖਣ ਵਿੱਚ ਬੜਾ

ਖੁਸ਼ ਹੈ। ਮੈਂ ਉਸ ਨੂੰ ਅੰਜੀਲ ਦਾ ਸਿਧਾਂਤ (Do unto others as you would they should do) ਭਾਵ ਜੋ ਤੁਸੀਂ ਕਰਦੇ ਹੋਂ ਉਹ ਦੂਜਿਆਂ ਤੋਂ ਕਰਾਉ ਅਤੇ ਉਨ੍ਹਾਂ ਨੂੰ ਕਰਨਾ ਚਾਹੀਦਾ ਹੈ। ਇੱਕ ਹੋਰ ਖ਼ਤ ਜੋ ਇਸ ਨੇ 15 ਫ਼ਰਵਰੀ 1850 ਨੂੰ ਲਿਖਿਆ ਉਸ ਵਿੱਚ ਅੰਕਿਤ ਕੀਤਾ, " ਮੇਰੀ ਦਿਲੀ ਇੱਛਾ ਹੈ, ਕਿ ਇਸ ਬਾਲਕ ਮਹਾਰਾਜੇ ਅਤੇ ਸਹਿਜ਼ਾਦੇ ਸ਼ਿਵਦੇਵ ਸਿੰਘ ਉੱਤੇ ਈਸਾਈ ਮੱਤ ਸੰਬੰਧੀ ਸਾਡਾ ਚੰਗਾ ਪ੍ਰਭਾਵ ਪਵੇ ਤੇ ਸਾਡੀ ਵਲਾਇਤ ਦੀ ਰਹਿਣੀ ਅਤੇ ਅੰਗਰੇਜ਼ ਇਸਤਰੀ ਦੇ ਪਿਆਰ ਕਰਨ ਦਾ ਅਨੋਖਾ ਢੰਗ ਉਸ ਦੇ ਦਿਲ ਵਿੱਚ ਪੈਦਾ ਕੀਤਾ ਜਾਵੇ' (ਲੇਡੀ ਲਾਗਨ ਪੰਨਾ 159)। ਇਨ੍ਹਾਂ ਲੋਕਾਂ ਦੀ ਐਸੀ ਸੋਚ ਦਰਸਾਉਂਦੀ ਹੈ ਕਿ ਮਹਾਰਾਜੇ ਦੇ ਕੇਸ ਜੋ ਸਿੱਖੀ ਅੰਦਰ ਗੁਰੂ ਦੀ ਮੋਹਰ ਹਨ ਅਤੇ ਦਸਤਾਰ ਜੋ ਸਿੱਖੀ ਦਾ ਤਾਜ ਹੈ, ਕੰਡੇ ਵਾਂਗ ਚੁਭ ਰਹੀ ਸੀ।

ਲਾਗਨ ਨਵੰਬਰ 1850 ਵਿੱਚ ਇੱਕ ਮਹੀਨੇ ਲਈ ਬਿਮਾਰੀ ਦੀ ਛੁੱਟੀ ਲੈ ਕੇ ਕਲਕੱਤੇ ਚਲਿਆ ਗਿਆ। ਜਾਣ ਲੱਗਿਆਂ ਇਹ ਦਲੀਪ ਨੂੰ ਕੈਪਟਨ ਕੈਂਪਬੈੱਲ (Campbell) ਦੇ ਸਪੁਰਦ ਕਰ ਗਿਆ ਅਤੇ ਕਹਿ ਗਿਆ ਕਿ ਮਹਾਰਾਜੇ ਨੂੰ ਪੱਕਾ ਈਸਾਈ ਬਣਾ ਦੇ। ਕੈਂਪਬੈੱਲ ਲੇਡੀ ਲਾਗਨ ਦਾ ਭਰਾ ਸੀ। ਇਸ ਨੇ ਆਪਣੀ ਬੱਲੇ ਬੱਲੇ ਕਰਾਉਣ ਲਈ ਮਹਾਰਾਜਾ ਅੱਗੇ ਈਸਾਈ ਧਰਮ ਗ੍ਰਹਿਣ ਕਰਨ ਦੀ ਰਟ ਲਾ ਦਿੱਤੀ। ਹੁਣ ਇਹ ਅੰਗਰੇਜ਼ਾਂ 'ਚ ਘਿਰਿਆ 12 ਸਾਲ ਦਾ ਬਾਲਕ ਸੀ । ਇਹ ਕਹਿਣ ਲੱਗ ਗਿਆ, "ਮੈਨੂੰ ਈਸਾਈਪੁਣਾ ਚੰਗਾ ਲਗਦਾ ਹੈ, ਇਸ ਲਈ ਮੈਂ ਈਸਾਈ ਬਣਨਾ ਚਾਹੁੰਦਾ ਹਾਂ"। ਭਾਵ ਜਿਹੋ ਜਿਹੀ ਬਾਲਕ ਨੂੰ ਮੱਤ ਦਿੱਤੀ ਜਾਂਦੀ ਹੈ ਉਹੋ ਜਿਹੀ ਗਤ ਹੋ ਜਾਂਦੀ ਹੈ ਅਤੇ ਉਹ ਉਸੇ ਤਰ੍ਹਾਂ ਹੀ ਜਪ ਕਰਨ ਲਗ ਜਾਂਦਾ ਹੈ। ਕੈਂਪਬੈੱਲ ਨੇ 20 ਦਸੰਬਰ ਨੂੰ ਚਿੱਠੀ ਲਿਖ ਦਿੱਤੀ ਕਿ ਮਹਾਰਾਜੇ ਨੇ 8 ਦਸੰਬਰ ਨੂੰ ਮਾਸਟਰ ਥਾਮਸ ਸਕਾਟ (Thomas Scott) ਨੂੰ ਦੱਸਿਆ ਮੈਂ ਈਸਾਈ ਬਣਨਾ ਚਾਹੁੰਦਾ ਹਾਂ। ਪਰ ਲਾਗਨ ਨੇ ਉੱਤਰ ਵਿੱਚ ਲਿਖਿਆ ਕਿ ਅਜੇ ਮਹਾਰਾਜਾ ਆਪਣੀ ਰਹਿਣੀ ਬਹਿਣੀ ਜਾਂ ਧਰਮ ਵਿੱਚ ਕੋਈ ਤਬਦੀਲੀ ਨਾ ਕਰੇ, ਜਿਸ ਦੇ ਨਾਲ਼ ਉਸ ਦੇ ਸਿੱਖ ਸੇਵਕਾਂ ਨੂੰ ਕੋਈ ਦੁੱਖ ਹੋਵੇ। ਉਸ ਦੀ ਰਾਏ ਹੈ ਕਿ ਮਹਾਰਾਜੇ ਦੀ ਅਜੇਹੀ ਸੋਚ ਹੁਣੇ ਪਰਗਟ ਕਰਨਾ ਅਜੇ ਅਗੇਤਰੀ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਲਾਗਨ ਭਾਵੇਂ ਚਾਹੁੰਦਾ ਸੀ ਕਿ ਮਹਾਰਾਜਾ ਛੇਤੀ ਤੋਂ ਛੇਤੀ ਈਸਾਈ ਬਣ ਜਾਵੇ ਪਰ ਉਹ ਇਹ ਨਹੀਂ ਸੀ ਚਾਹੁੰਦਾ ਕਿ ਇਹ ਬਾਜੀ ਕੈਂਪਬੈੱਲ ਮਾਰ ਜਾਵੇ।

ਡਲਹੌਜ਼ੀ 25 ਦਸੰਬਰ 1850 ਨੂੰ ਫਤ੍ਹੇਗੜ੍ਹ ਇਹ ਜਾਣਨ ਲਈ ਪਹੁੰਚਿਆ ਕਿ ਈਸਾਈ ਬਣਨ ਦਾ ਦਲੀਪ ਸਿੰਘ ਦਾ ਕੀ ਵਿਚਾਰ ਹੈ। ਦੇਖੋ ਇਨਸਾਨ ਦੇ ਅਸਲ ਧਰਮ ਤੋਂ ਦੂਜੇ ਧਰਮ ਵਿੱਚ ਲਿਆਉਣ ਲਈ ਕੈਸਾ ਧੱਕਾ ਹੋ ਰਿਹਾ ਹੈ, ਉਹ ਵੀ ਇੱਕ ਨਾਬਾਲਗ ਨਾਲ਼। ਸੋਹਣ ਸਿੰਘ ਸੀਤਲ਼ ਜੀ ਦੀ ਲਿਖਤ ਅਨੁਸਾਰ

ਡਲਹੌਜ਼ੀ ਨੇ ਇੱਥੇ ਇੱਕ ਦਰਬਾਰ ਕੀਤਾ, ਜਿਸ ਵਿੱਚ ਬਹੁਤ ਸਾਰੇ ਦੇਸੀ ਰਾਜੇ ਸੱਦੇ। ਮਹਾਰਾਜਾ ਦਲੀਪ ਸਿੰਘ ਇਸ ਦਰਬਾਰ ਵਿੱਚ ਸ਼ਾਮਲ ਨਹੀਂ ਹੋਇਆ, ਕਿਉਂਕਿ ਡਲਹੌਜ਼ੀ ਇਸ ਨੂੰ ਸਾਰਿਆਂ ਤੋਂ ਵੱਖਰਾ ਰੱਖਣਾ ਚਾਹੁੰਦਾ ਸੀ। ਪਰ ਲਗਦਾ ਹੈ ਡਲਹੌਜ਼ੀ ਨੇ ਇਸ ਨੂੰ ਸ਼ਾਮਲ ਹੋਣ ਲਈ ਨਹੀਂ ਆਖਿਆ ਹੋਵੇਗਾ। ਉਹ ਇਸ ਨੂੰ ਮਹਾਰਾਜਾ ਹੀ ਨਹੀਂ ਸੀ ਸਮਝਦਾ, ਕੇਵਲ ਆਪਣਾ ਕੈਦੀ ਸਮਝਦਾ ਸੀ। ਜੇਕਰ ਮਹਾਰਾਜਾ ਸਮਝਦਾਰ ਹੁੰਦਾ ਤਾਂ ਬਾਲਗ ਹੋਣ 'ਤੇ ਲਾਹੌਰ ਦਾ ਰਾਜ ਸੰਭਾਲ ਦਿੰਦਾ। ਡਲਹੌਜ਼ੀ ਜਾਣਦਾ ਸੀ ਕਿ ਹਿੰਦੁਸਤਾਨ ਦੇ ਦੇਸੀ ਰਾਜੇ ਤਾਂ ਸਾਡੀ ਈਨ ਮੰਨ ਚੁੱਕੇ ਹਨ ਪਰ ਦਲੀਪ ਸਿੰਘ ਨੂੰ ਸਿੱਖਾਂ ਦੀ ਮੱਦਦ ਹੋਣ ਕਰ ਕੇ ਉਸ ਨੇ ਸਾਡੀ ਈਨ ਨਹੀਂ ਮੰਨਣੀ। ਉਹ ਫਤੇਗੜ੍ਹ ਤੋਂ ਜਾਣ ਲੱਗਿਆ ਇੱਕ ਲਾਲਚ ਵਜੋਂ ਦਲੀਪ ਸਿੰਘ ਨੂੰ ਮਸੂਰੀ ਦੀ ਸੈਰ ਕਰਾਉਣ ਲਈ ਸਿਫਾਰਸ਼ ਕਰ ਗਿਆ।

ਲਾਗਨ ਨੇ ਦਸੰਬਰ 1850 ਵਿੱਚ ਆਪਣੀ ਇਸਤਰੀ ਨੂੰ ਵੀ ਫਤੇਗੜ੍ਹ ਮੰਗਵਾ ਲਿਆ। ਹੁਣ ਮਹਾਰਾਜੇ ਦੇ ਦਿਲ 'ਤੇ ਕਾਬੂ ਪਾਉਣਾ ਹੋਰ ਵੀ ਸੌਖਾ ਹੋ ਗਿਆ। ਗਵਰਨਰ ਜਨਰਲ ਦੇ ਹੁਕਮ ਮੁਤਾਬਕ ਦਲੀਪ ਸਿੰਘ ਨੂੰ ਮਸੂਰੀ ਦੀ ਸੈਰ ਲਈ ਸਖ਼ਤ ਪਹਿਰੇ ਹੇਠ ਲਿਜਾਇਆ ਗਿਆ। ਰਸਤੇ ਵਿੱਚ ਆਗਰੇ, ਦਿੱਲੀ, ਮੇਰਠ ਆਦਿ ਸ਼ਹਿਰਾਂ ਵਿੱਚ ਅੰਗਰੇਜ਼ ਅਫ਼ਸਰਾਂ ਦੇ ਘਰ ਠਹਿਰਾਇਆ ਗਿਆ। ਇਹ ਇਸ ਲਈ ਕਿ ਉਹ ਅੰਗਰੇਜ਼ਾਂ ਦੀ ਰਹਿਣੀ, ਬਹਿਣੀ, ਬੋਲੀ, ਪੁਸ਼ਾਕ ਅਤੇ ਖਾਣੇ ਵਗੈਰਾ ਦਾ ਚੰਗੀ ਤਰ੍ਹਾਂ ਵਾਕਫ਼ ਹੋ ਜਾਵੇ। ਇਤਿਹਾਸਕ ਲਿਖਤਾਂ ਦਰਸਾਉਂਦੀਆਂ ਹਨ ਕਿ ਜਦੋਂ ਮਹਾਰਾਜੇ ਨੂੰ ਇਸ ਦੇ ਰਾਖੇ ਹਰਿਦੁਆਰ ਵਿਖੇ ਹਰਿਦੁਆਰ ਘਾਟ ਦਿਖਾਉਣ ਗਏ ਤਾਂ ਹਾਥੀ 'ਤੇ ਬੈਠੇ ਦਲੀਪ ਸਿੰਘ ਨੂੰ ਕੁਝ ਪੰਜਾਬੀਆਂ ਨੇ ਦੇਖ ਲਿਆ। ਉਹ ਮਹਾਰਾਜੇ ਦੇ ਦਰਸ਼ਨ ਕਰਨ ਲਈ ਬੜੇ ਉਤਸ਼ਾਹ ਨਾਲ ਦੌੜ ਕੇ ਆਏ ਪਰ ਸਿਪਾਹੀਆਂ ਨੇ ਉਨ੍ਹਾਂ ਨੂੰ ਨੇੜੇ ਨਹੀਂ ਢੁੱਕਣ ਦਿੱਤਾ ਅਤੇ ਤੇਜ਼ੀ ਨਾਲ਼ ਹਾਥੀ ਦੌੜਾ ਕੇ ਲੈ ਗਏ। ਮਸੂਰੀ ਪਹੁੰਚ ਕੇ ਵੀ ਸ਼ਹਿਰ ਤੋਂ ਬਾਹਰ ਇੱਕ ਬੰਗਲੇ ਵਿੱਚ ਮਹਾਰਾਜੇ ਦੇ ਨਿਵਾਸ ਦਾ ਪ੍ਰਬੰਧ ਕੀਤਾ ਗਿਆ। ਸੁਰੱਖਿਆ ਕਰਮਚਾਰੀ ਸਿੱਖਾਂ ਦਾ ਇਕੱਠ ਹੋਣ ਤੋਂ ਡਰਦੇ ਸਨ।

ਮਸੂਰੀ ਦੀ ਹਵਾ ਬੜੀ ਠੰਢੀ, ਤਾਜ਼ਾ ਅਤੇ ਮਨ ਭਾਉਂਦੀ ਸੀ, ਮੌਸਮ ਵੀ ਬੜਾ ਖ਼ੁਸ਼ਗਵਾਰ ਹੋਣ ਕਰ ਕੇ ਫਤੇਗੜ੍ਹ ਨਾਲੋਂ ਸੁਹਾਵਣਾ ਸੀ। ਚਾਰੇ ਪਾਸਿਉਂ ਜੰਗਲੀ ਬੂਟੀਆਂ ਦੀਆਂ ਦਿਲਕਸ਼ ਸੁੰਗਧੀਆਂ ਆਉਂਦੀਆਂ ਸਨ ਅਤੇ ਸ਼ੇਰ ਚੀਤਿਆਂ ਦੀਆਂ ਦਹਾੜਾਂ ਸੁਣਾਈ ਦਿੰਦੀਆਂ ਸਨ। ਨਹਿਰ ਵਾਲਾ ਬੰਗਲਾ ਕਾਫ਼ੀ ਸੁਰੱਖਿਅਤ ਸੀ। ਦਲੀਪ ਆਪਣੇ ਅੰਗਰੇਜ਼ ਸਾਥੀਆਂ ਨਾਲ਼ ਕਾਸਲ ਅਸਟੇਟ ਦੇ ਦੂਜੇ ਸਿਰੇ ਤੱਕ ਜਾਂਦੀ ਸੁਰੰਗ ਵਿੱਚ ਘੋੜੇ 'ਤੇ ਸਵਾਰੀ ਕਰਨ ਲਈ ਆਜ਼ਾਦ ਸੀ ਪਰ ਪਹਿਰੇਦਾਰਾਂ ਦੀ ਜਾਣਕਾਰੀ ਵਗੈਰ ਉਸ ਨੂੰ ਕੋਈ ਨਹੀਂ ਸੀ ਮਿਲ ਸਕਦਾ। ਜੌਹਨ ਲਾਗਨ ਇੱਥੇ

ਦਲੀਪ ਨੂੰ ਐਤਵਾਰ ਵਾਲ਼ੇ ਦਿਨ ਗਿਰਜਾਘਰ ਪਾਦਰੀ ਕੋਲ ਲੈ ਜਾਂਦਾ ਸੀ। ਪਾਦਰੀ ਆਰਕਡੇਕਨ ਪਰੈਟ 1852 ਵਿੱਚ ਮਸੂਰੀ ਆਇਆ ਸੀ। ਹਿੰਦੁਸਤਾਨ ਦੇ ਗਿਰਜਾਘਰਾਂ ਦੇ ਪ੍ਰਬੰਧ ਦਾ ਉਸ ਪਾਸ ਚੰਗਾ ਤਜ਼ਰਬਾ ਸੀ। ਜੌਹਨ ਲਾਗਨ ਨੇ ਪਰੈਟ ਨਾਲ਼ ਗੱਲਬਾਤ ਕਰਦਿਆਂ ਆਖਿਆ ਕਿ ਹੁਣ ਤਾਂ ਦਲੀਪ ਸਿੰਘ ਨੇ ਚਰਚ ਜਾਣਾ ਸ਼ੁਰੂ ਕਰ ਦਿੱਤਾ ਹੈ। ਮੈਂ ਉਸ ਨੂੰ ਇਸ ਸੰਬੰਧੀ ਕਦੇ ਉਕਸਾਇਆ ਨਹੀਂ ਉਹ ਆਪਣੀ ਮਰਜ਼ੀ ਨਾਲ਼ ਹੀ ਜਾਣ ਲੱਗਿਆ ਹੈ। ਇਹ ਤਾਂ ਰੱਬੀ ਨੂਰ ਹੈ ਜੋ ਉਸ 'ਤੇ ਚਮਕਿਆ ਹੈ। ਦੈਵੀ ਗੁਣਾ ਨੇ ਉਸ ਦਾ ਮਾਰਗ ਦਰਸ਼ਨ ਕੀਤਾ ਹੈ। ਪਰੈਟ ਨੇ ਲਾਗਨ ਦੀ ਭਾਰੀ ਸ਼ਾਲਾਘਾ ਕੀਤੀ ਅਤੇ ਖੁਸ਼ੀ ਮਨਾਈ।

ਪਰੈਟ ਬੜਾ ਚਤਰ, ਧਾਰਮਿਕ ਸਿੱਖਿਆ ਵਿੱਚ ਮਾਹਰ ਅਤੇ ਪਾਕ-ਭਾਵਨਾ ਵਾਲ਼ਾ ਇਨਸਾਨ ਸੀ। ਇਸ ਨੇ ਲਾਗਨ ਨੂੰ ਦੱਸਿਆ ਕਿ ਪੰਜਾਬ ਦਾ ਮਹਾਰਾਜਾ ਧਰਮ-ਦੀਖਸ਼ਾ ਲਈ ਤਿਆਰ ਹੈ। ਫਤ੍ਹੇਗੜ੍ਹ ਵਾਪਸੀ 'ਤੇ 1853 ਦੇ ਸ਼ੁਰੂ ਵਿੱਚ ਲਾਗਨ ਨੇ ਗਵਰਨਰ ਜਨਰਲ ਡਲ਼ਹੌਜ਼ੀ ਦੀ ਇੱਛਾ ਅਨੁਸਾਰ ਪੱਤਰ ਵਿੱਚ ਲਿਖਿਆ ਕਿ ਮਹਾਰਾਜਾ ਧਰਮ-ਦੀਖਸ਼ਾ ਹਾਸਲ ਕਰਨ ਲਈ ਸਹਿਮਤ ਹੈ। ਲਾਗਨ ਨੇ ਦਲੀਪ ਤੋਂ ਵੀ ਡਲਹੌਜ਼ੀ ਨੂੰ ਪੱਤਰ ਲਿਖਵਾਇਆ ਜਿਸ ਵਿੱਚ ਸ਼ਬਦ ਸਨ, "ਮੈਨੂੰ ਈਸਾਈ ਮੱਤ ਦੀ ਧਰਮ-ਦੀਖਸ਼ਾ ਪ੍ਰਾਪਤ ਕਰਨ ਦੀ ਖ਼ਾਹਸ਼ ਬਣ ਚੁੱਕੀ ਹੈ। ਅਜਿਹਾ ਮੈਂ ਆਪਣੀ ਮਰਜ਼ੀ ਨਾਲ਼ ਕਰ ਰਿਹਾ ਹਾਂ। ਪਰਮਾਤਮਾ ਜੋ ਮੁਕਤੀਦਾਤਾ ਹੈ ਮੈਨੂੰ ਈਸਾਈ ਜੀਵਨ ਜੀਣ ਦੇ ਯੋਗ ਬਣਾਏਗਾ।"

ਡਲਹੌਜ਼ੀ ਨੇ 24 ਸਤੰਬਰ 1852 ਨੂੰ ਆਪਣੇ ਪੱਤਰ ਵਿੱਚ ਲਾਗਨ ਨੂੰ ਤਾਕੀਦ ਕੀਤੀ, "ਜੇ ਦਲੀਪ ਸਿੰਘ ਵਲਾਇਤ ਜਾਣਾ ਚਾਹੁੰਦਾ ਹੈ, ਤਾਂ ਜਾਣ ਤੋਂ ਪਹਿਲਾਂ ਚੁੱਪ-ਚਾਪ ਉਸ ਨੂੰ ਬੈਪਤਿਸਮਾ (Baptism) ਦੇ ਕੇ ਈਸਾਈ ਬਣਾ ਲਿਆ ਜਾਵੇ, ਪਰ ਨਾਮ ਦਲੀਪ ਸਿੰਘ ਹੀ ਰਹੇ।" ਈਸਾਈ ਬਨਾਉਣ ਦਾ ਅਸਲ ਮਕਸਦ ਇਹ ਵੀ ਸੀ ਕਿ ਸਿੱਖਾਂ ਅੰਦਰ ਮਹਾਰਾਜੇ ਲਈ ਕੋਈ ਹਮਦਰਦੀ ਨਾ ਰਹੇ। ਡਲਹੌਜ਼ੀ ਤੋਂ ਕੋਈ ਪੁੱਛੇ, ਕੀ ਈਸਾਈ ਬਣ ਕੇ ਹੀ ਬੰਦਾ ਵਲਾਇਤ ਜਾ ਸਕਦਾ ਸੀ? ਜਾਂ ਵਲਾਇਤ ਵਿੱਚ ਰਹਿਣ ਵਾਲਿਆਂ ਸਾਰੇ ਪ੍ਰਾਣੀਆਂ ਨੇ ਕੀ ਬੈਪਤਿਸਮਾ ਰਾਹੀਂ ਈਸਾਈ ਧਰਮ ਧਾਰਨ ਕੀਤਾ ਹੋਇਆ ਸੀ?

ਡਲਹੌਜ਼ੀ ਦੇ ਹੁਕਮ ਤੋਂ ਬਿਨਾ ਉਸ ਸਮੇਂ ਪੱਤਾ ਨਹੀਂ ਸੀ ਝੂਮ ਸਕਦਾ। ਮਹਾਰਾਜੇ ਨੂੰ ਇਹ ਆਜ਼ਾਦੀ ਨਹੀਂ ਸੀ ਕਿ ਜੋ ਉਹ ਠੀਕ ਸਮਝੇ, ਉਹ ਕਰ ਸਕੇ, ਜਾਂ ਆਪਣੇ ਮੁਲਕ ਵਿੱਚ ਆਪਣੀ ਸ਼ਾਹੀ ਸ਼ਾਨ ਦੇ ਮੁਤਾਬਕ ਰਹਿ ਸਕੇ। ਗਵਰਨਰ ਜਨਰਲ ਨੇ ਮਹਾਰਾਜੇ ਨੂੰ ਈਸਾਈ ਬਨਾਉਣ ਲਈ ਹਾਂ ਕਰ ਦਿੱਤੀ ਅਤੇ ਆਖਿਆ ਕਿ ਇਹ ਰਸਮ ਫਤ੍ਹੇਗੜ੍ਹ 'ਚ ਕੀਤੀ ਜਾਵੇ। ਲਾਗਨ ਨੇ ਇਹ ਦਰਸਾਉਣ ਲਈ ਕਿ

ਦਲੀਪ ਦੇ ਧਾਰਮਿਕ ਅਕੀਦਿਆਂ ਨੂੰ ਬਦਲਣ ਲਈ ਅਸੀਂ ਕੋਈ ਅਯੋਗ ਢੰਗ ਨਹੀਂ ਵਰਤਿਆ ਅਤੇ ਧੱਕਾ ਨਹੀਂ ਕੀਤਾ, ਡਲਹੌਜ਼ੀ ਨੂੰ ਤਿੰਨ ਦੇਸੀ ਭਲੇ ਪੁਰਸ਼ਾਂ ਤੇ ਮਹਾਰਾਜੇ ਦੇ ਪ੍ਰੋਹਤ ਦੇ ਬਿਆਨ ਵੀ ਉਸ ਦੀ ਤਸੱਲੀ ਲਈ ਭੇਜੇ। ਇਹ ਸਨ ਫ਼ਕੀਰ ਜ਼ਹੂਰ ਦੀਨ, ਦੀਵਾਨ ਅਜੁਧਿਆ ਪ੍ਰਸਾਦ, ਸਰਦਾਰ ਬੂੜ ਸਿੰਘ 'ਤੇ ਪ੍ਰੋਹਤ ਗੁਲਾਬ ਰਾਏ। ਗੁਰਬਾਣੀ ਅਨੁਸਾਰ

*ਜਿਸ ਹੀ ਕੀ ਸਰਕਾਰ ਹੈ ਤਿਸ ਹੀ ਕਾ ਸਭ ਕੋਇ॥*

ਭਾਵ ਸਰਕਾਰ ਜੋ ਚਾਹੇ ਆਪਣੀ ਮਨ-ਮਰਜ਼ੀ ਦੇ ਬਿਆਨ ਉਹ ਲਿਖਾ ਸਕਦੀ ਹੈ।

## ਮਹਾਰਾਜੇ ਨੂੰ ਈਸਾਈ ਬਣਾਉਣਾ

ਫਿਰੰਗੀ ਨੇ ਮਹਾਰਾਜੇ ਨੂੰ ਜਨਣੀ ਮਾਂ, ਜਨਮ ਭੂਮੀ ਮਾਂ ਤੇ ਮਾਂ ਬੋਲੀ ਤੋਂ ਵਿਛੋੜ ਕੇ ਫਿਰ ਉਸ ਨੂੰ ਵਿਰਸੇ ਅਤੇ ਗੁਰ ਸਿੱਖੀ ਤੋਂ ਵਿਛੋੜਨ ਦੀ ਘਿਨਾਉਣੀ ਖੇਡ ਖੇਡੀ। ਪਹਿਲਾਂ ਦਾਤੇ ਵੱਲੋਂ ਬਖਸ਼ੇ ਗਏ ਸਿਰ ਦੇ ਲੰਮੇ ਲੰਮੇ ਕੇਸ ਕਟਾ ਦਿੱਤੇ ਜਿਵੇਂ ਕੇ ਕੇਸ ਕਟਾਉਣ ਨਾਲ਼ ਹੀ ਈਸਾਈ ਬਣਿਆ ਜਾ ਸਕਦਾ ਹੈ। ਇਨ੍ਹਾਂ ਅਗਿਆਨੀਆਂ ਨੇ ਇਹ ਨਹੀਂ ਜਾਣਿਆ ਕਿ ਜਿਸ ਜੀਸਿਸ ਕਰਾਈਸਟ (ਈਸਾ ਮਸੀਹ) ਤੋਂ ਈਸਾਈ ਮੱਤ ਚੱਲਿਆ ਉਸ ਨੇ ਤਾਂ ਆਪਣੇ ਕੇਸ ਰੱਖੇ ਹੋਏ ਸਨ। ਦਲੀਪ ਸਿੰਘ ਦੇ ਕੇਸ ਕਟਾ ਕੇ ਇਨ੍ਹਾਂ ਗੁਰ ਸਿੱਖੀ 'ਤੇ ਭਾਰੀ ਸੱਟ ਮਾਰੀ। ਕੇਸ ਤਾਂ ਕੁਦਰਤੀ ਦੇਣ ਹਨ ਅਤੇ ਸਰੀਰ ਦੀ ਸੁੰਦਰਤਾ ਲਈ ਪ੍ਰਭੂ ਨੇ ਅਜਬ ਚਿਤ੍ਰਕਾਰੀ ਕੀਤੀ ਹੋਈ ਹੈ। ਭਾਈ ਨੰਦ ਲਾਲ ਜੀ ਗੋਇਆ ਜੋ ਉੱਚ ਕੋਟੀ ਦੇ ਵਿਦਵਾਨ, ਲਿਖਾਰੀ ਅਤੇ ਸਿਰਮੌਰ ਕਵੀ ਸਨ ਸਿੱਖੀ ਅੰਦਰ ਕੇਸਾਂ ਦੀ ਮਹੱਤਤਾ ਬਾਰੇ ਅੰਕਿਤ ਕਰਦੇ ਹਨ:

*ਨਿਸ਼ਾਨਿ ਸਿਖੀ ਈਂ ਪੰਜ ਹਰਫਿ ਕਾਫ। ਹਰਗਿਜ਼ ਨੁ ਬਾਸ਼ਦ ਈਂ ਪੰਜ ਮੁਆਫ।*
*ਕੜਾ ਕਾਰਦੋ ਕਛਾ ਕੰਘਾ ਬਿਦਾਂ। ਬਿਨਾ ਕੇਸ ਹੇਚੰ ਅਸਤ ਈਂ ਜੁਮਲਾ ਨਿਸ਼ਾਂ।*

ਭਾਵ ਸਿੱਖੀ ਪੰਜ ਅੱਖਰਾਂ (ਕੇਸ, ਕੜਾ, ਕਿਰਪਾਨ, ਕੰਘਾ ਤੇ ਕਛੈਹਿਰਾ) 'ਤੇ ਨਿਰਧਾਰਤ ਹੈ। ਇਨ੍ਹਾਂ ਪੰਜ ਨਿਸ਼ਾਨਾਂ ਵਿੱਚੋਂ ਇੱਕ ਵੀ ਮੁਆਫ਼ ਨਹੀਂ ਕੀਤਾ ਜਾ ਸਕਦਾ। ਕੇਸਾਂ ਤੋਂ ਬਿਨਾ ਬਾਕੀ ਨਿਸ਼ਾਨ ਫਜ਼ੂਲ ਹਨ।

ਸਰਦਾਰ ਸੋਹਣ ਸਿੰਘ ਜੀ ਸੀਤਲ ਸਿੱਖੀ ਅੰਦਰ ਕੇਸਾਂ ਦੀ ਖ਼ਾਤਰ ਦਿੱਤੀਆਂ ਕੁਰਬਾਨੀਆਂ ਬਾਰੇ ਕਾਵਿ ਰਚਨਾ ਇੰਵ ਕਰਦੇ ਹਨ:

*ਜਿੰਨਾ ਕੇਸਾਂ ਦੇ ਲਈ ਬਜ਼ੁਰਗ ਸਾਡੇ, ਸਿਰ ਧੜ ਦੀਆਂ ਬਾਜ਼ੀਆਂ ਲਾਵੰਦੇ ਰਹੇ।*
*ਕੇਸਾਂ ਵਾਸਤੇ ਹੀ ਤਾਰੂ ਸਿੰਘ ਵਰਗੇ, ਜਿਉਂਦੇ ਖੋਪਰੀ ਸਿਰੋਂ ਲੁਹਾਵੰਦੇ ਰਹੇ।*

*ਕੇਸਾਂ ਵਾਸਤੇ ਹੀ ਚੜ੍ਹ ਚਰਖੜੀ 'ਤੇ, ਕੇਸਾਂ ਵਾਸਤੇ ਬੰਦ ਕਟਵਾਵੰਦੇ ਰਹੇ।*
*ਕੇਸਾਂ ਵਾਸਤੇ ਚਿਣੇ ਗਏ ਵਿਚ ਕੰਧਾਂ, ਜਾਨਾਂ ਵਾਰ ਕੇ ਸ਼ਾਨ ਬਚਾਵੰਦੇ ਰਹੇ।*
*ਜਿੰਨ੍ਹਾਂ ਕੇਸਾਂ ਵਿੱਚ ਸਿੱਖੀ ਦੀ ਜਾਨ ਹੁੰਦੀ, ਉਹ ਕੇਸ ਦਲੀਪ ਕਟਵਾ ਦਿੱਤੇ।*
*ਰੱਬੀ-ਰਾਜ ਦੇ ਉੱਤੇ ਨਿਸ਼ਾਨ ਸੀਤਲ, ਕਦਮਾਂ ਗੈਰਾਂ ਦੇ ਉੱਤੇ ਝੁਕਾ ਦਿੱਤੇ।*

ਦਲੀਪ ਸਿੰਘ ਨੂੰ ਈਸਾਈ ਬਨਾਉਣ ਦੀ ਰਸਮ ਫਤੇਗੜ੍ਹ ਵਿਖੇ ਉਸ ਦੀ ਰਹਾਇਸ਼ ਵਾਲੇ ਘਰ ਵਿੱਚ ਬਹੁਤ ਸਖ਼ਤ ਸੁਰੱਖਿਆ ਹੇਠ ਅਤੇ ਚੁੱਪ-ਚਪੀਤੇ ਕੀਤੀ ਗਈ। ਸਰਕਾਰ ਨੂੰ ਡਰ ਸੀ ਕਿ ਮਹਾਰਾਜੇ ਨੂੰ ਬੈਪਤਿਸਮਾ (Baptism) ਦੇਣ ਸੰਬੰਧੀ ਜੇਕਰ ਖ਼ਬਰ ਬਾਹਰ ਫੈਲ ਗਈ ਤਾਂ ਭਾਰੀ ਰੌਲ਼ਾ-ਗੌਲ਼ਾ ਹੋ ਸਕਦਾ ਹੈ। ਇਸ ਲਈ ਕਮਰੇ ਨੂੰ ਸਾਦਾ ਜਿਹਾ ਸਜਾਇਆ ਗਿਆ। ਇਤਿਹਾਸਕਾਰਾਂ ਮੁਤਾਬਕ 20 ਕੁ ਅੰਗਰੇਜ਼ ਤੇ ਕੁਝ ਦੇਸੀ ਨੌਕਰਾਂ ਸਾਮ੍ਹਣੇ ਦਲੀਪ ਸਿੰਘ ਨੂੰ 8 ਮਾਰਚ 1853 ਨੂੰ ਬੈਪਟਿਜ਼ਮ ਦੇ ਕੇ ਈਸਾਈ ਬਣਾਇਆ ਗਿਆ। ਉਸ ਸਮੇਂ ਮਹਾਰਾਜਾ 14 ਸਾਲ 6 ਮਹੀਨੇ 4 ਦਿਨ ਦਾ ਸੀ। ਕਹਿੰਦੇ ਨੇ ਇਸ ਕੰਮ ਲਈ ਗੰਗਾ ਦਾ ਪਾਣੀ ਵਰਤਿਆ ਗਿਆ। ਬੜੀ ਹੈਰਾਨੀ ਦੀ ਗੱਲ ਹੈ ਮਹਾਰਾਜੇ ਦਾ ਨਾਂ ਅੰਗਰੇਜ਼ਾਂ ਵਾਲ਼ਾ ਨਹੀਂ, ਦਲੀਪ ਸਿੰਘ ਹੀ ਰੱਖਿਆ।

ਬੈਪਤਿਸਮਾ ਦੇਣ ਲਈ ਇਹ ਰੀਤੀ ਅਪਣਾਈ ਜਾਂਦੀ ਹੈ:

1) ਕੁਕੜ ਦੀ ਪਹਿਲੀ ਬਾਂਗ ਅਰਥਾਤ ਤੜਕਸਾਰ ਈਸਾਈ ਮੱਤ ਧਾਰਨ ਕਰ ਰਹੇ ਪ੍ਰਾਣੀਆਂ ਨੂੰ ਪਹਿਲਾਂ ਪਾਣੀ ਕੋਲ ਖੜ੍ਹਾ ਕੇ ਅਰਦਾਸ ਕੀਤੀ ਜਾਂਦੀ ਹੈ।
2) ਪ੍ਰਾਣੀ ਦੇ ਸਭ ਬਸਤਰ ਤੇ ਗਹਿਣੇ ਆਦਿ ਪੂਰਨ ਤੌਰ 'ਤੇ ਉਤਾਰੇ ਜਾਂਦੇ ਹਨ।
3) ਫਿਰ ਉਨ੍ਹਾਂ ਨੂੰ ਸਵੱਛ ਚਲ ਰਹੇ ਨਦੀ ਆਦਿ ਦੇ ਪਾਣੀ ਵਿੱਚ ਡਬੋਇਆ ਜਾਂਦਾ ਹੈ, ਜਾਂ ਗੋਡਿਆਂ ਤੱਕ ਪਾਣੀ ਵਿੱਚ ਖੜ੍ਹਾ ਕੀਤਾ ਜਾਂਦਾ ਹੈ ਜਾਂ ਉਸ ਦੇ ਸਿਰ 'ਤੇ ਪਾਣੀ ਪਾਇਆ ਜਾਂਦਾ ਹੈ।
4) ਇਸਤ੍ਰੀਆਂ ਨੂੰ ਬੰਦਿਆਂ ਤੋਂ ਪਿੱਛੋਂ ਇਹ ਰਸਮ ਕਰਾਈ ਜਾਂਦੀ ਹੈ।
5) ਪਾਦਰੀ ਰੱਬ ਦੀ ਮਨੌਤ ਲਈ ਪ੍ਰਤਿਗਿਆ ਕਰਾਉਂਦਾ ਹੈ। ਇਸ ਤੋਂ ਇਲਾਵਾ ਉਹ ਨਿਮਰਤਾ, ਵਚਨ-ਬੱਧਤਾ ਅਤੇ ਚਰਿੱਤਰ ਦੀ ਇਮਾਨਦਾਰੀ ਬਾਰੇ ਪ੍ਰੇਰਣਾ ਦਿੰਦਾ ਹੈ।

ਭਾਵ ਤੁਸੀਂ ਚੰਗੇ ਪੁਰਸ਼ ਬਣ ਕੇ ਜੀਵਨ ਗੁਜ਼ਾਰਨਾ ਹੈ। ਮਹਾਰਾਜੇ ਦੇ ਈਸਾਈ ਬਣਨ 'ਤੇ ਥੌਮਸਨ, ਹੈਨਰੀ ਲਾਰੰਸ, ਫ੍ਰੈਡਰਿਕ ਕਰੀ, ਬਿਸ਼ਪ ਵਿਲਸਨ, ਡਲਹੌਜ਼ੀ ਆਦਿ ਵੱਲੋਂ ਬੜੀ ਖੁਸ਼ੀ ਪਰਗਟ ਕੀਤੀ ਗਈ ਅਤੇ ਉਸ ਨੂੰ ਵਧਾਈ ਪੱਤਰ ਭੇਜੇ

ਗਏ। 12 ਮਾਰਚ 1853 ਨੂੰ ਡਲਹੌਜ਼ੀ ਆਪਣੇ ਨਿੱਜੀ ਪੱਤਰ ਵਿੱਚ ਲਿਖਦਾ ਹੈ,"ਹਿੰਦ ਦੇ ਇਤਿਹਾਸ ਵਿੱਚ ਇਹ ਅਣੋਖੀ ਤੇ ਸੁਹਾਵਣੀ ਘਟਨਾ ਹੈ। ਸਾਡੇ ਰਾਜ ਵਿੱਚ ਆਇਆਂ ਹੋਇਆਂ ਵਿੱਚੋਂ ਇਹ ਪਹਿਲਾ ਸ਼ਹਿਜ਼ਾਦਾ ਹੈ, ਜਿਸ ਨੇ ਉਪਰਿਆਂ ਦਾ ਧਰਮ ਧਾਰਨ ਕੀਤਾ ਹੈ। (Private letters of Dalhousie p. 249)

ਦਲੀਪ ਸਿੰਘ ਦੇ ਈਸਾਈ ਬਣਨ ਦੀ ਖੁਸ਼ੀ ਵਿੱਚ ਮਿਸਟਰ ਗਾਈਜ਼ (Guise) ਨੂੰ 5 ਹਜ਼ਾਰ ਰੁਪਈਆ ਮਹਾਰਾਜੇ ਦੀ ਪੈਨਸ਼ਨ ਵਿੱਚੋਂ ਦਿੱਤਾ ਗਿਆ। ਟੋਮੀ ਸਕਾਟ ਜੋ ਮਹਾਰਾਜੇ ਦੇ ਭੱਤੇ 'ਤੇ ਪਲਦਾ ਸੀ ਨੂੰ ਵੀ ਵੱਖਰਾ ਭੱਤਾ ਮਨਜ਼ੂਰ ਕੀਤਾ ਗਿਆ। ਇਸੇ ਤਰ੍ਹਾਂ ਭਜਨ ਲਾਲ ਨੂੰ ਚੰਗੀ ਰਕਮ ਅਤੇ ਇੱਕ ਘੋੜਾ ਦਿੱਤਾ ਗਿਆ। 'A handsome present of money and a horse were given him on leaveing (Lady Login p. 322).

ਮਹਾਰਾਜਾ ਦਲੀਪ ਸਿੰਘ ਦੀਆਂ ਲਿਖਤਾਂ ਇੰਵ ਬਿਆਨ ਕਰਦਿਆਂ ਹਨ; ਹੁਣ ਜੀਵਨ ਦੇ ਆਖਰੀ ਸਮੇਂ ਸਾਰੇ ਸੱਚ ਜਾਨਣਾ ਸੌਖਾ ਹੈ। ਜੇ ਮੇਰੇ ਆਪਣੇ ਲੋਕਾਂ ਨੂੰ ਇਹਨਾਂ ਗੋਰਿਆਂ ਨੇ ਚਾਲਬਾਜ਼ ਆਖਿਆ ਤਾਂ ਮੈਂ ਈਸਾਈਆਂ ਵਿੱਚ ਵੀ ਬਦਮਾਸ਼ ਦੇਖੇ ਨੇ ਅਤੇ ਸ਼ਾਇਦ ਡਲਹੌਜ਼ੀ ਤੋਂ ਵੱਡਾ ਹੋਰ ਕੋਈ ਨਹੀਂ ਜਿਸ ਨੇ ਮੈਨੂੰ ਸਭ ਕਾਸੇ ਤੋਂ ਨਿਆਸਰਾ ਕਰਨ ਤੋਂ ਘੱਟ ਕੁਝ ਨਹੀਂ ਸੋਚਿਆ। ਇਹ ਬਾਪ ਵਾਂਗ ਮੇਰਾ ਪਾਲਣ ਪੋਸ਼ਣ ਕਰਨ ਦਾ ਬਹਾਨਾ ਘੜਦਾ ਰਿਹਾ। ਮੇਰੀ ਭਲਾਈ ਲਈ ਉਸ ਦੀ ਸਭ ਫ਼ਿਕਰਮੰਦੀ ਅਤੇ ਇਹ ਦਰਸਾਉਣਾ ਕਿ ਧਰਮ ਦੀ ਚੋਣ ਨੂੰ ਕਿਸੇ ਨੇ ਪ੍ਰਭਾਵਤ ਨਹੀਂ ਕੀਤਾ, ਸਭ ਪਾਖੰਡ ਸੀ ਅਤੇ ਧੋਖਾਧੜੀ ਦੀ ਵੱਡੀ ਸਾਜਿਸ਼ ਸੀ।....ਅਸਲ ਵਿੱਚ ਉਸ ਦੀ ਇੱਛਾ ਇਹ ਸੀ ਕਿ ਮੇਰੀ ਉਦਾਹਰਣ ਹਿੰਦੁਸਤਾਨ 'ਚ ਵਾਰ ਵਾਰ ਦੁਹਰਾਈ ਜਾਏਗੀ ਤੇ ਮੁਕਾਮੀ ਸ਼ਹਿਜ਼ਾਦੇ ਨਾ ਕੇਵਲ ਇੱਕ ਇੱਕ ਕਰ ਕੇ ਆਪਣੇ ਰਾਜ-ਭਾਗ ਸਗੋਂ ਆਪਣੀਆਂ ਆਤਮਾਵਾਂ ਵੀ ਅੰਗਰੇਜ਼ਾਂ ਨੂੰ ਸੌਂਪ ਦੇਣਗੇ। ਰੱਬ ਅੱਗੇ ਮੇਰੀ ਅਰਜ਼ੋਈ ਹੈ ਕਿ ਉਹ ਆਪਣੇ 'ਚ ਵਿਸ਼ਵਾਸ਼ ਕਰਨ ਵਾਲੇ ਬਾਲ ਨੂੰ ਕਿਸੇ ਅਜਿਹੇ ਬਦਮਾਸ਼ ਦੇ ਹੱਥ ਵਿੱਚ ਫਿਰ ਕਦੇ ਨਾ ਦੇਵੇ....।

## ਵਲਾਇਤ ਭੇਜਣ ਲਈ ਤਿਆਰੀ

ਡਲਹੌਜ਼ੀ ਦੀ ਸਿਫਾਰਸ਼ 'ਤੇ ਕੋਰਟ ਆਫ਼ ਡਾਇਰੈਕਟਰਜ਼ ਇੰਗਲੈਂਡ ਵੱਲੋਂ ਦਲੀਪ ਸਿੰਘ ਨੂੰ ਵਲਾਇਤ (England) ਭੇਜਣ ਦੀ ਇਜ਼ਾਜ਼ਤ ਮਿਲ ਗਈ। ਲਾਗਨ ਨੂੰ ਡਲਹੌਜ਼ੀ ਨੇ ਇਹ ਖ਼ਬਰ 31 ਜਨਵਰੀ 1854 ਦੇ ਖ਼ਤ ਵਿੱਚ ਭੇਜੀ। ਲਾਗਨ ਨੇ ਡਲਹੌਜ਼ੀ ਨੂੰ ਸਲਾਹ ਦਿੱਤੀ ਕਿ ਸ਼ਿਵਦੇਵ ਸਿੰਘ ਨੂੰ ਵੀ ਮਹਾਰਾਜੇ ਦੇ ਨਾਲ਼ ਭੇਜਿਆ ਜਾਵੇ। ਮੈਨੂੰ ਡਰ ਹੈ ਕਿ ਵੱਡਾ ਹੋ ਕੇ ਉਹ ਹਿੰਦੁਸਤਾਨ ਵਿੱਚ ਵੱਖਰੀ ਤਾਕਤ ਬਨਾਉਣ ਵਿੱਚ ਸਫ਼ਲ ਨਾ ਹੋ ਜਾਵੇ। ਭਾਵੇਂ ਡਲਹੌਜ਼ੀ ਨੇ ਪਹਿਲਾਂ ਤਾਂ ਇਸ ਬਾਰੇ

ਨਾਂਹ ਨੁੱਕਰ ਕੀਤੀ ਪਰ ਇਹ ਦਲੀਲ ਸੁਣ ਕੇ ਮੰਨ ਗਿਆ ਕਿ ਸ਼ਿਵਦੇਵ ਨੂੰ ਵੀ ਵਲਾਇਤ ਨਾਲ਼ ਹੀ ਭੇਜਿਆ ਜਾਵੇ। ਇਸ ਨੂੰ ਉਹ ਗੱਲ ਵੀ ਯਾਦ ਆ ਗਈ ਕਿ ਇੱਕ ਵਾਰ ਸ਼ੇਰ ਸਿੰਘ ਦੀ ਰਾਣੀ ਨੇ ਕਿਹਾ ਸੀ, "ਕਿਉਂਕਿ ਦਲੀਪ ਸਿੰਘ ਈਸਾਈ ਬਣ ਗਿਆ ਹੈ। ਇਸ ਪਿੱਛੋਂ ਸਿੱਖਾਂ ਦਾ ਇੱਕੋ ਇੱਕ ਸਹੀ ਆਗੂ ਸ਼ਹਿਜ਼ਾਦਾ ਸ਼ਿਵਦੇਵ ਸਿੰਘ ਹੀ ਹੈ।" ਇਹ ਗੱਲ ਸੁਣ ਕੇ ਡਲਹੌਜ਼ੀ ਨੇ ਰਾਣੀ ਨੂੰ ਸਖ਼ਤ ਸ਼ਬਦਾਂ 'ਚ ਕਿਹਾ ਸੀ ਕਿ ਪੰਜਾਬ ਅੰਦਰ ਸਿੱਖ ਰਾਜ ਖ਼ਤਮ ਹੋ ਚੁੱਕਿਆ ਹੈ। ਇਸ ਬਾਰੇ ਸੋਚਣਾ ਜਾਂ ਸੁਪਨੇ ਲੈਣੇ ਬੇਵਕੂਫੀ ਹੈ।

ਮਾਰਚ 1854 ਵਿੱਚ ਡਾਕਟਰ ਲਾਗਨ, ਮਹਾਰਾਜਾ ਦਲੀਪ ਸਿੰਘ, ਸ਼ਹਿਜ਼ਾਦਾ ਸ਼ਿਵਦੇਵ ਸਿੰਘ, ਲੇਡੀ ਲਾਗਨ ਆਦਿ ਫਤੇਗੜ੍ਹ ਤੋਂ ਰਵਾਨਾ ਹੋਏ। ਕਾਨ੍ਹਪੁਰ ਤੋਂ ਲਖਨਊ ਹੁੰਦੇ ਹੋਏ ਬਨਾਰਸ ਪਹੁੰਚੇ। ਇੱਥੇ ਇੱਕ ਪੰਡਤ ਨੇਹੇਮੀਆ ਗੋਰੇ ਰਹਿੰਦਾ ਸੀ ਜਿਸ ਨੇ ਹਿੰਦੂ ਮੱਤ ਤਿਆਗ ਕੇ ਈਸਾਈ ਧਰਮ ਧਾਰਨ ਕਰ ਲਿਆ ਸੀ। ਬਨਾਰਸ ਵਿਖੇ ਇਹ ਮਿਸ਼ਨਰੀ ਦੇ ਤੌਰ 'ਤੇ ਈਸਾਈ ਧਰਮ ਦਾ ਪਰਚਾਰ ਕਰਦਾ ਸੀ। ਇਸ ਨੂੰ ਵੀ ਵਲਾਇਤ ਲਿਜਾਣ ਲਈ ਮਹਾਰਾਜੇ ਦੇ ਨਿੱਜੀ ਉਸਤਾਦ (Teacher) ਵਜੋਂ ਤਿਆਰ ਕਰ ਲਿਆ। ਇਸ ਪਿੱਛੋਂ ਇਹ ਬਾਰਕਪੁਰ (ਕਲੱਕਤੇ) ਗੌਰਮਿੰਟ ਹਾਊਸ ਵਿੱਚ ਜਾ ਪਹੁੰਚੇ। 4 ਅਪ੍ਰੈਲ ਨੂੰ ਡਲਹੌਜ਼ੀ ਨੇ 21 ਤੋਪਾਂ ਦੀ ਸਲਾਮੀ ਮਹਾਰਾਜਾ ਨੂੰ ਖੁਸ਼ ਕਰਨ ਲਈ ਦਿਵਾਈ ਅਤੇ ਪ੍ਰੀਤੀ ਭੋਜ ਵੀ ਨਾਲ ਬੈਠ ਕੇ ਖਾਧਾ। ਪਰ ਇਸ ਤਰ੍ਹਾਂ ਦੀਆਂ ਦਿਖਾਵੇ ਮਾਤ੍ਰ ਸਲਾਮੀਆਂ ਦਾ ਕੀ ਫ਼ਾਇਦਾ ਜਦ ਮਨ ਹੀ ਸਾਫ਼ ਨਹੀਂ ਸਨ। ਅਗਲੇ ਦਿਨ ਇਸ ਨੇ ਮਹਾਰਾਜੇ ਨੂੰ ਅੰਜ਼ੀਲ ਤੋਹਫ਼ੇ ਵਜੋਂ ਦਿੱਤੀ ਜਿਸ ਦੇ ਮੁੱਢ ਵਿੱਚ ਇਸ ਨੇ ਲਿਖਿਆ, "To his Hignes Maharaja Duleep Singh; This Holy Book in which he has been led by God's grace to find an inheritance richer by far than all earthly kingdoms is presented with sincere respect and regard, by his faithful friend."

(Dalhousie, April 5, 1954)

ਭਾਵ ਮਹਾਰਾਜਾ ਦਲੀਪ ਸਿੰਘ! ਇਹ ਪਵਿੱਤਰ ਕਿਤਾਬ ਜੋ ਮੈਂ ਤੈਨੂੰ ਇੱਕ ਮਿੱਤਰ ਹੋਣ ਦੇ ਨਾਤੇ ਬੜੇ ਸਤਿਕਾਰ ਅਤੇ ਆਦਰ ਨਾਲ਼ ਭੇਂਟ ਕਰ ਰਿਹਾ ਹਾਂ ਇਹ ਪਰਮਾਤਾਮਾ ਦੀ ਕ੍ਰਿਪਾ ਸਦਕਾ ਹੈ। ਇਹ ਤੈਨੂੰ ਸਾਰੀਆਂ ਦੁਨੀਆਂ ਦੀਆਂ ਬਾਦਸ਼ਾਹੀਆਂ ਨਾਲ਼ੋਂ ਇੱਕ ਅਮੀਰ ਵਿਰਸੇ ਨਾਲ਼ ਜੋੜ ਦੇਵੇਗੀ।

ਦੇਖੋ ਜਿਸ ਡਲਹੌਜ਼ੀ ਨੇ ਦਗਾ ਕਰ ਕੇ ਇੱਕ ਬਾਲ ਤੋਂ ਰਾਜ ਭਾਗ ਖੋਹ ਲਿਆ, ਮਾਂ ਤੋਂ ਦੂਰ ਕਰ ਦਿੱਤਾ, ਧਰਮ ਤੋਂ ਪਤਿਤ ਕਰਾ ਦਿੱਤਾ ਅਤੇ ਸ਼ਾਹੀ ਖਜ਼ਾਨਾ ਲੁੱਟ ਲਿਆ ਅਤੇ ਉਹ ਮਿੱਤ੍ਰਤਾ ਦੇ ਤੌਰ ਤੇ ਧਾਰਮਿਕ ਸਿੱਖਿਆ ਦੇ ਕੇ ਵਿਰਸੇ ਨਾਲ਼ ਜੋੜਨ ਦੀ ਗੱਲ ਕਰ ਰਿਹਾ ਹੈ। ਭਾਵ ਨਾਲ਼ੇ ਚੋਰ ਨਾਲ਼ੇ ਚਤ੍ਰ ਬਣ ਰਿਹਾ ਹੈ।

ਬਾਰਕਪਰ ਵਿਖੇ ਸ਼ਹਿਜ਼ਾਦਾ ਸ਼ਿਵਦੇਵ ਸਿੰਘ ਦੀ ਮਾਂ ਨੇ ਡਲਹੌਜ਼ੀ ਪਾਸ ਦੁਹਾਈ ਪਾਈ, ਮਿਨਤਾਂ ਤਰਲੇ ਕੀਤੇ ਅਤੇ ਰੋਈ ਕੁਰਲਾਈ ਕਿ ਮੇਰੇ ਪੁੱਤਰ ਨੂੰ ਇੰਗਲੈਂਡ ਨਾ ਭੇਜਿਆ ਜਾਵੇ।ਪਤਾ ਨਹੀਂ ਉਸ ਕਾਲ਼ੇ ਦਿਲ ਵਾਲ਼ੇ ਦੇ ਮਨ ਅੰਦਰ ਦਿਆਲਤਾ ਕਿਵੇਂ ਆਈ? ਜਾਂ ਰਾਜਨੀਤਕ ਤੌਰ' ਤੇ ਇਹ ਸੋਚਿਆ ਕਿ ਸ਼ਿਵਦੇਵ ਸਿੰਘ ਹੁਣ ਸਾਡਾ ਕੁਝ ਨਹੀਂ ਵਿਗਾੜ ਸਕਦਾ। ਆਖੀਰ ਇਸ ਨੇ ਕਹਿ ਦਿੱਤਾ ਕਿ ਸ਼ਿਵਦੇਵ ਸਿੰਘ ਵਲਾਇਤ ਨਾ ਭੇਜਿਆ ਜਾਵੇ।

ਸੋ 19 ਅਪ੍ਰੈਲ 1854 ਨੂੰ ਮਹਾਰਾਜਾ ਦਲੀਪ ਸਿੰਘ ਨੂੰ ਸਟੀਮਰ ਐੱਸ ਐੱਸ ਹਿੰਦੁਸਤਾਨ ਰਾਹੀਂ ਸੱਤ ਸਮੁੰਦਰ ਪਾਰ ਭੇਜਣ ਲਈ ਜਹਾਜ਼ 'ਤੇ ਚਾੜ੍ਹ ਦਿੱਤਾ। ਇਸ ਦੇ ਨਾਲ਼ ਲਾਗਨ ਜੋੜਾ ਅਤੇ ਪੰਡਤ ਨੇਹੇਮੀਆ ਗੋਰੇ ਨੂੰ ਵੀ ਭੇਜਿਆ।ਲਾਗਨ ਨੇ ਇੰਗਲੈਂਡ ਭੇਜਣ ਦਾ ਬਹਾਨਾ ਇਹ ਲਾਇਆ ਸੀ ਕਿ ਤੂੰ ਉੱਥੇ ਚੰਗੀ ਪੜ੍ਹਾਈ ਕਰ ਸਕੇਂਗਾ। ਮਹਾਰਾਜੇ ਦੀ ਦਿਲ ਦੀ ਇੱਛਾ ਸੀ ਕਿ ਮੈਂ ਆਪਣੀ ਪੜ੍ਹਾਈ ਪੂਰੀ ਕਰ ਕੇ ਜਲਦੀ ਵਤਨ ਵਾਪਸ ਆਵਾਂਗਾ, ਡੇਹਰਾਦੂਨ ਵਿੱਚ ਜ਼ਮੀਨੀ ਅਸਟੇਟ ਰਹਿਣ ਲਈ ਬਣਾਵਾਂਗਾ ਅਤੇ ਛੁੱਟੀਆਂ ਮਨਾਉਣ ਆਜ਼ਾਦੀ ਸਹਿਤ ਮਸੂਰੀ ਜਾਇਆ ਕਰਾਂਗਾ।ਛੋਟੀ ਉਮਰ ਹੋਣ ਕਰ ਕੇ ਫ਼ਿਰੰਗੀ ਦੀ ਦਗਾਬਾਜ਼ੀ, ਸ਼ਰਾਰਤ ਅਤੇ ਕੂੜ ਸੋਚਣੀ ਬਾਰੇ ਉਸ ਨੂੰ ਗਿਆਨ ਨਹੀਂ ਸੀ। ਦਲੀਪ ਸਿੰਘ ਨੂੰ ਐਸਾ ਦੇਸ਼ ਨਿਕਾਲਾ ਦਿੱਤਾ ਗਿਆ ਕਿ ਉਸ ਨੂੰ ਪੰਜਾਬ ਦੀ ਧਰਤੀ 'ਤੇ ਪੈਰ ਪਾਉਣਾ ਸਾਰੀ ਉਮਰ ਨਸੀਬ ਨਾ ਹੋਇਆ।

ਕਲਕੱਤੇ ਤੋਂ ਚੱਲ ਕੇ ਅਦਨ ਵਿੱਚ ਦੀ ਹੁੰਦਾ ਹੋਇਆ ਜਹਾਜ਼ ਮਿਸਰ ਪਹੁੰਚਿਆ। ਇਥੇ ਪਹੁੰਚਣ ਸਮੇਂ 21 ਤੋਪਾਂ ਦੀ ਸਲਾਮੀ ਮਹਾਰਾਜੇ ਦੀ ਆਮਦ ਵਿੱਚ ਦਿੱਤੀ ਗਈ, ਉਪਰੰਤ ਸਕੰਦਰੀਆ (Alexandria), ਕਾਹਿਰਾ (Cario) ਅਤੇ ਮਿਸਰ ਸ਼ਹਿਰ ਦੇ ਅਜੂਬੇ ਦਿਖਾਏ। ਫਿਰ ਮਾਲਟਾ ਅਤੇ ਜਬਰਾਲ੍ਟਰ ਵਿੱਚ ਸ਼ਾਹੀ ਸਲਾਮੀ ਦਿਵਾਈ।ਆਖੀਰ ਅੱਧ ਜੂਨ 1854 ਨੂੰ ਜਹਾਜ਼ ਲੰਡਨ ਪੁੱਜ ਗਿਆ। ਮਹਾਰਾਜੇ ਨੂੰ ਮਿਵਾਰਟ ਦੇ ਕਲੈਰਿਜ ਹੋਟਲ (Mivart's Claridge Hotel) ਵਿੱਚ ਠਹਿਰਾਇਆ ਗਿਆ ਕਿਉਂਕਿ ਅਸਲ ਘਰ ਅਜੇ ਤਿਆਰ ਹੋ ਰਿਹਾ ਸੀ।

## ਵਲਾਇਤ 'ਚ ਮਹਾਰਾਜੇ ਦੀ ਰਹਿਣੀ ਬਹਿਣੀ

ਇਤਿਹਾਸਕ ਦਸਤਾਵੇਜ਼ਾਂ ਅਨੁਸਾਰ ਭਾਵੇਂ ਮਹਾਰਾਜਾ ਈਸਾਈ ਬਣ ਚੁੱਕਿਆ ਸੀ ਪਰ ਵਲਾਇਤ ਵਿੱਚ ਵੀ ਜ਼ਿਆਦਾਤਰ ਉਹ ਦੇਸੀ (ਪੰਜਾਬੀ) ਲਿਬਾਸ ਹੀ ਪਹਿਨਦਾ ਸੀ। ਉਹ ਜਦੋਂ ਵੀ ਰਾਜ ਮਹਿਲ ਜਾਂ ਕੋਰਟ ਆਫ਼ ਡਾਇਰੈਕਟਰਜ਼ ਵਿੱਚ ਜਾਂਦਾ ਸੀ ਉਸ ਦੇ ਦਸਤਾਰ ਸਜਾਈ ਹੁੰਦੀ ਸੀ ਅਤੇ ਦਸਤਾਰ 'ਤੇ ਕਲਗੀ ਲਾਈ ਹੁੰਦੀ ਸੀ। ਕੋਟ ਪਤਲੂਨ ਅਰਥਾਤ ਅੰਗਰੇਜ਼ੀ ਢੰਗ ਦੀ ਪੁਸ਼ਾਕ ਤਾਂ ਕਦੇ ਕਦੇ

ਪਹਿਨਦਾ ਸੀ। ਇਸ ਗੱਲ ਦੀ ਪੁਸ਼ਟੀ ਲੇਡੀ ਲਾਗਨ ਦੀ ਕਿਤਾਬ 'ਸਰ ਜੌਹਨ ਲਾਗਨ ਐਂਡ ਦਲੀਪ ਸਿੰਘ 1890 'ਦੇ ਪੰਨਾ 290 ਤੋਂ ਵੀ ਇਸ ਪਹਿਰਾਵੇ ਦੀ ਪੁਸ਼ਟੀ ਹੋ ਜਾਂਦੀ ਹੈ। ਲੇਡੀ ਲਾਗਨ ਇਹ ਗੱਲ ਮੰਨਦੀ ਹੈ, ਕਿ ਦਲੀਪ ਸਿੰਘ ਨੇ ਉਮਰ ਭਰ ਸ਼ਰਾਬ ਕਦੇ ਨਹੀਂ ਸੀ ਪੀਤੀ। ਮਹਾਰਾਜਾ ਕੇਸ ਕਟਾ ਕੇ ਤੇ ਈਸਾਈ ਬਣ ਕੇ ਕਲਗੀ ਵਾਲ਼ੀ ਪੱਗ ਹੀ ਬੰਨ੍ਹਦਾ ਰਿਹਾ ਸੀ। ਖਾਣੇ ਵਿੱਚ ਵੀ ਉਹ ਵਿਦੇਸ਼ੀ ਚੀਜ਼ਾਂ ਨਾਲੋਂ ਦੇਸੀ ਵਧੇਰੇ ਪਸੰਦ ਕਰਦਾ ਸੀ। ਦਲੀਪ ਸਿੰਘ ਦੇ ਸਿਰ ਤੇ ਬੰਨ੍ਹੀ ਪੱਗ ਡਲਹੌਜ਼ੀ ਨੂੰ ਬੜਾ ਸਤਾ ਰਹੀ ਸੀ। ਡਲਹੌਜ਼ੀ 22 ਅਕਤੂਬਰ 1854 ਦੇ ਇੱਕ ਖ਼ਤ ਵਿੱਚ ਲਿਖਦਾ ਹੈ, "ਦਲੀਪ ਸਿੰਘ ਦੀ ਪਗੜੀ ਹੀ ਉਸ ਦਾ ਵੱਡਾ ਭਾਰਾ ਕੌਮੀ ਨਿਸ਼ਾਨ ਹੈ। ਉਸ ਨੂੰ ਪੱਗ ਬੰਨ੍ਹਣ ਤੋਂ ਦੂਰ ਕਰ ਦਿਉ, ਫਿਰ ਉਹ ਦੇ ਵਿੱਚ ਸਿੱਖੀ ਦਾ ਕੋਈ ਨਾਮੋ-ਨਿਸ਼ਾਨ ਨਹੀਂ ਰਹਿ ਜਾਏਗਾ।

## ਕੋਹਿਨੂਰ, ਦਲੀਪ ਸਿੰਘ ਦੇ ਹੱਥੋਂ ਮਲਕਾ ਵਿਕਟੋਰੀਆ ਨੂੰ ਦਿਵਾਉਣਾ

ਵਲਾਇਤ ਪਹੁੰਚਣ ਉਪਰੰਤ ਇੱਕ ਦਿਨ ਮਲਕਾ ਵਿਕਟੋਰੀਆ ਅਤੇ ਪ੍ਰਿੰਸ ਐਲਬਰਟ ਨੇ ਮਹਾਰਾਜੇ ਨੂੰ ਪ੍ਰੀਤੀ ਭੋਜਨ ਆਪਣੇ ਮਹਿਲ ਵਿੱਚ ਦਿੱਤਾ। ਦੋਵੇਂ ਜਣੇ ਸੁੰਦਰ, ਨੌਜਵਾਨ ਅਤੇ ਛੈਲ-ਛਬੀਲੇ ਦਲੀਪ ਨੂੰ ਦੇਖ ਬੜੇ ਪ੍ਰਸੰਨ ਹੋਏ ਅਤੇ ਬੈਕਿੰਘਮ ਹਾਲ (Buckingham Palace) ਵਿੱਚ ਉਸ ਦਾ ਕੱਦਾਵਰ ਚਿਤ੍ਰ ਚਿਤ੍ਰਕਾਰ ਤੋਂ ਬਣਵਾਇਆ। ਹੌਲ਼ੀ ਹੌਲ਼ੀ ਸ਼ਾਹੀ ਘਰਾਣੇ ਨਾਲ਼ ਮਹਾਰਾਜੇ ਦਾ ਮਿਲਾਪ ਵਧਣ ਕਰ ਕੇ ਮਲਕਾ ਦੇ ਸ਼ਹਿਜ਼ਾਦਿਆਂ ਦਾ ਯਾਰ ਬਣ ਗਿਆ। ਕਈ ਵਾਰ ਮਲਕਾ ਦਲੀਪ ਸਿੰਘ ਨੂੰ ਆਪਣੇ ਸ਼ਹਿਜ਼ਾਦਿਆਂ ਨਾਲ਼ ਬਿਠਾ ਕੇ ਖਾਣਾ ਵੀ ਖੁਆਉਂਦੀ ਸੀ। ਪ੍ਰਿੰਸ ਆਫ ਵੇਲਜ਼ ਅਤੇ ਪ੍ਰਿੰਸ ਐਲਫਰਡ ਨਾਲ ਵੀ ਦਲੀਪ ਸਿੰਘ ਚਿੱਠੀ ਪੱਤਰ ਕਰਨ ਲੱਗ ਪਿਆ। ਪਰ ਇਨ੍ਹਾਂ ਗੱਲਾਂ ਤੋਂ ਲਾਰਡ ਡਲਹੌਜ਼ੀ ਬੜਾ ਸੜਦਾ ਸੀ। ਉਹ ਕਹਿੰਦਾ ਸੀ, "ਮੈਂ ਇਸ ਨੂੰ ਤਖ਼ਤ ਤੋਂ ਉਤਾਰਕੇ ਤਖ਼ਤੇ 'ਤੇ ਬਿਠਾਇਆ ਹੈ, ਤੁਸੀਂ ਇਸ ਦਾ ਪੂਰਾ ਆਦਰ ਮਾਣ ਕਰ ਰਹੇ ਹੋਂ।"

ਦੂਜੇ ਪਾਸੇ ਲੇਡੀ ਲਾਗਨ ਨੇ ਬੜੀ ਚੰਚਲਤਾ ਵਰਤੀ। ਉਸ ਨੂੰ ਮਲਕਾ ਵਿਕਟੋਰੀਆ ਨੇ ਕਿਹਾ, "4 ਸਤੰਬਰ 1854 ਈਸਵੀ ਨੂੰ ਮਹਾਰਾਜਾ ਦਲੀਪ ਸਿੰਘ ਹਿੰਦ ਐਕਟ ਮੁਤਾਬਿਕ 16 ਸਾਲ ਦਾ ਹੋ ਗਿਆ ਹੈ। ਬਾਲਗ ਹੋਣ ਕਰ ਕੇ ਜੇਕਰ ਭਰੋਵਾਲ ਦੀ ਸੁਲ੍ਹਾ ਅਨੁਸਾਰ ਉਹ ਮੈਨੂੰ ਕੋਹਿਨੂਰ ਤੋਹਫ਼ੇ ਵਜੋਂ ਦੇ ਦੇਵੇ ਤਾਂ ਫਿਰ ਕੋਈ ਕਾਨੂੰਨੀ ਅੜਿਚਣ ਨਹੀਂ ਆਵੇਗੀ।" ਭਾਵ ਫਿਰ ਕਾਨੂੰਨੀ ਤੌਰ 'ਤੇ ਉਹ ਇਸ ਦੀ ਮੰਗ ਨਹੀਂ ਕਰ ਸਕਦਾ। ਲੇਡੀ ਲਾਗਨ ਨੇ ਚਤਰਤਾ ਵਰਤ ਕੇ ਗੱਲਾਂ ਬਾਤਾਂ 'ਚ ਦਲੀਪ ਸਿੰਘ ਨੂੰ ਕਿਹਾ, "ਅਸੀਂ ਤੈਨੂੰ ਕੋਹਿਨੂਰ ਹੀਰਾ ਦਿਖਾਵਾਂਗੇ। ਤੂੰ ਉਸ ਨੂੰ ਦੇਖ

ਕੇ ਮਲਕਾ ਵਿਕਟੋਰੀਆ ਨੂੰ ਭੇਂਟ ਕਰ ਦਈਂ।" ਇਸ ਕੰਮ ਲਈ ਚੁਸਤੀ ਇਹ ਵਰਤੀ ਗਈ ਕਿ ਮਹਾਰਾਜੇ ਨੂੰ ਉਸ ਦਾ ਚਿਤ੍ਰ ਬਨਾਉਣ ਲਈ ਬਿਠਾ ਦਿੱਤਾ, ਤਾਂਕਿ ਉਸ ਦਾ ਧਿਆਨ ਚਿਤ੍ਰ ਵਲ ਰਹੇ। ਮਲਕਾ ਨੇ ਕੋਹਿਨੂਰ ਮੰਗਵਾਇਆ ਅਤੇ ਦਲੀਪ ਦੇ ਹੱਥ 'ਤੇ ਧਰ ਦਿੱਤਾ। ਇਸ ਹੀਰੇ ਨੂੰ ਚੰਗੀ ਤਰ੍ਹਾਂ ਦੇਖ ਕੇ ਉਸ ਨੇ ਮਲਕਾ ਨੂੰ ਵਾਪਸ ਕਰ ਦਿੱਤਾ ਅਤੇ ਚਿਤ੍ਰ ਬਨਵਾਉਣ ਲਈ ਜਾ ਬੈਠਾ। ਡਾਕਟਰ ਸਵਰਾਜ ਸਿੰਘ ਜਿਹੜੇ ਮੰਨੇ-ਪ੍ਰਮੰਨੇ ਇਤਿਹਾਸਕਾਰ ਹਨ ਅਤੇ ਵਾਸ਼ਿੰਗਟਨ ਸਟੇਟ ਨੈੱਟਵਰਕ ਫਾਰ ਹਿਊਮਨ ਰਾਈਟਸ ਦੇ ਚੇਅਰਮੈਨ ਅਤੇ ਚੇਅਰਮੈਨ ਆਫ਼ ਸੈਂਟਰਲ ਵਾਸ਼ਿੰਗਟਨ ਕੋਲੀਸ਼ਨ ਫਾਰ ਸੋਸ਼ਲ ਜਸਟਿਸ ਹਨ ਨੇ ਆਪਣੇ ਲੇਖ Kohinoor: A Gift to the British or Imperial Loot? ਜੋ ਲਿੰਕ ਅਖਬਾਰ ਵਿੱਚ 30 ਅਪ੍ਰੈਲ 2016 ਨੂੰ ਛਪਿਆ ਵਿੱਚ ਲਿਖਿਆ ਹੈ ਕਿ 'ਕੁਈਨ ਵਿਕਟੋਰੀਆ ਨੂੰ ਕੋਹਿਨੂਰ ਭੇਂਟ ਕਰਨ ਵਾਲਾ ਵਿਖਾਵਾ ਇੱਕ ਧੋਖਾ ਸੀ। ਮਹਾਰਾਜੇ ਨੂੰ ਭਰਮਾ ਕੇ ਇਹ ਡਰਾਮਾ ਕੀਤਾ ਗਿਆ। ਕੋਹਿਨੂਰ ਤਾਂ ਪਹਿਲਾਂ ਹੀ ਮਲਕਾ ਦੇ ਕਬਜ਼ੇ ਵਿੱਚ ਸੀ। ਇਸ ਲਈ ਇਹ ਅਡੰਬਰ ਤਾਂ ਕਪਟ ਰੂਪ ਸੀ। ਸੋ ਕੋਹਿਨੂਰ ਤੋਹਫ਼ੇ ਵਜੋਂ ਨਹੀਂ ਸਗੋਂ ਅੰਗਰੇਜ਼ਾਂ ਵੱਲੋਂ ਸਾਮਰਾਜੀ ਲੁੱਟ ਨਾਲ਼ ਮਲਕਾ ਵਿਕਟੋਰੀਆ ਪਾਸ ਗਿਆ"। ਕਾਨੂੰਨੀ ਤੌਰ 'ਤੇ ਵੀ ਇਹ ਡਰਾਮਾ ਮੰਨਣ ਯੋਗ ਨਹੀਂ ਕਿਉਂਕਿ ਸਰਕਾਰੀ ਤੌਰ 'ਤੇ ਮਹਾਰਾਜੇ ਨੂੰ 29 ਦਸੰਬਰ 1857 ਤੋਂ ਬਾਲਗ ਮੰਨਿਆ ਗਿਆ ਸੀ।

## ਵਿੱਦਿਆ ਪੱਖੋਂ ਮਹਾਰਾਜੇ ਨੂੰ ਹੀਣਾ ਕਰਨਾ

ਵਲਾਇਤ ਵਿੱਚ ਤਾਂ ਮਹਾਰਾਜੇ ਨੂੰ ਉੱਚ ਵਿਦਿੱਆ ਦਾ ਝਾਂਸਾ ਦੇ ਕੇ ਲੈ ਗਏ ਸੀ। ਕੁਝ ਸਮਾਂ ਇਹ ਸਕਾਟਲੈਂਡ, ਈਡਨਬਰਗ ਅਤੇ ਯਾਰਕਸ਼ਾਇਰ ਵਿੱਚ ਸੈਰ ਕਰਾਉਂਦੇ ਰਹੇ। ਫਿਰ ਕੰਪਨੀ ਵੱਲੋਂ ਵਿੰਬਲੈਂਡਨ (Winblendon) ਅਤੇ ਰੋਹੈਂਪਟਨ (Roehampton) ਆਦਿ ਥਾਵਾਂ ਵਿੱਚ ਰੱਖਿਆ ਗਿਆ। ਇੱਥੇ ਮਹਾਰਾਜੇ ਨੇ ਯੂਨੀਵਰਸਿਟੀ ਵਿੱਚ ਦਾਖਲਾ ਲੈਣ ਲਈ ਇੱਛਿਆ ਪ੍ਰਗਟ ਕੀਤੀ ਪਰ ਹਿੰਦ ਸਰਕਾਰ ਨੇ ਇਸ ਗੱਲ ਦਾ ਆਧਾਰ ਬਣਾ ਕੇ ਆਗਿਆ ਨਾ ਦਿੱਤੀ ਕਿ ਮਹਾਰਾਜੇ ਨੂੰ ਕੋਈ ਮਾਰ ਨਾ ਦੇਵੇ। ਅੰਗਰੇਜ਼ ਦਿਲੋਂ ਦਲੀਪ ਸਿੰਘ ਨੂੰ ਵਿੱਦਿਆ ਨਹੀਂ ਸੀ ਦਿਵਾਉਣਾ ਚਾਹੁੰਦੇ। ਉਹ ਸੋਚਦੇ ਸਨ ਕਿ ਜੇਕਰ ਇਹ ਪੜ੍ਹ ਲਿਖ ਗਿਆ ਤਾਂ ਸਾਡੇ ਹੱਥਾਂ ਵਿੱਚੋਂ ਨਿਕਲ ਜਾਵੇਗਾ। ਇੱਥੋਂ ਤੱਕ ਕਿ ਸਕੂਲੀ ਵਿੱਦਿਆ ਤੋਂ ਵੀ ਐਸਾ ਹੀ ਆਖ ਕੇ ਵਾਂਝਾ ਰੱਖਿਆ ਗਿਆ। ਲਾਗਨ ਨੇ ਕਿਹਾ , "ਦਲੀਪ ਜੇ ਤੂੰ ਸਕੂਲ ਪੜ੍ਹਨ ਜਾਵੇਂਗਾ ਤਾਂ ਤੇਰੀ ਪਦਵੀ ਅਤੇ ਸ਼ਾਨ ਘੱਟ ਜਾਵੇਗੀ ਜੋ ਸਰਕਾਰ ਨੂੰ ਠੀਕ ਨਹੀਂ ਲਗਦਾ"। ਪਰ ਇਹ ਸਭ ਕੁਝ ਡਲਹੌਜ਼ੀ ਕਰਵਾ ਰਿਹਾ ਸੀ। ਜੇਕਰ ਮਲਕਾ ਵਿਕਟੋਰੀਆ ਦੇ ਬੱਚੇ ਸਕੂਲ, ਕਾਲਜ ਤੇ ਯੂਨੀਵਰਸਿਟੀ ਵਿੱਚ ਪੜ੍ਹ ਸਕਦੇ ਸਨ ਤਾਂ ਮਹਾਰਾਜੇ ਲਈ ਇਹ ਬੰਦਸ਼ ਕਿਉਂ ਸੀ? ਅਸਲ ਵਿੱਚ ਫਿਰੰਗੀ ਦੀ ਨੀਤ ਘਟੀਆ ਸੀ।

## ਵਲਾਇਤ ਵਿੱਚ ਕਾਲਾ ਸ਼ਹਿਜ਼ਾਦਾ

ਵਲਾਇਤ ਵਿੱਚ ਦਲੀਪ ਸਿੰਘ ਕਾਲਾ ਸ਼ਹਿਜ਼ਾਦਾ (Black Prince) ਨਾਮ ਨਾਲ਼ ਮਸ਼ਹੂਰ ਸੀ। ਕਹਿੰਦੇ ਹਨ ਇੱਕ ਵਾਰ ਕੋਈ ਬੰਦਾ ਲਾਗਨ ਕੋਲ ਆਇਆ ਅਤੇ ਦਲੀਪ ਸਿੰਘ ਨਾਲ਼ ਵੀ ਉਸ ਦਾ ਮੇਲ਼ ਹੋ ਗਿਆ। ਉਸ ਨੇ ਲਾਗਨ ਨੂੰ ਪੁੱਛਿਆ, ਲੋਕ ਇਸ ਨੂੰ ਕਾਲਾ ਸ਼ਹਿਜ਼ਾਦਾ ਕਿਉਂ ਕਹਿੰਦੇ ਹਨ? ਇਸ ਦਾ ਰੰਗ ਤਾਂ ਗੋਰਾ ਨਿਸ਼ੋਹ ਹੈ। ਦਲੀਪ ਸਿੰਘ ਸੀ ਵੀ ਬੜਾ ਸੁਨੱਖਾ, ਤਿੱਖੇ ਨੈਣ-ਨਕਸ਼ ਵਾਲ਼ਾ ਅਤੇ ਲੰਬਾ-ਲੰਝਾ। ਸੋਢੀ ਬਰਜਿੰਦਰ ਸਿੰਘ ਨੇ 1941 ਜੁਲਾਈ, 'ਪੱਤਰ ਪੰਜ ਦਰਿਆ' ਵਿੱਚ ਆਪਣੇ ਲੇਖ ਅੰਦਰ ਲਾਰਡ ਡਲਹੌਜ਼ੀ ਵੱਲੋਂ ਦਲੀਪ ਸਿੰਘ ਦੀ ਕੀਤੀ ਸੁਹੱਪਣ ਬਾਰੇ ਬਿਆਨ ਕੀਤਾ ਸੀ। ਉਹ ਲਿਖਦੇ ਹਨ ਕਿ ਡਲਹੌਜ਼ੀ ਨੇ 8 ਅਪ੍ਰੈਲ 1854 ਦੀ ਚਿੱਠੀ ਵਿੱਚ ਅੰਕਿਤ ਕੀਤਾ ਹੈ, "ਮਹਾਰਾਜਾ ਦੀ ਉਮਰ ਨਾ ਤਾਂ ਮੁੰਡਿਆਂ ਵਰਗੀ ਹੈ ਅਤੇ ਨਾ ਹੀ ਆਦਮੀਆਂ ਵਾਲ਼ੀ। ਸਾਰੇ ਮੂੰਹ ਉੱਤੇ ਕਾਲ਼ੀ ਕਾਲ਼ੀ ਲੂੰਈ ਹੈ। ਉਹਦਾ ਉੱਠਣਾ ਬੈਠਣਾ ਬੜਾ ਵਧੀਆ (ਸ੍ਰੇਸ਼ਟ) ਅਤੇ ਸ਼ਰੀਫਾਨਾ ਹੈ। ਉਹ ਅੰਗਰੇਜ਼ੀ ਬੜੀ ਹੀ ਸੋਹਣੀ ਬੋਲਦਾ ਹੈ।" ਇਸੇ ਤਰ੍ਹਾਂ 26 ਅਗਸਤ 1854 ਦੀ ਚਿੱਠੀ ਵਿੱਚ ਉਹ ਲਿਖਦਾ ਹੈ, ਦਲੀਪ ਦੀਆਂ ਅੱਖਾਂ ਸੋਹਣੀਆਂ ਹਨ, ਜਿਨ੍ਹਾਂ ਨੇ ਕੋਰਟ ਫੰਧ ਲਿਆ ਹੈ। ਉਹ ਮਾਨੋ ਉਸ ਦੀ ਮਾਂ ਦੀਆਂ ਅੱਖਾਂ ਹਨ। ਸੋ ਜਿਸ ਤਰ੍ਹਾਂ ਹਿੰਦੁਸਤਾਨ ਅੰਦਰ ਜਾਤੀਵਾਦ (Castism) ਦੀ ਬਿਮਾਰੀ ਹੈ ਜੋ ਮਨੁੱਖਾਂ ਅੰਦਰ ਨਫ਼ਰਤ ਪੈਦਾ ਕਰਦੀ ਹੈ, ਐਸੀ ਬਿਮਾਰੀ ਹੀ ਗੋਰਿਆਂ ਵਿੱਚ ਨਸਲਵਾਦ (Racism) ਦੀ ਹੈ। ਇਸੇ ਕਰ ਕੇ ਹੀ ਉਹ ਦਲੀਪ ਸਿੰਘ ਨੂੰ 'ਕਾਲ਼ਾ ਸ਼ਹਿਜ਼ਾਦਾ' ਕਹਿੰਦੇ ਸਨ।

## ਮਹਾਰਾਜੇ ਨੂੰ ਬਾਲਗ ਘੋਸ਼ਿਤ ਕਰਨ 'ਚ ਦੇਰੀ

ਦਲੀਪ ਸਿੰਘ, ਭਰੋਵਾਲ ਦੀ ਸੰਧੀ ਨੂੰ ਮੁੱਖ ਰਖਦਿਆਂ ਅਤੇ ਹਿੰਦੂ ਐਕਟ ਮੁਤਾਬਿਕ 4 ਸਤੰਬਰ 1854 ਵਿੱਚ 16 ਸਾਲ ਦਾ ਹੋਣ ਕਰ ਕੇ ਬਾਲਗ ਹੋ ਗਿਆ ਸੀ। ਹੁਣ ਉਸ ਨੂੰ ਸੋਝੀ ਆ ਗਈ ਕਿ ਇਨ੍ਹਾਂ ਲੋਕਾਂ ਨੇ ਸਾਡੇ ਪਰਵਾਰ ਨਾਲ਼ ਕੀ ਕੀ ਵਧੀਕੀਆਂ ਕੀਤੀਆਂ ਹਨ ਅਤੇ ਸਿੱਖਾਂ ਦੀ ਪਾੜ-ਧਾੜ ਕਰ ਕੇ ਵਿਸ਼ਾਲ ਸਿੱਖ ਰਾਜ ਦਾ ਖ਼ਾਤਮਾ ਹੀ ਕੇਵਲ ਨਹੀਂ ਕੀਤਾ ਸਗੋਂ ਮੇਰੇ ਬਾਪ ਦਾ ਬਣਾਇਆ ਸਭ ਕੁਝ ਲੁੱਟ ਲਿਆ। ਮੇਰੀ ਮਾਂ ਦਾ ਭਾਰੀ ਨਿਰਾਦਰ ਕਰ ਕੇ ਉਸ ਨੂੰ ਜੇਲ੍ਹ 'ਚ ਕੈਦ ਕਰ ਮੈਥੋਂ ਦੂਰ ਕਰ ਦਿੱਤਾ। ਦਲੀਪ ਸਿੰਘ ਨੇ ਲਾਗਨ ਨੂੰ ਅਕਤੂਬਰ 1854 ਵਿੱਚ ਕਿਹਾ, "ਹਿੰਦੂ ਕਾਨੂੰਨ ਅਨੁਸਾਰ ਮੈਂ ਹੁਣ ਬਾਲਗ ਹੋ ਗਿਆ ਹਾਂ, ਸੋ ਮੇਰੇ ਤੋਂ ਸਭ ਬੰਦਸ਼ਾਂ ਖ਼ਤਮ ਕੀਤੀਆਂ ਜਾਣ। ਮੈਨੂੰ ਆਪਣਾ ਪ੍ਰਬੰਧ ਆਪ ਕਰਨ ਦੀ ਆਗਿਆ ਦਿਉ। ਸੁਲ੍ਹਨਾਮੇ ਮੁਤਾਬਕ ਮੇਰੀ ਪੈਨਸ਼ਨ ਦਾ ਘੱਟ ਤੋਂ ਘੱਟ ਚਾਰ ਲੱਖ ਦਾ ਹਿਸਾਬ ਮੈਨੂੰ ਸੌਂਪਿਆ ਜਾਵੇ"। ਮਹਾਰਾਜੇ ਦੀਆਂ ਇਹ ਗੱਲਾਂ ਸੁਣ ਲਾਗਨ ਨੇ ਡਲਹੌਜ਼ੀ ਨੂੰ ਪੱਤਰ

ਲਿਖਿਆ। ਡਲਹੌਜ਼ੀ ਨੇ ਟਾਲ਼-ਮਟੋਲ਼ ਕੀਤਾ ਅਤੇ ਕੋਈ ਨਿਰਣੇਵੇਦਕ ਉੱਤਰ ਨਾ ਦਿੱਤਾ। ਜੋ ਗੱਲਾਂ ਮਹਾਰਾਜੇ ਦੇ ਵਿਰੋਧ 'ਚ ਜਾਂਦੀਆਂ ਸਨ ਉਨ੍ਹਾਂ ਨੂੰ ਤਾਂ ਗਵਰਨਰ ਜਨਰਲ ਬੜਾ ਨਿਯਮਬੱਧ ਆਖ ਕੇ ਸਮੇਂ ਤੋਂ ਪਹਿਲਾਂ ਕਰਦਾ ਸੀ, ਪਰ ਬਾਲਗ ਮੰਨਣ ਦਾ ਐਲਾਨ ਸਹੀ ਸਮੇਂ ਤੋਂ ਤਕਰੀਬਨ 3 ਸਾਲ ਪਿੱਛੋਂ 29 ਦਸੰਬਰ 1857 ਨੂੰ ਕੀਤਾ। ਇਸ ਐਲਾਨ ਨਾਲ਼ ਲਾਗਨ ਦੀ ਵੀ ਛੁੱਟੀ ਕਰ ਦਿੱਤੀ ਅਤੇ ਕੁਝ ਬੰਦਸ਼ਾਂ ਹਟਾ ਦਿੱਤੀਆਂ। ਲਾਗਨ 9 ਕੁ ਸਾਲ ਤਾਂ ਦਲੀਪ ਸਿੰਘ ਦੇ ਧਨ 'ਤੇ ਪਲਦਾ ਰਿਹਾ। ਜਦੋਂ ਇਸ ਨੂੰ ਕੰਪਨੀ ਨੇ ਹਟਾ ਦਿੱਤਾ ਤਾਂ ਇਸ ਨੇ ਮਹਾਰਾਜੇ ਤੋਂ ਹੋਰ ਧਨ ਦੀ ਮੱਦਦ ਮੰਗੀ। ਮਹਾਰਾਜੇ ਨੇ ਕਿਹਾ, "ਤੂੰ ਕੰਪਨੀ ਦਾ ਮੁਲਾਜ਼ਮ ਸੀ ਉਸ ਤੋਂ ਧਨ ਦੀ ਮੰਗ ਕਰ"। ਪਰ ਕੰਪਨੀ ਨੇ ਲਾਗਨ ਨੂੰ ਹੋਰ ਮੱਦਦ ਕਰਨ ਤੋਂ ਨਾਂਹ ਕਰ ਦਿੱਤੀ। ਇਸੇ ਕਰ ਕੇ ਦਲੀਪ ਸਿੰਘ ਨੇ ਆਪਣੀਆਂ ਲਿਖਤਾਂ ਵਿੱਚ ਲਿਖ ਦਿੱਤਾ ਕਿ ਈਸਟ ਇੰਡੀਆ ਕੰਪਨੀ ਕੰਜੂਸਾਂ, ਚੰਡਾਲਾਂ ਅਤੇ ਦਗੇਬਾਜ਼ਾਂ ਦੀ ਕੰਪਨੀ ਸੀ।

## ਗਦਰ 1857

ਮਈ 1857 ਵਿੱਚ ਕੰਪਨੀ ਵੱਲੋਂ ਹਿੰਦੁਸਤਾਨ ਦੀ ਲੁੱਟ-ਮਾਰ ਨੂੰ ਦੇਖ ਫ਼ੌਜੀ ਸਿਪਾਹੀਆਂ ਨੇ ਬਗਾਵਤ ਕਰ ਦਿੱਤੀ। ਦਿੱਲੀ, ਮੇਰਠ, ਲ਼ਖਨਊ ਆਦਿ ਸ਼ਹਿਰਾਂ 'ਚ ਵੱਡੀ ਪੱਧਰ 'ਤੇ ਲੁੱਟ ਮਾਰ ਅਤੇ ਆਗਜ਼ਨੀ ਦੀਆਂ ਘਟਨਾਵਾਂ ਸ਼ੁਰੂ ਹੋ ਗਈਆਂ। ਥਾਂ ਥਾਂ 'ਤੇ ਆਜ਼ਾਦੀ ਨੂੰ ਮੁੱਖ ਰੱਖਦਿਆਂ ਸਰਕਾਰ ਵਿਰੁੱਧ ਮੁਜ਼ਾਹਰੇ ਹੋਣ ਲੱਗੇ। ਮੁਜ਼ਾਹਰਾ ਕਾਰੀਆਂ ਨੇ ਮਹਾਰਾਜਾ ਦਲੀਪ ਸਿੰਘ ਦਾ ਫਤ੍ਹੇਗੜ੍ਹ ਵਿੱਚ ਮੌਜੂਦ ਸਾਰਾ ਮਾਲ ਲੁੱਟ ਲਿਆ। ਇਸ ਦੀ ਰਾਖੀ ਲਈ ਸਾਰਜੈਂਟ ਈਲੀਅਟ (Sarglnt Elliot) ਦੀ ਡਿਊਟੀ ਲਗਾਈਂ ਸੀ। ਇਸ ਮਾਰ ਧਾੜ 'ਚ ਈਲੀਅਟ ਅਤੇ ਉਸ ਦੇ ਬੱਚੇ, ਵਾਲਟਰ ਗਾਈਜ਼ ਅਤੇ ਹੋਰ ਕਈ ਅੰਗਰੇਜ਼ ਵੀ ਮਾਰੇ ਗਏ। 1857 ਦੇ ਗਦਰ ਸਮੇਂ ਲਖਨਊ ਵਿਖੇ ਹੈਨਰੀ ਲਾਰੰਸ ਵੀ ਮਾਰਿਆ ਗਿਆ ਸੀ ਜਿਸ ਨੇ ਮਹਾਰਾਣੀ ਜਿੰਦਾਂ ਨੂੰ ਇੱਕ ਵਾਰ ਕੇਸਾਂ ਤੋਂ ਪਕੜ ਕੇ ਕਚਹਿਰੀ ਵਿੱਚ ਘੜੀਸਿਆ ਸੀ। ਇਸ ਗਦਰ 'ਤੇ ਅੰਗ੍ਰੇਜ਼ਾਂ ਨੇ 20 ਜੁਲਾਈ 1859 ਨੂੰ ਕਾਬੂ ਪਾ ਲਿਆ ਸੀ। ਇਸ ਗਦਰ ਦੌਰਾਨ 2 ਅਗਸਤ 1858 ਨੂੰ ਬਰਤਾਨੀਆਂ ਸਰਕਾਰ ਨੇ ਈਸਟ ਇੰਡੀਆ ਕੰਪਨੀ ਕੋਲੋਂ ਰਾਜ ਭਾਗ ਆਪਣੇ ਹੱਥ ਲੈ ਲਿਆ। ਪਹਿਲੀ ਨਵੰਬਰ 1858 ਨੂੰ ਮਲਕਾ ਵਿਕਟੋਰੀਆ ਨੇ ਏਸ ਦਾ ਪੂਰਨ ਤੌਰ 'ਤੇ ਐਲਾਨ ਕਰ ਦਿੱਤਾ। ਨਵੰਬਰ 1859 ਨੂੰ ਮਹਾਰਾਜੇ ਨੇ ਲਾਗਨ ਨੂੰ ਕਿਹਾ ਕਿ ਸਰਕਾਰ ਉਸ ਦਾ ਹਿਸਾਬ ਜਲਦੀ ਨਿਬੇੜੇ। ਪਰ ਸਰਕਾਰ ਨੇ ਲਾਗਨ ਨੂੰ ਮਹਾਰਾਜੇ ਦਾ ਮੁਖਤਿਆਰ ਮੰਨਣ ਤੋਂ ਨਾਂਹ ਕਰ ਦਿੱਤੀ।

# ਮਹਾਰਾਜੇ ਦੀ ਪੈਨਸ਼ਨ ਅੱਧੀ ਕਰਨੀ

ਤਿੰਨ ਕੁ ਸਾਲ ਇੰਗਲੈਂਡ 'ਚ ਰਹਿਣ ਉਪਰੰਤ ਮਹਾਰਾਜਾ ਫਰਾਂਸ, ਇਟਲੀ, ਰੋਮ ਆਦਿ ਸ਼ਹਿਰਾਂ ਅਤੇ ਪ੍ਰਸਿੱਧ ਥਾਵਾਂ 'ਤੇ ਲਾਗਨ, ਲੇਡੀ ਲਾਗਨ ਅਤੇ ਆਪਣੇ ਦੋਸਤ ਰੋਨਾਲਡ ਲੈਸਿਲੀ ਮੈਲਵਿਲ ਨਾਲ਼ ਸੈਰ ਕਰਨ ਚਲਿਆ ਗਿਆ। ਡਲਹੌਜ਼ੀ ਨੇ 7 ਫਰਵਰੀ 1856 ਨੂੰ ਅਵਧ 'ਤੇ ਕਬਜ਼ਾ ਕਰ ਕੇ ਉਥੋਂ ਦੇ ਬਾਦਸ਼ਾਹ ਵਾਜਿਦ ਅਲੀ ਨੂੰ 15 ਲੱਖ ਰੁਪਏ ਸਾਲਾਨਾ ਪੈਨਸ਼ਨ ਮੁਕਰਰ ਕੀਤੀ। ਇਸ ਤੋਂ ਇਲਾਵਾ ਉਸ ਦੇ ਸਾਕ ਸੰਬੰਧੀਆਂ ਅਤੇ ਨੌਕਰਾਂ ਨੂੰ ਵੀ ਗੁਜ਼ਾਰੇ ਲਈ ਭੱਤਾ ਮਨਜ਼ੂਰ ਕੀਤਾ। ਇਹ ਜਾਣ ਕੇ ਦਲੀਪ ਸਿੰਘ ਨੇ ਆਪਣੀ ਪੈਨਸ਼ਨ ਵਧਾਉਣ ਦੀ ਮੰਗ ਕੀਤੀ। ਕਮੀਨੀ ਸਰਕਾਰ ਨੇ ਪੈਨਸ਼ਨ ਤਾਂ ਵਧਾਉਣੀ ਕੀ ਸੀ ਸਗੋਂ 20 ਮਈ 1859 ਨੂੰ ਇੱਕ ਪੱਤਰ ਦੁਆਰਾ ਪਹਿਲਾਂ ਮਿਲ ਰਹੀਂ 5 ਲੱਖ ਪੈਨਸ਼ਨ ਦੀ ਬਜਾਇ ਆਉਣ ਵਾਲੇ ਸਮੇਂ ਲਈ 2.5 ਲੱਖ ਕਰ ਦਿੱਤੀ। ਪੱਤਰ 'ਚ ਪੈਨਸ਼ਨ ਘਟਾਉਣ ਦੀ ਦਲੀਲ ਇਹ ਦਿੱਤੀ ਕਿ ਹੁਣ ਤੂੰ ਬਾਲਗ ਹੋ ਗਿਆ ਹੈਂ। ਮਹਾਰਾਜਾ ਦਾ ਸਬਰ ਸੰਤੋਖ ਦੇਖੋ ਕਿ ਪੈਨਸ਼ਨ ਘਟਾਉਣ 'ਤੇ ਕੋਈ ਟੀਕਾ ਟਿੱਪਣੀ ਨਹੀਂ ਕੇਵਲ ਉੱਤਰ ਵਿੱਚ ਇਹ ਹੀ ਲਿਖਿਆ ਕਿ ਮੇਰੀ ਮੌਤ ਤੋਂ ਪਿੱਛੋਂ ਇਹ ਰਕਮ ਮੇਰੇ ਵਾਰਸਾਂ ਲਈ ਮਨਜ਼ੂਰ ਕੀਤੀ ਜਾਵੇ ਜਾਂ ਫਿਰ ਉਹ ਟ੍ਰਸਟ ਬਣਾ ਕੇ ਪੰਜਾਬ ਵਿੱਚ ਵਿੱਦਿਆ ਦੇ ਪ੍ਰਚਾਰ ਤੇ ਪ੍ਰਸਾਰ ਲਈ ਖਰਚੀ ਜਾਵੇ। ਇਹ ਵੀ ਦਲੀਪ ਸਿੰਘ ਨੇ ਪਰਉਪਕਾਰਤਾ ਵਾਲ਼ੀ ਗੱਲ ਕੀਤੀ। ਪਰ ਸਰਕਾਰ ਨੇ ਉਸ ਦੀ ਕੋਈ ਗੱਲ ਨਾ ਸੁਣੀ। ਦਲੀਪ ਸਿੰਘ ਅਤੇ ਮਹਾਰਾਣੀ ਜਿੰਦਾਂ ਦੀ ਮਾਤ-ਭੂਮੀ (ਪੰਜਾਬ) ਦੇ ਭਲੇ ਦੀ ਤਾਂ ਫਿਰੰਗੀ ਕੋਈ ਗੱਲ ਸੁਣਨੀ ਨਹੀਂ ਸੀ ਚਾਹੁੰਦਾ। ਇਸੇ ਲਈ ਤਾਂ ਉਨ੍ਹਾਂ ਇਨ੍ਹਾਂ ਨੂੰ ਦੇਸ਼ ਨਿਕਾਲ਼ਾ ਦਿੱਤਾ ਸੀ।

# ਅਧਿਆਇ 5

## ਮਹਾਰਾਣੀ ਦਾ ਨੇਪਾਲ ਤੇ ਇੰਗਲੈਂਡ ਪਹੁੰਚਣਾ

ਅੰਗਰੇਜ਼ ਅਫ਼ਸਰਾਂ ਨੇ ਜਿੰਦਾਂ ਨੂੰ ਕਦੇ ਕਿਸੇ ਤੇ ਕਦੇ ਕਿਸੇ ਜੇਲ੍ਹ 'ਚ ਸੁੱਟ ਕੇ ਅੱਤ ਦਾ ਜ਼ਲੀਲ ਕੀਤਾ। ਇਨ੍ਹਾਂ ਇਹ ਵਿਚਾਰਕੇ ਕਿ ਮਹਾਰਾਣੀ ਕਿਤੇ ਜੇਲ੍ਹ 'ਚੋਂ ਨੱਸ ਨਾ ਜਾਵੇ ਨੂੰ ਬਹੁਤ ਹੀ ਕਰੜੀ ਸੁਰੱਖਿਆ ਵਾਲ਼ੇ ਚੁਨਾਰ ਕਿਲ੍ਹੇ ਵਿੱਚ ਕੈਦ ਕਰ ਦਿੱਤਾ, ਜਿੱਥੇ ਹੋਰ ਵੀ ਬਹੁਤ ਸਾਰੇ ਕੈਦੀ ਬੰਦੀ ਸਨ। ਐਸੀ ਤਕੜਾਈ ਵਾਲ਼ੀ ਜਗ੍ਹਾ 'ਚੋਂ ਨਿਕਲਣਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ। ਮਹਾਰਾਣੀ ਦੀ ਸ਼ੇਰ ਦਿਲੀ, ਵਿਉਂਤਬੰਦੀ ਅਤੇ ਚਤੁਰਤਾ ਦੇਖੋ, ਆਪਣਾ ਭੇਸ ਬਦਲ ਕੇ ਫਿਰੰਗੀ ਦੇ ਪਹਿਰੇਦਾਰਾਂ ਨੂੰ ਚਕਮਾ ਦੇ ਕੇ ਚੁਨਾਰ 'ਚੋਂ ਪ੍ਰਭੂ ਆਸਰੇ ਨਿਕਲ ਗਈ। ਕਿਲ੍ਹੇ 'ਚੋਂ ਨਿਕਲਣਾ ਹੀ ਭਾਵੇਂ ਰਾਣੀ ਲਈ ਵੱਡੀ ਜਿੱਤ ਸੀ ਅਤੇ ਵੈਰੀ ਦੇ ਮੂੰਹ 'ਤੇ ਥੱਪੜ ਮਾਰਨ ਵਾਲੀ ਗੱਲ ਸੀ। ਪਰ ਅੱਗੇ ਜਾਣ ਦਾ ਰਸਤਾ ਜੋ ਅਖਤਿਆਰ ਕੀਤਾ ਉਹ ਸੀ ਨੇਪਾਲ ਪਹੁੰਚਣ ਦਾ।ਇਹ ਸੋਚ ਵੀ ਜਿੰਦਾਂ ਦੇ ਰਾਜਨੀਤਕ ਗਿਆਨ ਦਾ ਮਹਾਨ ਪ੍ਰਗਟਾਵਾ ਸੀ, ਕਿਉਂਕਿ ਉਹ ਜਾਣਦੀ ਸੀ ਕਿ ਇਸ ਸਮੇਂ ਰਾਣਾ ਜੰਗ ਬਹਾਦਰ ਹੁਣ ਨੇਪਾਲ ਦਾ ਰਾਜਾ ਹੈ ਅਤੇ ਨੇਪਾਲ ਦੇ ਰਾਜ 'ਤੇ ਅੰਗਰੇਜ਼ਾਂ ਦਾ ਅਧਿਕਾਰ ਨਹੀਂ ਹੈ। ਇਸ ਲਈ ਨੇਪਾਲ ਹੀ ਮੇਰੇ ਰਹਿਣ ਲਈ ਸਭ ਤੋਂ ਵੱਧ ਸੁਰੱਖਿਅਤ ਜਗ੍ਹਾ ਹੈ, ਹੋਰ ਸਾਰੀ ਧਰਤੀ 'ਤੇ ਅੰਗਰੇਜ਼ ਕਾਬਜ਼ ਹੋ ਚੁੱਕੇ ਸਨ। ਨੇਪਾਲ ਦੇ ਰਾਜਾ ਜੰਗ ਬਹਾਦਰ ਦਾ ਇਲਾਕਾ ਬਰਤਾਨੀਆਂ ਹਕੂਮਤ ਦੇ ਅਧੀਨ ਨਾ ਹੋਣ ਬਾਰੇ ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਕਦੀ ਕਦਾਈਂ ਜ਼ਰੂਰ ਦੱਸਿਆ ਹੋਵੇਗਾ। ਕੁਦਰਤ ਬੜੀ ਮਹਾਨ ਹੈ, ਉਹ ਦੁੱਖਾਂ ਵਿੱਚ ਘਿਰੇ ਜੀਵ ਨੂੰ ਜੀਵਨ ਬਿਤਾਉਣ ਲਈ ਰਹਾਇਸ਼ ਅਤੇ ਖਾਣੇ ਦਾਣੇ ਦਾ ਪ੍ਰਬੰਧ ਕਰ ਦਿੰਦੀ ਹੈ।

ਨੇਪਾਲ 'ਤੇ ਅੰਗਰੇਜ਼ਾਂ ਦਾ ਕਬਜ਼ਾ ਨਾ ਹੋਣਾ ਵੀ ਗੋਰਖਿਆਂ ਦੀ ਬਹਾਦਰੀ ਦੇ ਕਾਰਨ ਹੀ ਸੀ। ਨੇਪਾਲ ਨੂੰ 'ਗੋਰਖਿਆਂ ਦੀ ਧਰਤੀ' ਨਾਲ ਵੀ ਜਾਣਿਆ ਜਾਂਦਾ ਹੈ। ਸੰਨ 1814 ਤੋਂ 1816 ਦੇ ਦਰਮਿਆਨ ਐਂਗਲੋ-ਨੇਪਾਲੀਜ਼ ਵਾਰ (ਯੁੱਧ) (Anglo-Neplese War) ਹੋਈ ਸੀ। ਗੋਰਖਿਆਂ ਦੀ ਫ਼ੌਜ ਦੇ ਕਮਾਂਡਰ ਬਲਭਦਰਾ ਕੰਵਰ ਦੀ ਸੈਨਾ ਨੇ ਈਸਟ ਇੰਡੀਆ ਕੰਪਨੀ ਦੇ ਫ਼ੌਜੀਆਂ ਨੂੰ ਲੜਾਈ ਦੌਰਾਨ ਚੰਗੇ ਹੱਥ ਦਿਖਾਏ ਸਨ। ਕੰਪਨੀ ਕੋਲ ਵੱਡੀ ਸੈਨਾ ਅਤੇ ਚੰਗੇ ਹਥਿਆਰ ਹੋਣ ਕਰ ਕੇ ਭਾਵੇਂ ਆਖੀਰ 'ਤੇ ਉਸ ਦਾ ਹੱਥ ਉਪੱਰ ਰਿਹਾ, ਪਰ ਅੰਗਰੇਜ਼ ਸੈਨਾ ਦਾ ਵੱਡਾ ਨੁਕਸਾਨ ਹੋਣ ਕਾਰਨ ਅਤੇ ਬਹੁਤੇ ਫ਼ੌਜੀ ਬਿਮਾਰ ਹੋਣ ਕਾਰਨ ਉਸ ਨੇ 4 ਮਾਰਚ 1816 ਨੂੰ ਸਗੌਲੀ ਵਿੱਖੇ ਸੰਧੀ (Treaty of Sagauli) ਕਰ ਲਈ। ਸਗੌਲੀ ਸੰਧੀ ਅਨੁਸਾਰ ਨੇਪਾਲ ਨੇ ਸਿਕਮ, ਕਮਾਉਂ, ਗੜ੍ਹਵਾਲ ਆਦਿ ਦਾ ਇਲਾਕਾ ਕੰਪਨੀ ਨੂੰ ਦੇ ਦਿੱਤਾ।

ਇਸ ਸੰਧੀ ਵਿੱਚ ਇਹ ਗੱਲ ਵੀ ਤੈਅ ਹੋਈ ਕੇ ਕੰਪਨੀ ਦਾ ਇੱਕ ਪ੍ਰਤੀਨਿਧ (Resident) ਕਠਮੰਡੂ ਆਪਣਾ ਦਫ਼ਤਰ ਰੱਖੇਗਾ। ਇਤਿਹਾਸਕ ਤੱਥਾਂ ਅਨੁਸਾਰ ਨੇਪਾਲ ਦੇ ਰਾਜ ਭਾਗ ਵਿੱਚ ਇਸ ਰੈਜ਼ੀਡੈਂਟ ਦੀ ਕੋਈ ਬੁੱਕਤ ਨਹੀਂ ਸੀ।

ਮਹਾਰਾਣੀ ਨੇ ਚੁਨਾਰ ਤੋਂ 800 ਮੀਲ ਦੀ ਦੂਰੀ 'ਤੇ ਪੈਂਦੇ ਨੇਪਾਲ ਦਾ ਦੁੱਖਾਂ ਭਰਿਆ ਰਸਤਾ ਇਸ ਲਈ ਵੀ ਚੁਣਿਆ ਕਿ ਉਸ ਦੇ ਮਨ 'ਤੇ ਸਿੱਖੀ ਦੇ ਅਸੂਲਾਂ ਦੀ ਪਾਣ ਚੜ੍ਹੀ ਹੋਈ ਸੀ। ਉਹ ਧਰਮੀ ਸੀ, ਸ਼ਰਮ ਪਾਲਣ ਵਾਲੀ ਅਤੇ ਪੱਤ ਨੂੰ ਬਰਕਰਾਰ ਰੱਖਣ ਵਾਲੀ ਸੀ। ਉਹ ਆਪਣੀ ਇਜ਼ਤ ਅਤੇ ਆਬਰੂ ਨਾਲ਼ ਖਿਲਵਾੜ ਹੋਣਾ ਨਹੀਂ ਸੀ ਲੋਚਦੀ ਅਤੇ ਨਾ ਹੀ ਫਿਰੰਗੀ ਦੀ ਤਾਨਾਸ਼ਾਹੀ, ਘਿਨਾਉਣੇ ਮਜ਼ਾਕ ਅਤੇ ਹੱਤਕ ਨੂੰ ਕਬੂਲ ਕਰਨਾ ਚਾਹੁੰਦੀ ਸੀ। ਗੁਰਬਾਣੀ ਦੇ ਸ਼ਬਦ ਹਨ:

*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (੧੪੨)*

ਚੁਨਾਰ ਕਿਲ੍ਹੇ 'ਚੋਂ ਨਿਕਲ ਕੇ ਮੁੱਖ ਗੱਲ ਸੀ ਆਪਣੇ ਆਪ ਨੂੰ ਛੁਪਾਉਣਾ ਤਾਂਕਿ ਸਰਕਾਰ ਦੇ ਸਿਪਾਹੀ ਪਕੜ ਨਾ ਲੈਣ। ਇਸ ਤੋਂ ਇਲਾਵਾ ਖਾਣੇ-ਦਾਣੇ ਦਾ ਪ੍ਰਬੰਧ ਕਰਨਾ ਕਿਉਂਕਿ ਇਨਸਾਨ ਬਹੁਤਾ ਚਿਰ ਭੁੱਖਾ ਨਹੀਂ ਰਹਿ ਸਕਦਾ। ਭੁੱਖਾ ਸਰੀਰ ਚਾਰ ਕਦਮ ਵੀ ਨਹੀਂ ਤੁਰ ਸਕਦਾ। ਭੁੱਖ ਦਾ ਦੁੱਖ ਤਾਂ ਮੌਤ ਨਾਲੋਂ ਵੀ ਭੈੜਾ ਮੰਨਿਆਂ ਗਿਆ ਹੈ। ਬਾਹਰ ਰਾਤਾਂ ਕੱਟਣ ਲਈ ਲੀੜਾ ਕੱਪੜਾ ਵੀ ਚਾਹੀਦਾ ਸੀ। ਕੈਦ 'ਚੋਂ ਨਿਕਲਣ ਸਮੇਂ ਤਾਂ ਜਿੰਦਾਂ ਆਪਣੀ ਨੌਕਰਾਣੀ ਦੇ ਮੈਲੇ-ਕੁਚੈਲੇ ਕਪੜੇ ਹੀ ਤੇੜ ਪਹਿਨ ਕੇ ਨਿਕਲੀ ਸੀ।

ਐਸੀ ਹਾਲਤ ਬਾਰੇ ਇਹ ਹੀ ਕਹਿਣਾ ਬਣਦਾ ਹੈ:

*ਵਾਰਨੇ ਜਾਈਏ ਸਦਾ ਜਿੰਦਾਂ ਦੇ ਹੌਸਲੇ ਤੋਂ,*
*ਨਿਕਲੀ ਕਿਲ੍ਹੇ 'ਚੋਂ ਸੱਚ ਦਾ ਪਰਪੱਚ ਗਾਂਦੀ।*
*ਮਨ ਵਿੱਚ ਓਟ ਧਾਰੀ ਉਸ ਪਰਮਾਤਮਾ ਦੀ,*
*ਲੁਕ-ਛਿਪ ਤੁਰੀ ਜਾਂਦੀ ਉਹ ਦੇ ਗੁਣ ਗਾਈ ਜਾਂਦੀ।*
*ਸ਼ਾਹੀ ਜੰਪਰਾਂ ਨੂੰ ਸਦਾ ਪਾਉਣ ਤੇ ਹੰਢਾਉਣ ਵਾਲੀ,*
*ਗੰਦੇ ਮੰਦੇ ਕਪੜੇ ਤਨ 'ਤੇ ਪਾਈ ਤੁਰੀ ਜਾਂਦੀ।*
*ਕੰਦ ਮੂਲ ਖਾ ਜੰਗਲਾਂ, ਬੇਲਿਆਂ 'ਚੋਂ,*
*ਜਾਂ ਫਿਰ ਮੰਗ ਤੰਗ ਟੁੱਕੜ ਖਾਈ ਜਾਂਦੀ,*
*ਐਪਰ ਕਿਲ੍ਹੇ ਵਿੱਚੋਂ ਸੁੱਖੀ ਸਾਂਦੀ ਕੱਢਣ ਲਈ,*
*ਪਰਮ ਪਿਤਾ ਦੀ ਸੁੱਖ ਬਾਰ ਬਾਰ ਮਨਾਈ ਜਾਂਦੀ।*

ਉਨ੍ਹਾਂ ਦਿਨਾਂ ਵਿੱਚ ਅੱਜ ਕਲ੍ਹ ਵਾਂਗ ਕੋਈ ਬੱਸਾਂ, ਕਾਰਾਂ, ਮੋਟਰਸਾਈਕਲ, ਗੱਡੀਆਂ ਆਦਿ ਤਾਂ ਹੈ ਨਹੀਂ ਸਨ ਕਿ ਜਿੰਦਾਂ ਇੱਕ ਥਾਂ ਤੋਂ ਦੂਜੀ ਥਾਂ ਜਲਦੀ ਪਹੁੰਚ

ਜਾਂਦੀ। ਕੇਵਲ ਬੈਲ ਰਥ ਗੱਡੀਆਂ, ਗੱਡੇ, ਘੋੜੇ, ਖੱਚਰਾਂ, ਊਠ ਜਾਂ ਤੁਰ ਕੇ ਜਾਣਾ ਹੀ ਆਵਾਜਾਈ ਦੇ ਸਾਧਨ ਸਨ, ਮਹਾਰਾਣੀ ਕੋਲ ਤਾਂ ਆਪਣੀਆਂ ਦੋ ਟੰਗਾਂ ਹੀ ਤੁਰ ਕੇ ਜਾਣ ਦਾ ਸਾਧਨ ਸੀ। ਐਸੇ ਹਾਲਾਤਾਂ ਵਿੱਚ ਵੀ ਮਹਾਰਾਣੀ ਨੇ ਆਪਣੇ ਆਪ ਨੂੰ ਬੜੀ ਚਤੁਰਤਾ ਵਰਤ ਕੇ ਛੁਪਾਇਆ ਕਿ ਉਹ ਸਰਕਾਰ ਦੇ ਹੱਥ ਨਾ ਆਈ। ਉਸ ਵੱਲੋਂ ਆਪਣੇ ਨਿਸ਼ਾਨੇ 'ਤੇ ਪਹੁੰਚਣ ਦਾ ਪੈਂਡਾ ਵੀ ਬਹੁਤ ਲੰਬਾ, ਜੰਗਲਾਂ, ਬੇਲਿਆਂ, ਪਹਾੜਾਂ, ਦਰਿਆਵਾਂ, ਨਦੀਆਂ, ਨਾਲਿਆਂ ਨਾਲ਼ ਘਿਰਿਆ ਹੋਇਆ ਸੀ। ਇੱਕ ਨੌਜਵਾਨ ਤੇ ਅਬਲਾ ਇਸਤਰੀ ਦਾ ਸਹੀ ਸਲਾਮਤ ਆਪਣੇ ਸਹੀ ਟਿਕਾਣੇ 'ਤੇ ਪਹੁੰਚ ਜਾਣਾ ਬੜਾ ਬਹਾਦਰੀ ਵਾਲਾ ਕੰਮ ਸੀ।

ਇੱਕ ਵਾਰ ਗੱਲਾਂ ਗੱਲਾਂ 'ਚ ਦਲੀਪ ਨੇ ਜਿੰਦਾਂ ਤੋਂ ਪੁੱਛਿਆ ਸੀ, "ਮਾਂ, ਤੂੰ ਚੁਨਾਰ ਤੋਂ ਨੇਪਾਲ ਕਿਵੇਂ ਪਹੁੰਚੀ"? ਜਿੰਦਾਂ ਨੇ ਦੱਸਿਆ ਕਿ ਮੇਰਾ ਇੱਕ ਪੰਜਾਬੀ ਨੌਕਰ ਮੈਨੂੰ ਚੁਨਾਰ ਤੋਂ ਲਿਜਾ ਕੇ ਗੋਮਤੀ ਨਦੀ ਪਾਰ ਕਰਵਾ ਗਿਆ ਸੀ ਜਿਹੜੀ ਲਖਨਊ ਕੋਲ ਵਹਿੰਦੀ ਹੈ। ਅੱਗੋਂ ਮੈਂ ਪੁੱਛਦੀ ਗਿਛਦੀ ਪਟਨੇ ਪਹੁੰਚ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਅਸਥਾਨ 'ਤੇ ਪਹੁੰਚ ਗਈ। ਗੁਰਦੁਆਰੇ ਵਿਖੇ ਮੈਂ ਕੁਝ ਸਮਾਂ ਬਿਤਾਇਆ, ਗੁਰੂ ਜੀ ਅੱਗੇ ਨੇਪਾਲ ਸਹੀ ਸਲਾਮਤ ਪਹੁੰਚਣ ਲਈ ਬਾਰ ਬਾਰ ਅਰਦਾਸ ਕੀਤੀ। ਉਸ ਤੋਂ ਵੱਡਾ ਮੈਨੂੰ ਦਲੇਰੀ ਲਈ ਪ੍ਰੇਰਿਤ ਕਰਨ ਵਾਲਾ ਹੋਰ ਵਧੀਆ ਅਸਥਾਨ ਕਿਹੜਾ ਹੋ ਸਕਦਾ ਸੀ? ਇਹ ਘਟਨਾ ਦਰਸਾਉਂਦੀ ਹੈ ਕਿ ਮਹਾਰਾਣੀ ਨੇ ਚੁਨਾਰ 'ਚੋਂ ਨਿਕਲਣ ਤੋਂ ਪਹਿਲਾਂ ਕਿਲ੍ਹੇ ਦੇ ਕਿਸੇ ਨੌਕਰ ਨਾਲ਼ ਸਾਰਾ ਸਲਾਹ ਮਸ਼ਵਰਾ ਕੀਤਾ ਹੋਵੇਗਾ। ਉਸ ਨੂੰ ਧਨ ਮਾਲ ਵੀ ਦਿੱਤਾ ਹੋਵੇਗਾ ਕਿਉਂਕਿ ਜਾਂ ਤਾਂ ਲਾਲਚ ਵਿੱਚ ਆ ਕੇ ਤੇ ਜਾਂ ਪੰਜਾਬੀ ਹੋਣ ਨਾਤੇ ਉਸ ਨੇ ਮਹਾਰਾਣੀ ਦੀ ਸਹਾਇਤਾ ਕੀਤੀ ਹੋਵੇਗੀ।

ਮਹਾਰਾਣੀ ਨੇ ਦਲੀਪ ਸਿੰਘ ਨੂੰ ਇਹ ਵੀ ਦੱਸਿਆ, "ਪਟਨੇ ਤੋਂ ਅੱਗੇ ਮੈਂ ਕਈ ਹਫਤੇ ਬੈਰਾਗਨ ਬਣ ਕੇ ਜੰਗਲਾਂ ਤੇ ਪਰਬਤਾਂ ਰਾਹੀਂ ਯਾਤਰਾ ਕਰਦੀ ਰਹੀ, ਲੋਕ ਜੋ ਦਾਨ ਦਿੰਦੇ ਖਾ ਲੈਂਦੀ ਅਤੇ ਜਿੱਥੇ ਜਗ੍ਹਾ ਮਿਲਦੀ ਸੌਂ ਜਾਂਦੀ, ਜਦ ਤੱਕ ਮੈਂ ਨੇਪਾਲ ਨਾ ਪਹੁੰਚ ਗਈ। (ਜਲਾਵਤਨੀ, ਪੰਨਾ 203)।

ਦਾਸ 2015 ਦੇ ਜੂਨ ਮਹੀਨੇ ਗੁਰਦੁਆਰਾ ਗੁਰੂ ਨਾਨਕ ਸਿੱਖ, ਸਰੀ/ਡੈਲਟਾ (ਕੈਨੇਡਾ) ਵਿਖੇ ਢਾਡੀ ਵਾਰਾਂ ਸੁਣ ਰਿਹਾ ਸੀ। ਕੁਦਰਤੀ ਉਸ ਦਿਨ ਮਹਾਰਾਣੀ ਜਿੰਦਾਂ ਦੇ ਸੰਬੰਧ ਵਿੱਚ ਪਰਸੰਗ ਚੱਲ ਰਿਹਾ ਸੀ। ਢਾਡੀ ਬੁਲਾਰੇ ਨੇ ਜਿੰਦਾਂ ਦੇ ਨੇਪਾਲ ਜਾਣ ਦੇ ਰਸਤੇ ਦੀ ਵਾਰਤਾ ਇੰਞ ਸੁਣਾਈ, 'ਚਲਦੀ ਚਲਦੀ ਜਿੰਦਾਂ ਰਾਤ ਕੱਟਣ ਲਈ ਇੱਕ ਪਹਾੜੀ ਦੀ ਗੁਫ਼ਾ 'ਚ ਜਾ ਵੜੀ। ਉਹ ਸੌਣ ਦੀ ਤਿਆਰੀ ਹੀ ਕਰ ਰਹੀ ਸੀ ਕਿ ਇੱਕ ਬੰਦਾ ਉੱਥੇ ਆ ਗਿਆ। ਉਹ ਕਾਫੀ ਸਮੇਂ ਤੋਂ ਇਸ ਗੁਫਾ ਵਿੱਚ

ਹੀ ਰਾਤਾਂ ਕੱਟਦਾ ਸੀ। ਉਸ ਨੇ ਪੁੱਛਿਆ, ''ਬੀਬੀ ਤੂੰ ਕੌਣ ਹੈ''? ਤਾਂ ਮਹਾਰਾਣੀ ਨੇ ਕਿਹਾ, ''ਭਾਈ ਸਾਹਿਬ ਮੈਂ ਸ਼ੇਰਿ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮਹਾਰਾਣੀ ਜਿੰਦਾਂ ਹਾਂ ਅਤੇ ਆਪਣੀ ਸਾਰੀ ਵਾਰਤਾ ਉਸ ਨੂੰ ਸੁਣਾ ਦਿੱਤੀ'। ਅੱਗੋਂ ਉਸ ਬੰਦੇ ਨੇ ਕਿਹਾ, ''ਬੀਬੀ, ਮੇਰਾ ਨਾਮ ਪਰਤਾਪ ਸਿੰਘ ਹੈ। ਮੈ ਸ਼ੇਰਿ-ਏ-ਪੰਜਾਬ ਦੀ ਫ਼ੌਜ ਵਿੱਚ ਚੰਗੇ ਅਹੁਦੇ 'ਤੇ ਸੀ। ਜਦੋਂ ਫਿਰੰਗੀ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ ਤਾਂ ਸਾਨੂੰ ਨੌਕਰੀ ਤੋਂ ਕੱਢ ਦਿੱਤਾ। ਮੈਨੂੰ ਡਰ ਪੈਦਾ ਹੋ ਗਿਆ ਕਿ ਅੰਗਰੇਜ਼ ਪਕੜ ਕੇ ਜੇਲ੍ਹ 'ਚ ਨਾ ਸੁੱਟ ਦੇਣ। ਮੈਂ ਅਜੇਹੀ ਗੁਲਾਮੀ ਤੋਂ ਡਰਦਾ ਹੋਇਆ ਘਰ ਬਾਰ ਛੱਡ ਕੇ ਇਧਰ ਆ ਗਿਆ ਸੀ। ਸੋਚਿਆ ਰਹਿੰਦੀ ਉਮਰ 'ਚ ਭਗਤੀ ਕਰ ਅੱਗਾ ਸਵਾਰ ਲਵਾਂ''। ਮਹਾਰਾਣੀ ਨੇ ਸੋਚਿਆ ਬੰਦਾ ਠੀਕ ਲਗਦਾ ਹੈ। ਪਰਤਾਪ ਸਿੰਘ ਨੇ ਜਿੰਦਾਂ ਨੂੰ ਜੋ ਉਸ ਪਾਸ ਸੀ ਖਾਣ ਲਈ ਦਿੱਤਾ। ਅਗਲੀ ਸਵੇਰ ਉਹ ਪਹਾੜੀ ਰਸਤਾ ਜਾਣਦਾ ਕਰ ਕੇ ਮਹਾਰਾਣੀ ਦੀ ਸਹਾਇਤਾ ਲਈ ਨਾਲ਼ ਚੱਲ ਪਿਆ। ਦੋ ਕੋ ਦਿਨ ਪਿੱਛੋਂ ਇਨ੍ਹਾਂ ਨੂੰ ਇੱਕ ਹੋਰ ਪਹਾੜੀ ਔਰਤ ਟੱਕਰੀ ਜੋ ਅਗਲੇ ਰਸਤੇ ਦੀ ਚੰਗੀ ਤਰ੍ਹਾਂ ਵਾਕਫ ਸੀ। ਕੀ ਹੋਇਆ, ਪਰਤਾਪ ਸਿੰਘ ਬੀਮਾਰ ਐਸਾ ਹੋਇਆ ਕਿ ਪ੍ਰਾਣ ਤਿਆਗ ਗਿਆ। ਜਿੰਦਾਂ ਨੇ ਉਸ ਔਰਤ ਨਾਲ਼ ਮਿਲ ਕੇ ਪਰਤਾਪ ਸਿੰਘ ਦਾ ਸਸਕਾਰ ਕੀਤਾ ਅਤੇ ਇਹ ਦੋਵੇਂ ਉਦਾਸੀ ਦੀ ਹਾਲਤ ਵਿੱਚ ਅੱਗੇ ਚੱਲ ਪਈਆਂ। ਨਾਲੇ ਗੱਲਾਂ ਕਰਦੀਆਂ ਹਨ ਕਿ ਪਰਮਾਤਮਾ ਨੇ ਸੰਜੋਗ-ਵਿਯੋਗ ਦੀ ਕੈਸੀ ਖੇਡ ਬਣਾਈ ਹੈ।

ਇੰਝ ਪੁੱਛਦੀ-ਗਿੱਛਦੀ, ਦੂਜਿਆਂ ਦੇ ਸਹਾਰੇ ਜੀਵਨ ਬਿਤਾਉਂਦੀ, ਨਦੀਆਂ ਬੇੜੀਆਂ ਜਾਂ ਕਿਸ਼ਤੀ ਰਾਹੀਂ ਜੋ ਰਸਤੇ ਵਿੱਚ ਮੌਜੂਦ ਸਨ ਪਾਰ ਕਰਦੀ ਤੇ ਦੁੱਖੜੇ ਝਲਦੀ ਜਿੰਦਾਂ ਨੇਪਾਲ ਦੀ ਹੱਦ 'ਤੇ ਪਹੁੰਚ ਗਈ। ਜਿਉਂ ਹੀ ਉਹ ਨੇਪਾਲ ਦੀ ਹੱਦ ਲੰਘਣ ਲੱਗੀ ਤਾਂ ਉੱਥੋਂ ਦੇ ਫ਼ੌਜੀਆਂ ਨੂੰ ਉਸ ਨੇ ਪਕੜ ਲਿਆ। ਫ਼ੌਜੀਆਂ ਨੇ ਉਸ ਤੋਂ ਸਭ ਜਾਣਕਾਰੀ ਲੈ ਕੇ ਮਹਾਰਾਣੀ ਦੀ ਮੰਗ ਅਨੁਸਾਰ ਉਸੇ ਨੂੰ ਰਾਜਾ ਰਾਣਾ ਜੰਗ ਬਹਾਦਰ ਅੱਗੇ ਪੇਸ਼ ਕਰ ਦਿੱਤਾ। ਰਾਜੇ ਨੂੰ ਜਿੰਦਾਂ ਨੇ ਆਪਣੀ ਸਾਰੀ ਵਿਥਿਆ ਸੁਣਾਈ। ਰਾਣਾ ਜੰਗ ਬਹਾਦਰ ਬੜਾ ਦਿਆਲੂ, ਦਲੇਰ ਅਤੇ ਭੈ ਰਹਿਤ ਸੀ। ਉਸ ਨੇ ਸਾਰੀ ਗੱਲ ਬਾਤ ਚੰਗੀ ਤਰ੍ਹਾਂ ਸੁਣ ਕੇ ਮਹਾਰਾਣੀ ਨੂੰ ਨੇਪਾਲ 'ਚ ਬੇਖ਼ੌਫ਼ ਰਹਿਣ ਲਈ ਅਤੇ 20 ਹਜ਼ਾਰ ਰੁਪਏ ਸਾਲਾਨਾ ਪੈਨਸ਼ਨ ਦੇਣ ਦਾ ਫ਼ੈਸਲਾ ਸੁਣਾ ਦਿੱਤਾ। ਬਾਗੜੀ ਸਾਹਿਬ ਨੇ ਆਪਣੇ ਮਹਾਂ ਕਾਵਿ ਵਿੱਚ ਵੀ ਪੰਨਾ 170 'ਤੇ ਅੰਕਿਤ ਕੀਤਾ ਹੈ:

*ਦਿੱਤਾ ਆਸਰਾ ਵਿੱਚ ਨੇਪਾਲ ਉਸ ਨੂੰ, ਤਰਸਵਾਨ ਸੀ ਬੜਾ ਨਰੇਸ਼ ਭਾਈ।*
*ਹਰਚੰਦ ਸਿੰਘਾ ਪੈਨਸ਼ਨ 20 ਹਜ਼ਾਰ ਲਾਈ, ਪ੍ਰਬੰਧ ਰਹਿਣ ਦਾ ਕੀਤਾ ਵਿਸ਼ੇਸ਼ ਭਾਈ।*

ਕਵੀ ਇਤਿਹਾਸਕਾਰਾਂ ਨੇ ਮਹਾਰਾਣੀ ਦੇ ਚੁਨਾਰ 'ਚੋਂ ਨਿਕਲਣ ਦੀ ਤ੍ਰੀਕ 18 ਅਪ੍ਰੈਲ 1849 ਅਤੇ ਨੇਪਾਲ ਪਹੁੰਚਣ ਦੀ ਤ੍ਰੀਕ 28 ਅਪ੍ਰੈਲ 1849 ਲਿਖੀ ਹੈ, ਪਰ ਇਹ ਸਮਾਂ ਠੀਕ ਨਹੀਂ ਲਗਦਾ। ਕੇਵਲ 10 ਕੁ ਦਿਨਾਂ ਵਿੱਚ 800 ਮੀਲ ਦਾ ਲੰਬਾ ਰਸਤਾ ਜਿਹੜਾ ਕਿ ਜੰਗਲਾਂ, ਪਹਾੜਾਂ ਨਾਲ ਘਿਰਿਆ ਹੋਇਆ ਸੀ ਅਤੇ ਉਨ੍ਹਾਂ ਦਿਨਾਂ ਵਿੱਚ ਨਾ ਤਾਂ ਕੋਈ ਬਹੁਤੇ ਪੱਕੇ ਤੇ ਸਿੱਧੇ ਰਸਤੇ ਹੀ ਸਨ ਅਤੇ ਨਾ ਹੀ ਆਵਾਜਾਈ ਦੇ ਤੇਜ਼ ਸਾਧਨ ਸਨ। ਇਸ ਤੋਂ ਇਲਾਵਾ ਜਿੰਦਾਂ ਰਸਤੇ ਤੋਂ ਵੀ ਅਣਜਾਣ ਸੀ ਅਤੇ ਅੰਗ੍ਰੇਜ਼ੀ ਸਰਕਾਰ ਦੇ ਸਿਪਾਹੀਆਂ ਤੋਂ ਵੀ ਆਪਣੇ ਆਪ ਨੂੰ ਉਸ ਨੇ ਛੁਪਾਉਣਾ ਸੀ, ਕਿਉਂਕਿ ਉਹ ਇਸ ਨੂੰ ਪਕੜਨ ਲਈ ਥਾਂ-ਥਾਂ 'ਤੇ ਲੱਭਦੇ ਫਿਰਦੇ ਸਨ। ਡਾਕਟਰ ਹਰਬੰਸ ਸਿੰਘ ਨੇ The Encyclopedia of Sikhism vol, II ਵਿੱਚ ਜਿੰਦਾਂ ਦੇ ਚੁਨਾਰ ਕਿਲ੍ਹੇ ਵਿੱਚ ਬੰਦ ਕਰਨ ਦਾ ਸੰਨ 1848 ਦਾ ਲਿਖਿਆ ਹੈ।

ਨੇਪਾਲ ਦੇ ਮਹਾਰਾਜੇ ਨੇ ਜਿੰਦਾਂ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਮਹਾਰਾਣੀ ਜਾਣ ਕੇ ਸਤਿਕਾਰ ਵਜੋਂ ਇੱਕ ਨਵਾਂ ਬਣਿਆਂ ਚਾਰਬੁਰਜਾ ਦਰਬਾਰ ਵਾਲ਼ਾ ਬੰਗਲਾ ਰਹਾਇਸ਼ ਲਈ ਦਿੱਤਾ। ਇਹ ਬੰਗਲਾ ਥਪਥਾਲੀ ਕੰਪਲੈਕਸ ਦੇ ਵਿੱਚ ਸੁਸ਼ੋਭਤ ਸੀ। ਰਾਜੇ ਨੇ ਮਹਾਰਾਣੀ ਦੇ ਖਾਣੇ ਦਾਣੇ ਬਨਾਉਣ ਅਤੇ ਸੇਵਾ-ਸੰਭਾਲ ਲਈ ਬੜੀਆਂ ਸੁਸ਼ੀਲ, ਸਮਝਦਾਰ ਅਤੇ ਸੁਲਝੀਆਂ ਹੋਈਆਂ ਨੌਕਰਾਣੀਆਂ ਲਾਈਆਂ। ਇਹ ਸਹੂਲਤਾਂ ਤੱਕ ਮਹਾਰਾਣੀ ਨੇ ਮਹਾਰਾਜੇ ਦਾ ਧੰਨਵਾਦ ਕੀਤਾ ਅਤੇ ਉਸ ਦੇ ਰਾਜ ਭਾਗ ਦੇ ਹੋਰ ਵਧਣ ਲਈ ਅਸੀਸ ਦਿੱਤੀ। ਇਸ ਤਰ੍ਹਾਂ ਭਾਵੇਂ ਰਹਿਣ ਲਈ ਰਹਾਇਸ਼ ਬੜੀ ਸੁੰਦਰ ਮਿਲ਼ ਗਈ, ਪਰ ਪੁੱਤ ਦੇ ਵਿਛੋੜੇ ਦਾ ਦੁੱਖ ਵੱਢ-ਵੱਢ ਕੇ ਖਾਣ ਲੱਗਿਆ। ਪਿਛਲੇ ਬੀਤੇ ਦਰਦਨਾਕ ਦੁਖਾਂਤ ਯਾਦ ਕਰ ਕਰ ਬਾਰ ਬਾਰ ਜਿੰਦਾਂ ਦੀਆਂ ਅੱਖਾਂ 'ਚੋਂ ਆਂਸੂ ਬਹਿ ਤੁਰਦੇ ਸਨ। ਇੰਵ ਪੁੱਤਰ ਦਾ ਵਿਯੋਗ ਨੇਪਾਲ ਰਹਿ ਕੇ ਤਕਰੀਬਨ 13 ਸਾਲ ਹੰਢਾਇਆ। ਭਾਵੇਂ ਉਹ ਆਪਣੇ ਦਿਲ ਨੂੰ ਤਕੜਾ ਕਰਨ ਦੀ ਕੋਸ਼ਿਸ਼ ਕਰਦੀ ਪਰ ਦਲੀਪ ਸਿੰਘ ਦੇ ਈਸਾਈ ਆਦਿ ਬਣਨ ਦੀਆਂ ਖ਼ਬਰਾਂ ਸੁਣ ਉਹ ਨਿੱਤ ਹਉਂਕੇ ਲੈਂਦੀ ਅਤੇ ਉਸ ਦੀਆਂ ਅੱਖਾਂ ਨੀਰ ਨਾਲ਼ ਹਮੇਸ਼ਾ ਭਰੀਆਂ ਰਹਿੰਦੀਆਂ। ਐਸੀ ਹਾਲਤ ਕਾਰਨ ਉਸ ਦਾ ਸਰੀਰ ਕਮਜ਼ੋਰ ਹੁੰਦਾ ਗਿਆ ਅਤੇ ਅੱਖਾਂ ਦੀ ਰੋਸ਼ਨੀ ਚਲੀ ਗਈ। ਇਸ ਸੰਬੰਧੀ ਬਾਗੜੀ ਸਾਹਿਬ ਕਾਵਿ ਰਚਨਾ ਇੰਵ ਕਰਦੇ ਹਨ:

*ਦਿਲ ਤਕੜਾ ਕਰਦੀ ਬਹੁਤ ਜਿੰਦਾਂ, ਪਰ ਫਿਰ ਵੀ ਧਰਦਾ ਧੀਰ ਨਹੀਓਂ।*
*ਕੰਡਾ ਪੁੱਤ ਦਾ ਦਿਲ ਦੇ ਵਿੱਚ ਖੁੱਭਾ, ਅੱਖਾਂ ਵਿੱਚੋਂ ਸੁਕਦਾ ਨੀਰ ਨਹੀਉਂ।*
*ਹੋੜੇ ਦੇਵਦੀਂ ਬੜੇ ਤਸੱਲੀਆਂ ਦੇ, ਕੰਧਾਂ ਬਿਨਾਂ ਖੜ੍ਹਨ ਸ਼ਤੀਰ ਨਹੀਂਉ।*
*ਹਰਚੰਦ ਸਿੰਘਾ ਭੁਗਤਣੀ ਹੈ ਪੈਂਦੀ, ਲਿਖੀ ਹੁੰਦੀ ਆਪ ਤਕਦੀਰ ਨਹੀਓਂ।*
*ਰਾਜ ਭਾਗ ਹੜੱਪਿਆ ਗੋਰਿਆਂ ਨੇ, ਕੁਝ ਰਿਹਾ ਨਾ ਪੁੱਤ ਦੇ ਪਾਸ ਭਾਈ।*

*ਹਰਚੰਦ ਸਿੰਘ ਰੋ ਰੋ ਹੋਈ ਅੰਨ੍ਹੀਂ, ਜੇਲ੍ਹੀਂ ਰੁਲ ਗਏ ਹੱਡ ਤੇ ਮਾਸ ਭਾਈ।*

ਹੁਣ ਦਲੀਪ ਸਿੰਘ ਵੀ ਜਵਾਨ ਹੋਣ ਕਰ ਕੇ ਸੁਰਤ ਸਿਰ ਹੋ ਗਿਆ। ਅੰਗਰੇਜ਼ੀ ਸਰਕਾਰ ਦੀਆਂ ਅਤੇ ਘਟੀਆਂ ਹਰਕਤਾਂ ਅਤੇ ਚਾਲਾਂ ਸਮਝਣ ਲੱਗ ਗਿਆ। 'ਹੁੰਦੇ ਦਿਲਾਂ ਨੂੰ ਦਿਲਾਂ ਦੇ ਰਾਹ ਮੀਆਂ' ਦੀ ਕਹਾਵਤ ਅਨੁਸਾਰ ਨਿੱਤ ਰੋਜ਼ ਮਾਂ ਜਿੰਦਾਂ ਦੀ ਯਾਦ ਦਿਲ 'ਚ ਆਉਣ ਲੱਗੀ। ਇਹ ਵੀ ਸੋਝੀ ਆ ਗਈ ਕਿ ਮਾਂ ਨਾਲੋਂ ਦੁਨੀਆਂ ਵਿੱਚ ਹੋਰ ਵੱਡਾ ਰਿਸ਼ਤਾ ਕੋਈ ਨਹੀਂ। ਉਸ ਨੂੰ ਪਤਾ ਲੱਗਿਆ ਕਿ ਮੇਰੀ ਮਾਂ ਇਸ ਸਮੇਂ ਨੇਪਾਲ ਬੈਠੀ ਹੈ। ਫਿਰ ਦਲੀਪ ਸਿੰਘ ਨੇ ਮਿਲਾਪ ਲਈ ਚਿੱਠੀ ਪੱਤਰ ਆਰੰਭ ਕੀਤਾ।

## ਨੋਹੇਮੀਆਂ ਹੱਥ ਚਿੱਠੀ ਭੇਜਣਾ

ਮਹਾਰਾਜੇ ਦੇ ਮਨ ਅੰਦਰ ਆਪਣੀ ਮਾਂ ਨੂੰ ਮਿਲਣ ਲਈ ਗਹਿਰੀ ਖਿੱਚ, ਤੜਫ਼ ਅਤੇ ਸਨੇਹ ਪੈਦਾ ਹੋ ਗਿਆ। ਜਨਵਰੀ 1857 ਨੂੰ ਪੰਡਤ ਨੋਹੇਮੀਆਂ ਗੋਰੇ ਨੇ ਹਿੰਦੁਸਤਾਨ ਆਉਣਾ ਸੀ। ਦਲੀਪ ਸਿੰਘ ਨੇ ਮਹਾਰਾਣੀ ਜਿੰਦ ਕੌਰ ਦੇ ਨਾਂ 'ਤੇ ਚਿੱਠੀ ਲਿਖ ਨੋਹੇਮੀਆਂ ਨੂੰ ਦਿੱਤੀ ਅਤੇ ਉਸ ਨੂੰ ਪੱਕਾ ਕੀਤਾ ਕਿ ਇਹ ਚਿੱਠੀ ਤੂੰ ਆਪ ਨੇਪਾਲ ਜਾ ਕੇ ਮੇਰੀ ਮਾਤਾ ਨੂੰ ਪਕੜਾਉਣੀ ਹੈ। ਇਹ ਪਕਿਆਈ ਇਸ ਲਈ ਕੀਤੀ ਕਿ ਨਵੰਬਰ 1856 ਨੂੰ ਕਿਸੇ ਨੇ ਦਲੀਪ ਸਿੰਘ ਦੇ ਨਾਂ ਹੇਠ ਮਹਾਰਾਣੀ ਤੋਂ ਪੈਸੇ ਬਟੋਰਨ ਲਈ ਉਸ ਨੂੰ ਚਿੱਠੀ ਲਿਖ ਦਿੱਤੀ ਸੀ। ਇਹ ਨੇਪਾਲ ਦੇ ਦਰਬਾਰ ਵਿੱਚ ਪਕੜੀ ਗਈ, ਜੋ ਹਿੰਦ ਸਰਕਾਰ ਨੇ ਕੋਰਟ ਆਫ਼ ਡਾਇਰੈਕਟਰਜ਼ (ਵਲਾਇਤ) ਨੂੰ ਭੇਜ ਦਿੱਤੀ ਅਤੇ ਉਨ੍ਹਾਂ ਨੇ ਅੱਗੋਂ ਲਾਗਨ ਨੂੰ ਭੇਜ ਦਿੱਤੀ ਸੀ।

ਪੰਡਤ ਨੋਹੇਮੀਆਂ ਆਪ ਤਾਂ ਨੇਪਾਲ ਨਹੀਂ ਗਿਆ, ਪਰ ਉਸ ਨੇ ਇੱਕ ਉਦਾਸੀ ਸੰਤ ਮਨੀ ਰਾਮ ਦੇ ਹੱਥ ਉਹ ਚਿੱਠੀ ਮਹਾਰਾਣੀ ਨੂੰ ਦੇਣ ਲਈ ਭੇਜ ਦਿੱਤੀ। ਪਤਾ ਨਹੀਂ ਇਹ ਮਹਾਰਾਣੀ ਕੋਲ ਪਹੁੰਚੀ ਜਾਂ ਨਾਂ ਪਹੁੰਚੀ। ਲਾਗਨ ਸਰਕਾਰ ਦਾ ਪਿੱਠੂ ਹੋਣ ਕਰਕੇ ਬੜਾ ਸ਼ੈਤਾਨ ਸੀ। ਮਲਕਾ, ਸਰਕਾਰ ਅਤੇ ਲਾਗਨ ਨਹੀਂ ਚਾਹੁੰਦੇ ਸੀ ਕਿ ਜਿੰਦਾਂ ਦਾ ਮੇਲ਼ ਦਲੀਪ ਨਾਲ ਹੋਵੇ। ਲਾਗਨ ਨੇ 30 ਜਨਵਰੀ 1857 ਨੂੰ ਆਪਣੇ ਵੱਲੋਂ ਨੋਹੇਮੀਆਂ ਨੂੰ ਪੱਤਰ ਲਿਖਿਆ ਅਤੇ ਨੇਪਾਲ ਜਾਣ ਲਈ ਪੈਸੇ ਭੇਜੇ। ਉਸ ਪੱਤਰ ਵਿੱਚ ਇਸ ਨੇ ਲਿਖਿਆ, 'ਮਹਾਰਾਜਾ ਚਾਹੁੰਦਾ ਹੈ ਕਿ ਜਿੰਦਾਂ ਨੇਪਾਲ ਹੀ ਰਹੇ। ਇਸ ਤੋਂ ਚੰਗੀ ਥਾਂ ਉਸ ਲਈ ਹੋਰ ਕੋਈ ਨਹੀਂ।' ਇਸ ਪੱਤਰ ਦਾ ਉੱਤਰ ਨੋਹੇਮੀਆਂ ਨੇ 26 ਜਨਵਰੀ ਨੂੰ ਭੇਜਿਆ ਅਤੇ ਲਿਖਿਆ ਕਿ ਲਾਰਡ ਕੈਨਿੰਗ (Canning) ਨੇ ਮੈਨੂੰ ਨੇਪਾਲ ਜਾਣ ਦੀ ਆਗਿਆ ਨਹੀਂ ਦਿੱਤੀ। ਪਰ ਅਸੀਂ ਰੈਜ਼ੀਡੈਂਟ ਰਾਹੀਂ ਜਿੰਦਾਂ ਨੂੰ ਮਹਾਰਾਜੇ ਦੇ ਵਿਚਾਰਾਂ ਬਾਰੇ ਸਾਫ਼ ਸਾਫ਼ ਦਸ ਦਿੱਤਾ ਹੈ।ਅੰਗਰੇਜ਼ਾਂ ਦਾ ਇਹ ਰੈਜ਼ੀਡੈਂਟ ਕਠਮੰਡੂ ਵਿਖੇ ਰਹਿੰਦਾ ਸੀ। ਇਹ ਮਹਾਰਾਣੀ

'ਤੇ ਨਜ਼ਰ ਵੀ ਰਖਦਾ ਸੀ ਕਿ ਉਹ ਅੰਦਰਖਾਤੇ ਪੰਜਾਬ ਵਿੱਚ ਸਿੱਖਾਂ ਨੂੰ ਗੜਬੜੀ ਲਈ ਤਾਂ ਨਹੀਂ ਉਤਸ਼ਾਹਿਤ ਕਰ ਰਹੀ।

## ਮਹਾਰਾਜੇ ਵੱਲੋਂ ਮਹਾਰਾਣੀ ਨੂੰ ਹੋਰ ਚਿੱਠੀ ਭੇਜਣੀ

ਮਹਾਰਾਜਾ ਖੁਦ ਇਹ ਵਰਨਣ ਕਰਦਾ ਹੈ ਕਿ 1857 ਦੇ ਗਦਰ ਪਿੱਛੋਂ ਮੇਰੀ ਇੱਕ ਪੱਤ੍ਰਕਾ ਜੋ ਮੈਂ ਲਾਗਨ ਨੂੰ ਦਿੱਤੀ ਅਤੇ ਉਸ ਨੇ ਨੇਪਾਲ 'ਚ ਬ੍ਰਿਟਿਸ਼ ਰੈਜ਼ੀਡੈਂਟ ਨੂੰ ਭੇਜੀ। ਫਿਰ ਰੈਜ਼ੀਡੈਂਟ ਨੇ ਨੇਪਾਲ ਦੇ ਇੱਕ ਮੰਤਰੀ ਂ ਰਾਹੀਂ ਮੇਰੀ ਮਾਂ ਪਾਸ ਪਹੁੰਚਾ ਦਿੱਤੀ। ਮੈਂ ਇਸ ਵਿੱਚ ਲਿਖਿਆ ਸੀ ਕਿ ਹੁਣ ਹਿੰਦੁਸਤਾਨ ਦੇ ਹਾਲਾਤ ਸ਼ਾਂਤ ਹੋਣ ਕਰ ਕੇ ਮੇਰਾ ਉੱਥੇ ਪਹੁੰਚਣਾ ਸੰਭਵ ਹੈ। ਮੈਂ ਦੇਸ਼ ਵਾਪਸ ਪਰਤਣ ਲਈ ਕੋਸ਼ਿਸ਼ ਕਰ ਰਿਹਾ ਹਾਂ ਤੇ ਸਰਕਾਰ ਤੋਂ ਇਜਾਜ਼ਤ ਮਿਲਣ ਲਈ ਅਸਵੰਦ ਹਾਂ। ਮੈਨੂੰ ਇਸ ਪੱਤ੍ਰ ਦਾ ਜਵਾਬ ਵੀ ਮਿਲ ਗਿਆ ਜਿਸ ਦੇ ਸ਼ਬਦ ਸਨ:

"ਦੂਲਾ ਜੀ, ਤੇਰੀ ਚਿੱਠੀ ਕਿਸੇ ਮਰੇ ਇਨਸਾਨ ਲਈ ਜੀਵਨ ਦੇ ਅੰਮ੍ਰਿਤ ਜਿਹੀ ਹੈ, ਮੇਰਾ ਹਿਰਦਾ ਨਵ-ਖਿੜੇ ਗੁਲਾਬ ਵਾਂਗ ਫੈਲ ਗਿਆ ਹੈ, ਵਰ੍ਹਿਆਂ ਤੋਂ ਬਿਮਾਰ ਪਈਆਂ ਮੇਰੀਆਂ ਅੱਖਾਂ ਤੇਰੀ ਚਿੱਠੀ ਦੇਖ ਕੇ ਨੌਂ-ਬਰ-ਨੌਂ ਹੋ ਗਈਆਂ ਨੇ....।"

ਦਲੀਪ ਸਿੰਘ ਅਨੁਸਾਰ, "ਉਸ ਦਾ ਪੁੱਤਰ ਐਲਵਡੈੱਨ 'ਚ ਮੇਰੇ ਦਸਤਾਵੇਜ਼ਾਂ 'ਚ ਪਿਆ ਹੈ। (ਇਹ ਸ਼ਬਦ ਨਵਤੇਜ ਸਰਨਾ ਦੀ ਪੁਸਤਕ 'ਜਲਾਵਤਨੀ 'ਦੇ ਪੰਨਾ 199 'ਤੇ ਦਰਜ਼ ਹਨ)। ਉਹ ਅੱਗੇ ਲਿਖਦਾ ਹੈ ਕਿ ਆਖਰਕਾਰ ਕੋਈ ਸੀ ਜਿਸ ਨਾਲ ਮੇਰਾ ਕੋਈ ਸੰਬੰਧ ਸੀ, ਜਿਸ ਦਾ ਲਹੂ ਮੇਰੀਆਂ ਨਾੜਾਂ 'ਚ ਵਹਿੰਦਾ ਸੀ, ਜਿਸ ਦੇ ਹਰ ਖਿਆਲ ਦੀ ਮੈਂ ਕਲਪਣਾ ਕਰ ਸਕਦਾ ਹਾਂ। ਉਹ ਮੇਰੀ ਮਾਂ ਸੀ।..... ਅੰਗਰੇਜ਼ਾਂ ਨੇ ਉਸ ਨੂੰ ਬਦਨਾਮ ਕਰਨ ਲਈ ਜੋ ਕਹਾਣੀਆਂ ਘੜੀਆਂ ਨੇ ਅਤੇ ਜੋ ਕੁਫਰ ਉਨ੍ਹਾਂ ਆਪਣੀਆਂ ਫਾਈਲਾਂ ਅਤੇ ਇਤਿਹਾਸ ਦੀਆਂ ਪੁਸਤਕਾਂ 'ਚ ਲਿਖਿਆ....ਕਿ ਉਹ ਪੰਜਾਬ ਦੀ ਮੈਸਲੀਨਾ ਸੀ, ਕਿ ਉਸ ਦੇ ਕਿੰਨੇ ਹੀ ਆਸ਼ਿਕ ਸਨ....ਸੁਚੇਤ ਸਿੰਘ, ਲਾਲ ਸਿੰਘ ਅਤੇ ਕਿੰਨੇ ਹੀ ਹੋਰ, ਕਿ ਮੈਂ ਸ਼ੇਰੇ ਪੰਜਾਬ ਦਾ ਸਪੂਤ ਨਹੀਂ ਸਗੋਂ ਸ਼ਾਇਦ ਕਿਸੇ ਭਿਸ਼ਤੀ (ਪਾਣੀ ਪਿਆਉਣ ਵਾਲਾ) ਦੀ ਔਲਾਦ ਸਾਂ ਜੋ ਲਾਹੌਰ ਕਿਲ੍ਹੇ ਦੇ ਬਾਗਾਂ, ਸ਼ਾਹੀ ਕਮਰਿਆਂ ਅਤੇ ਹਰਮਾਂ 'ਚ ਪਿੱਠ 'ਤੇ ਪਾਣੀ ਨਾਲ ਭਰੀ ਮਸ਼ਕ ਚੁੱਕੀ ਆਇਆ ਕਰਦਾ ਸੀ....।"

ਅਗਸਤ 1857 ਵਿੱਚ ਲਾਗਨ ਨੇ ਸਰ ਜੇਮਜ਼ ਮੈਲਵਿਲ (Sir James Melvill) ਤੋਂ ਪਤਾ ਕੀਤਾ ਕਿ ਮਹਾਰਾਜੇ ਦੇ ਹਿੰਦੁਸਤਾਨ ਜਾਣ ਬਾਰੇ ਕੋਈ ਉੱਤਰ ਆਇਆ ਹੈ ਜਾਂ ਨਹੀਂ? ਨਾਲ਼ ਹੀ ਆਖਿਆ ਕਿ ਜੇਕਰ ਕੋਰਟ ਆਫ਼ ਡਾਇਰੈਕਟਰਜ਼

ਉਸ ਨੂੰ ਜਾਗੀਰ ਦੇ ਦੇਵੇ ਤਾਂ ਉਹ ਹਿੰਦੁਸਤਾਨ ਦੀ ਬਜਾਏ ਵਲਾਇਤ ਵਿੱਚ ਆਪਣਾ ਘਰ ਬਣਾ ਲਵੇਗਾ। ਲਾਗਨ ਦੀ ਇਸ ਰਾਏ ਸੰਬੰਧੀ ਹੈਦਰਟਨ (Hatherton) ਨੇ ਮਹਾਰਾਜੇ ਨੂੰ ਕਿਹਾ, "ਆਪ ਨੂੰ ਰਹਿਣ ਵਾਸਤੇ ਲੰਡਨ ਜਾਂ ਇਸ ਦੇ ਆਸ ਪਾਸ ਕੋਈ ਚੰਗਾ ਮਹਿਲ ਖ਼੍ਰੀਦ ਲੈਣਾ ਚਾਹੀਦਾ ਹੈ"। ਉੱਤਰ ਵਿੱਚ ਦਲੀਪ ਸਿੰਘ ਨੇ ਕਿਹਾ, "ਮੈਂ ਆਪਣੀ ਬਾਬਤ ਹੁਣ ਆਪ ਸੋਚ ਸਕਦਾ ਹਾਂ।" ਭਾਵ ਮਹਾਰਾਜਾ ਹਿੰਦੁਸਤਾਨ ਆਉਣ ਲਈ ਦ੍ਰਿੜ ਸੀ।

## ਦਲੀਪ ਸਿੰਘ ਨੂੰ ਹਿੰਦੂਸਤਾਨ ਜਾਣ ਤੋਂ ਰੋਕਣ ਲਈ ਲਾਗਨ ਵੱਲੋਂ ਖੇਡੀ ਨਵੀਂ ਚਾਲ

ਕੁਰਗ ਦੇ ਰਾਜੇ ਦੀ ਸ਼ਹਿਜ਼ਾਦੀ ਜੋ ਈਸਾਈ ਬਣ ਚੁੱਕੀ ਸੀ ਅਤੇ ਵਲਾਇਤ ਦੀ ਮਲਕਾ ਨੇ ਉਸ ਨੂੰ ਆਪਣੀ ਧੀ ਬਣਾਇਆ ਹੋਇਆ ਸੀ। ਇਸ ਸ਼ਹਿਜ਼ਾਦੀ ਨੂੰ ਮਲਕਾ ਨੇ ਲਾਗਨ ਦੇ ਸਪੁਰਦ ਕੀਤਾ ਹੋਇਆ ਸੀ। ਮਹਾਰਾਜਾ ਵੀ ਲਾਗਨ ਪਾਸ ਰਹਿੰਦਾ ਸੀ। ਜਿਸ ਕਾਰਨ ਇਨ੍ਹਾਂ ਦੋਹਾਂ ਦਾ ਮਿਲਾਪ, ਗੱਲ ਬਾਤ ਅਤੇ ਬੈਠਣੀ ਉਠੱਣੀ ਕਾਫ਼ੀ ਸੀ। ਮਲਕਾ ਦੇ ਕਹਿਣ 'ਤੇ ਲੇਡੀ ਲਾਗਨ ਨੇ ਦਲੀਪ ਸਿੰਘ 'ਤੇ ਜ਼ੋਰ ਪਾਇਆ ਕਿ ਉਹ ਕੁਰਗ ਦੀ ਸ਼ਹਿਜ਼ਾਦੀ ਨੂੰ ਆਪਣੀ ਰਾਣੀ ਬਣਾ ਲਵੇ। ਲਾਗਨ ਵੀ ਮਹਾਰਾਜੇ ਨੂੰ ਬੜਾ ਵਡਿਆਉਂਦਾ ਸੀ ਕਿ ਜੇਕਰ ਤੂੰ ਕੁਰਗ ਦੀ ਸ਼ਹਿਜ਼ਾਦੀ ਵਿਕਟੋਰੀਆ ਗੋਰਮਾ (Victoria Gorma) ਨਾਲ਼ ਵਿਆਹ ਕਰਵਾ ਲਵੇਂ ਤਾਂ ਤੇਰਾ ਜੀਵਨ ਹੋਰ ਵੀ ਸਵਰਗ ਬਣ ਜਾਵੇਗਾ। ਪਰ ਦਲੀਪ ਸਿੰਘ ਨੇ ਗੋਰਮਾ ਨਾਲ਼ ਵਿਆਹ ਕਰਵਾਉਣ ਤੋਂ ਕੋਰਾ ਜਵਾਬ ਦੇ ਦਿੱਤਾ ਸੀ।

## ਦਲੀਪ ਸਿੰਘ ਨੇ ਹਿੰਦੁਸਤਾਨ ਪਹੁੰਚਣਾ

ਦਸੰਬਰ 1860 ਵਿੱਚ ਦਲੀਪ ਸਿੰਘ ਨੇ ਹਿੰਦੁਸਤਾਨ ਜਾਣ ਦਾ ਮਨ ਬਣਾ ਲਿਆ। ਇੰਡੀਆ ਆਫ਼ਿਸ ਤੋਂ ਸਰ ਚਾਰਲਸ ਵੁੱਡ ਦਾ ਪੱਤਰ ਮਿਲਿਆ ਕਿ ਉਹ ਜਮਨਾ ਦੇ ਪੂਰਬ 'ਚ ਹਿੰਦੁਸਤਾਨ ਦੇ ਹਰ ਹਿੱਸੇ ਵਿੱਚ ਘੁੰਮ ਫਿਰ ਸਕਦਾ ਹੈ, ਪਰ ਪੰਜਾਬ ਨਹੀਂ ਜਾ ਸਕਦਾ। ਨਾਲ਼ ਹੀ ਮਾਂ ਨੂੰ ਮਿਲਣ ਦੀ ਆਗਿਆ ਵੀ ਦੇ ਦਿੱਤੀ ਜੋ ਅੰਨ੍ਹੀ ਹੋ ਚੁੱਕੀ ਸੀ। ਜਨਵਰੀ 1861 ਦੇ ਆਖੀਰ 'ਚ ਦਲੀਪ ਸਮੁੰਦਰੀ ਜਹਾਜ਼ ਕਲਕੱਤਾ ਦੀ ਬੰਦਰਗਾਹ 'ਤੇ ਪੁੱਜਾ। ਮਹਾਰਾਜੇ ਨੂੰ ਇੱਥੇ 21 ਤੋਪਾਂ ਦੀ ਸਲਾਮੀ ਦਿੱਤੀ ਗਈ ਅਤੇ ਰਹਾਇਸ਼ ਦਾ ਪ੍ਰਬੰਧ ਸਪੈਂਸਜ਼ ਹੋਟਲ ਵਿੱਚ ਹੀ ਕੀਤਾ ਗਿਆ। ਇਥੇ ਪੁਰਾਣੇ ਨੌਕਰ ਮਹਾਰਾਜੇ ਨੂੰ ਖੁਸ਼ ਹੋ ਕੇ ਮਿਲ਼ੇ। ਭਤੀਜਾ ਸ਼ਿਵਦੇਵ ਸਿੰਘ ਵੀ ਆ ਕੇ ਆਪਣੇ ਚਾਚੇ ਨੂੰ ਮਿਲਿਆ।

ਦਲੀਪ ਸਿੰਘ ਨੇ ਆਉਣ ਸਾਰ ਹੀ ਕੁਝ ਬੰਦੇ ਮਾਤਾ ਜਿੰਦਾਂ ਨੂੰ ਲੈਣ ਲਈ

ਨੇਪਾਲ ਭੇਜ ਦਿੱਤੇ ਉਹ ਮੰਤਰੀ ਦੀ ਸਹਾਇਤਾ ਨਾਲ ਰਾਣਾ ਜੰਗ ਬਹਾਦਰ ਨੂੰ ਮਿਲੇ ਅਤੇ ਦਸ ਦਿਤਾ ਕਿ ਮਹਾਰਾਜਾ ਦਲੀਪ ਸਿੰਘ ਦੇ ਕਹਿਣ 'ਤੇ ਅਸੀਂ ਮਹਾਰਾਣੀ ਨੂੰ ਲੈਣ ਆਏ ਹਾਂ। ਰਾਣਾ ਜੰਗ ਬਹਾਦਰ ਨੇ ਜਿੰਦਾਂ ਨੂੰ ਦਰਬਾਰ 'ਚ ਬੁਲਾਇਆ ਅਤੇ ਪੁੱਛਿਆ, "ਕੀ ਤੂੰ ਕਲਕੱਤੇ ਆਪਣੇ ਪੁੱਤਰ ਕੋਲ ਜਾਣਾ ਚਾਹੁੰਦੀ ਹੈਂ"? ਜਿੰਦਾਂ ਨੇ ਕਿਹਾ, "ਹਾਂ! ਮੈਂ ਜਾਣਾ ਹੈ। ਪੁੱਤਰ ਨੂੰ ਮਿਲਣ ਲਈ ਤਾਂ ਮੈਂ ਚਿਰਾਂ ਤੋਂ ਬਿਹਬਲ ਹੋਈ ਪਈ ਹਾਂ।" ਮਾਵਾਂ ਲਈ ਤਾਂ ਪੁੱਤਰ ਮਿੱਠੜੇ ਮੇਵੇ ਹੁੰਦੇ ਹਨ।" ਰਾਣੇ ਨੇ ਕਿਹਾ, "ਜੇਕਰ ਤੂੰ ਜਾਣਾ ਚਾਹੁੰਦੀ ਹੈਂ ਤਾਂ ਮੇਰੇ ਦਰਬਾਰ ਵਿੱਚ ਫਿਰ ਵਾਪਸ ਨਹੀਂ ਆ ਸਕਦੀ ਅਤੇ ਤੈਨੂੰ ਮਿਲ ਰਿਹਾ ਗੁਜ਼ਾਰਾ ਭੱਤਾ ਵੀ ਨਹੀਂ ਮਿਲੇਗਾ"। ਮਹਾਰਾਣੀ ਨੇ ਕਹਿ ਦਿੱਤਾ ,"ਰਾਣਾ ਜੀ, ਆਪਣੇ ਮਹਿਲਾਂ ਵਿੱਚ ਰੱਖਣ, ਮੇਰੀ ਦੇਖ ਭਾਲ ਅਤੇ ਗੁਜ਼ਾਰਾ ਭੱਤਾ ਮੈਨੂੰ ਦੇਣ ਲਈ ਤੁਹਾਡਾ ਲੱਖ ਲੱਖ ਧੰਨਵਾਦ। ਮੈਂ ਤੁਹਾਡੇ ਕੀਤੇ ਪਰਉਪਕਾਰ ਦੀ ਦੇਣ ਨਹੀਂ ਦੇ ਸਕਦੀ। ਪਰ ਮੈਂ ਪੁੱਤਰ ਨੂੰ ਮਿਲਣ ਲਈ ਬੜੀ ਬੇਵੱਸ ਹਾਂ ਅਤੇ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹਾਂ। ਇੰਵ ਖੁਸ਼ੀ ਖੁਸ਼ੀ ਮਹਾਰਾਣੀ ਕਲਕੱਤੇ ਵਲ ਚੱਲ ਪਈ।

## ਮਾਂ ਪੁੱਤ ਦਾ ਮਿਲਾਪ

ਤਕਰੀਬਨ 13 ਸਾਲ ਪਿੱਛੋਂ ਵਿੱਛੜੇ ਹੋਏ ਮਾਂ-ਪੁੱਤਰ ਦਾ ਮਿਲਾਪ ਫਰਵਰੀ 1861 ਨੂੰ ਕਲਕੱਤੇ ਵਿਖੇ ਜਦੋਂ ਹੋਇਆ ਤਾਂ ਦੋਹਾਂ ਦੀਆਂ ਸੱਧਰਾਂ, ਇਛਾਵਾਂ ਅਤੇ ਮਨੋ ਕਾਮਨਾਵਾਂ ਪੂਰੀਆਂ ਹੋ ਗਈਆਂ। ਮਿਲਾਪ ਸਮੇਂ ਖੁਸ਼ੀ ਨਾਲ਼ ਮਾਨੋ ਮਾਂ-ਪੁੱਤ ਦੇ ਪੈਰ ਧਰਤੀ 'ਤੇ ਨਹੀਂ ਸੀ ਲੱਗ ਰਹੇ। ਮਾਂ ਜਿੰਦਾਂ ਨੇ ਦਲੀਪ ਨੂੰ ਐਸੀ ਪਿਆਰ ਭਰੀ ਗਲਵੱਕੜੀ ਪਾਈ ਕਿ ਉਹ ਛੱਡਣ ਦਾ ਨਾ ਨਹੀਂ ਸੀ ਲੈ ਰਹੀ। ਚਿਰਾਂ ਦੇ ਗਮ, ਉਦਾਸੀ ਅਤੇ ਦਿਲਗੀਰੀ ਇੱਕ ਵਾਰ ਆਨੰਦ 'ਚ ਬਦਲ ਗਈ। ਮਾਂ ਦਾ ਹਿਰਦਾ ਠੰਢਾ ਠਾਰ ਹੋ ਗਿਆ। ਇਸ ਮਿਲਾਪ ਬਾਰੇ ਹਰਚੰਦ ਸਿੰਘ ਬਾਗੜੀ ਨੇ ਬੜੇ ਭਾਵੀ ਸ਼ਬਦ ਰਚੇ ਹਨ:

*ਮਾਂ ਨੇ ਪੁੱਤ ਨੂੰ ਘੁੱਟ ਕੇ ਛੱਡਿਆ ਨਾ, ਜਿਮੀ-ਅਸਮਾਨ ਜਿਉਂ ਮਿਲੇ ਆ ਬੇਲੀ।*
*ਹਰਚੰਦ ਸਿੰਘ ਅੱਖਾਂ ਛਲਕਦੀਆਂ ਨੇ, ਹੰਝੂ ਖੁਸ਼ੀ ਦੇ ਵਹੇ ਅਥਾਹ ਬੇਲੀ।*

ਪਤੀ ਸ਼ੇਰਿ-ਏ-ਪੰਜਾਬ ਦੀ ਮੌਤ, ਰਾਜ ਭਾਗ ਖੁਸਣ ਤੇ ਪੁੱਤਰ ਦੇ ਵਿਛੋੜੇ ਦੇ ਗਮ ਕਾਰਨ ਮਹਾਰਾਣੀ ਰੋ ਰੋ ਕੇ ਅੰਨ੍ਹੀ ਹੋ ਗਈ ਸੀ। ਇੱਕ ਦੂਜੇ ਦੇ ਕੋਲ ਬੈਠ ਕੇ ਮਾਂ-ਪੁੱਤ ਫਿਰੰਗੀ ਵੱਲੋਂ ਕੀਤੀਆਂ ਵਧੀਕੀਆਂ ਦੇ ਦੁੱਖ ਸਾਂਝੇ ਕਰਨ ਲੱਗੇ। ਪੁੱਤਰ ਦਲੀਪ ਸਿੰਘ, ਮਾਂ ਦੀਆਂ ਨੇਤਰਹੀਣ ਅੱਖਾਂ ਨੂੰ ਤੱਕ ਬੜਾ ਪਰੇਸ਼ਾਨ ਸੀ। ਮਾਂ ਜਿੰਦਾਂ ਬਾਰ ਬਾਰ ਕਹਿ ਰਹੀ ਸੀ, "ਪੁੱਤਰ! ਆਪਾਂ ਦੋਹਾਂ ਨੇ ਪਤਾ ਨਹੀਂ ਕਿਹੜੇ ਮਾੜੇ ਕਰਮ ਕੀਤੇ ਹੋਏ ਹਨ ਜੋ ਰੱਬ ਆਪਾਂ ਨੂੰ ਐਸੀ ਸਜਾ ਦੇ ਰਿਹਾ ਹੈ? ਪਰ ਫਿਰ ਵੀ

ਦਾਤੇ ਦਾ ਸ਼ੁਕਰ ਹੈ ਕਿ ਜਿਉਂਦੇ ਜੀ ਤੇਰੇ ਨਾਲ਼ ਮਿਲਾਪ ਹੋ ਗਿਆ ਹੈ"। ਇਸ ਤਰ੍ਹਾਂ ਗੱਲਾਂ ਬਾਤਾਂ ਕਰਦੀ ਜਿੰਦਾਂ ਕਦੇ ਦਲੀਪ ਦੇ ਹੱਥ ਚੁੰਮਦੀ ਹੈ ਤੇ ਕਦੇ ਪ੍ਰੇਮ 'ਚ ਭਿੱਜ ਕੇ ਸਰੀਰ 'ਤੇ ਹੱਥ ਫੇਰਦੀ ਹੈ। ਇੰਞ ਕਰਦੀ ਕਰਦੀ ਦਾ ਕੁਦਰਤੀ ਉਸ ਦਾ ਹੱਥ ਜਦੋਂ ਦਲੀਪ ਦੇ ਸਿਰ 'ਤੇ ਗਿਆ ਤਾਂ ਉਸ ਨੇ ਕੇਸ ਕੱਟੇ ਮਹਿਸੂਸ ਕੀਤੇ। ਉਹ ਧਾਹੀਂ ਮਾਰ ਕੇ ਰੋਣ ਲੱਗ ਪਈ। ਐਸੀ ਹਾਲਤ ਦੇਖ ਦਲੀਪ ਬੋਲਿਆ, "ਮਾਂ ਤੂੰ ਇਤਨਾ ਰੋ ਕਿਉਂ ਰਹੀ ਹੈਂ? ਤੈਨੂੰ ਤਾਂ ਖੁਸ਼ ਹੋਣਾ ਚਾਹੀਦਾ ਹੈ। ਆਪਾਂ ਕਿਤਨਾ ਚਿਰ ਪਿੱਛੋਂ ਇਕੱਠੇ ਹੋਏ ਹਾਂ। ਅੱਗੋਂ ਜਿੰਦਾਂ ਡਾਢੇ ਦੁੱਖੀ ਹਿਰਦੇ ਨਾਲ ਬੋਲੀ, "ਪੁੱਤਰ! ਮੈਨੂੰ ਜ਼ਿੰਦਗੀ ਵਿੱਚ ਤੇਰੇ ਪਿਤਾ ਦੇ ਸੰਸਾਰ ਤੋਂ ਚਲੇ ਜਾਣ ਦਾ, ਸਿੱਖ ਰਾਜ ਭਾਗ ਖੁੱਸਣ ਦਾ, ਫਿਰੰਗੀ ਦੇ ਸਤਾਉਣ ਦਾ ਅਤੇ ਤੇਰੇ ਵਿਛੋੜੇ ਦਾ ਇਤਨਾ ਦੁੱਖ ਨਹੀਂ ਸੀ ਹੋਇਆ ਜਿਤਨਾ ਅੱਜ ਮੈਨੂੰ ਤੇਰੀ ਗੁਰਸਿੱਖੀ ਜਾਣ ਦਾ ਦੁੱਖ ਹੋਇਆ ਹੈ"। ਦਲੀਪ ਆਪਣਾ ਦਿਲ ਕਰੜਾ ਕਰ ਕੇ ਮਾਂ ਨੂੰ ਵਿਰਾਉਣ ਅਤੇ ਨਾ ਰੋਣ ਲਈ ਸਮਝਾਉਣ ਦੀ ਕੋਸ਼ਿਸ਼ ਕਰਦਾ ਹੈ ਪਰ ਉਹ ਰੋਈ ਜਾ ਰਹੀ ਸੀ। ਇੱਕ ਕਵੀ ਨੇ ਇਸ ਹਾਲਤ ਨੂੰ ਬੜੇ ਦਿਲ ਟੁੰਬਵੇਂ ਸ਼ਬਦਾਂ 'ਚ ਬਿਆਨ ਕੀਤਾ ਹੈ:

*ਵਿਛੜੀ ਜਿੰਦਾਂ ਨੂੰ ਜਦੋਂ ਦਲੀਪ ਮਿਲਿਆ, ਧਾਹਾਂ ਮਾਰ ਸੀ ਰੋਈ ਮਜ਼ਬੂਰ ਮਾਤਾ।*
*ਜੂੜਾ ਪੁੱਤ ਦੇ ਸਿਰ ਨਾ ਵੇਖ ਕੇ 'ਤੇ, ਹੋ ਗਈ ਟੁੱਟ ਕੇ ਚਕਨਾ ਚੂਰ ਮਾਤਾ।*

ਜਿੰਦਾਂ ਰੋਂਦੀ ਹੋਈ ਵਿਰਲਾਪ ਕਰ ਰਹੀ ਸੀ ਅਤੇ ਕਹਿ ਰਹੀ ਸੀ, "ਪੁੱਤਰ! ਕੇਸ ਰੱਬੀ ਦੇਣ ਹਨ ਤੇ ਗੁਰੂ ਦੀ ਮੋਹਰ ਹਨ। ਕੇਸ ਕਟਾਉਣੇ ਕੁਦਰਤ ਦਾ ਵਿਰੋਧ ਕਰਨਾ ਹੈ। ਇਹ ਰੁਹਾਨੀਅਤ ਦਾ ਪ੍ਰਤੀਕ ਹਨ, ਸਰੀਰ ਦਾ ਸ਼ਿੰਗਾਰ ਅਤੇ ਸਿੱਖੀ ਦੀ ਆਨ 'ਤੇ ਸ਼ਾਨ ਹਨ। ਭਾਈ ਤਾਰੂ ਸਿੰਘ ਨੇ ਆਪਣੇ ਸਿਰ ਦੀ ਖੋਪਰੀ ਕੇਸਾਂ ਸਣੇ ਉਤਾਰਨ ਲਈ ਤਾਂ ਕਬੂਲ ਕਰ ਲਿਆ ਪਰ ਸਿੱਖੀ ਅਤੇ ਕੇਸਾਂ ਨੂੰ ਆਂਚ ਨਹੀਂ ਸੀ ਆਉਣ ਦਿੱਤੀ, ਭਾਵ ਕੇਸ ਕਤਲ ਨਹੀਂ ਕਰਨ ਦਿੱਤੇ। ਐਸੇ ਹਿਰਦੇ ਵੇਦਕ ਸ਼ਬਦ ਸੁਣ ਦਲੀਪ ਸਿੰਘ ਨੇ ਮਾਂ ਦੀ ਇਸ ਜਜ਼ਬਾਤੀ ਹਾਲ਼ਤ ਤੱਕ ਕੇ ਵਾਅਦਾ ਕੀਤਾ। ਉਸ ਨੇ ਜੋ ਬੋਲ ਮਾਂ ਜਿੰਦਾਂ ਨੂੰ ਕਹੇ ਕਵੀ ਨੇ ਕਵਿਤਾ ਵਿੱਚ ਇੰਞ ਚਿਤ੍ਰ ਦਿੱਤੇ:

*ਅੱਗੋਂ ਕਿਹਾ ਮਾਂ ਦੇ ਚਰਨ ਫੜ ਕੇ, ਫਿਰੰਗੀ ਕੀਤਾ ਏ ਸਿੱਖੀ ਤੋਂ ਦੂਰ ਮਾਤਾ।*
*ਅੰਮ੍ਰਿਤ ਛਕ ਕੇ ਸਜੂੰ ਮੈਂ ਸਿੰਘ ਮਾਤਾ, ਸਹੁੰ ਖਾਂਦਾ ਹਾਂ ਤੇਰੇ ਹਜ਼ੂਰ ਮਾਤਾ।*

ਇਹ ਘਟਨਾ ਦਰਸਾਉਂਦੀ ਹੈ ਕਿ ਦੁਖੀ ਮਹਾਰਾਣੀ ਜਿੰਦਾਂ ਦੇ ਦਿਲ ਵਿੱਚ ਸਿੱਖੀ ਪ੍ਰਤੀ ਕਿਤਨਾ ਪ੍ਰੇਮ, ਭਾਵਨਾ ਅਤੇ ਸ਼ਰਧਾ ਹੈ। ਉਸ ਦੇ ਦਿਲ ਬਿੰਨ੍ਹਵੇਂ ਬੋਲਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ ਮੁੜ ਸਿੱਖੀ ਵਿੱਚ ਪਰਪੱਕ ਕਰਾ ਦਿੱਤਾ ਸੀ।

ਦਲੀਪ ਸਿੰਘ ਨੇ ਆਪਣੀ ਮਾਂ ਨੂੰ ਕਿਹਾ, "ਮਾਂ! ਮੈਂ ਤੈਨੂੰ ਮਿਲਣ ਲਈ ਡਾਢਾ ਚਿੰਤਤ ਸਾਂ ਪਰ ਹਿੰਦੁਸਤਾਨ ਵਿੱਚ ਆਉਣਾ ਵੀ ਮੇਰੇ ਲਈ ਕੋਈ ਆਸਾਨ ਨਹੀਂ ਸੀ। ਸਭ ਸਰਕਾਰੀ ਅਫ਼ਸਰ ਅਤੇ ਵਲਾਇਤ ਦੀ ਮਲਕਾ ਵੀ ਇਹ ਸੋਚਦੀ ਸੀ ਕਿ ਇਹ ਆਪਣੀ ਮਾਂ ਨਾਲ਼ ਮਿਲ਼ ਕੇ ਉਨ੍ਹਾਂ ਲਈ ਵੱਡੀ ਮੁਸੀਬਤ ਖੜ੍ਹੀ ਕਰ ਸਕਦਾ ਹੈ। ਮੇਰੇ ਬਾਰ ਬਾਰ ਕਹਿਣ 'ਤੇ ਇੰਡੀਆ ਆਫ਼ਿਸ ਤੋਂ ਸਰ ਚਾਰਲਸ ਵੁੱਡ ਨੇ ਇਜਾਜ਼ਤ ਦੇ ਦਿੱਤੀ ਕਿ ਤੂੰ ਜਮਨਾ ਦੇ ਪੂਰਬ 'ਚ ਹਿੰਦੁਸਤਾਨ ਦੇ ਇਲਾਕੇ ਵਿੱਚ ਹੀ ਘੁੰਮ ਫਿਰ ਸਕਦਾ ਹੈਂ। ਭਾਵੇਂ ਮੈਨੂੰ ਇਹ ਸ਼ਾਹੀ ਮਹਿਮਾਨ ਆਖ ਕੇ ਤੋਪਾਂ ਆਦਿ ਦੀ ਸਲਾਮੀ ਦੇ ਰਹੇ ਹਨ ਪਰ ਅੰਦਰਖਾਤੇ ਇਨ੍ਹਾਂ ਦੀ ਨੀਤੀ ਬੜੀ ਜਟਿਲ ਹੈ। ਅੰਗਰੇਜ਼ ਸਰਕਾਰ ਮੇਰੀ ਹਰ ਹਰਕਤ 'ਤੇ ਚੌਕਸੀ ਰੱਖ ਰਹੀ ਹੈ। ਮੈਨੂੰ ਤਾਂ ਬਰਤਾਨਵੀ ਸਾਮਰਾਜ ਨੇ ਇੱਕ ਕੈਦੀ ਦੀ ਤਰ੍ਹਾਂ ਰੱਖਿਆ ਹੋਇਆ ਹੈ। ਹੋਰ ਤਾਂ ਹੋਰ ਜਿਸ ਸਟੀਮਰ ਵਿੱਚ ਮੈਂ ਆਇਆ ਹਾਂ ਉਸ ਵਿੱਚ ਵੀ ਮੇਰੇ ਖਿਆਲ ਜਾਨਣ ਲਈ ਇਨ੍ਹਾਂ ਬੰਦਾ ਛੱਡਿਆ ਹੋਇਆ ਸੀ। ਉਸ ਨੇ ਮੈਨੂੰ ਪੁੱਛਿਆ ਕਿ ਪੰਜਾਬ ਜਾਣ ਦਾ ਤੇਰਾ ਕੀ ਇਰਾਦਾ ਹੈ ਤਾਂ ਮੈਂ ਇਹ ਉੱਤਰ ਦਿੱਤਾ, "ਬਰਤਾਨਵੀ ਸਰਕਾਰ ਮੇਰੇ 'ਤੇ ਵਿਸ਼ਵਾਸ਼ ਨਹੀਂ ਕਰਦੀ'। ਮੇਰੇ ਆਖੇ ਇਹ ਸ਼ਬਦ ਵੀ ਲਾਰਡ ਕੈਨਿੰਗ ਤੱਕ ਪੁੱਜ ਗਏ।' ਪੰਜਾਬ ਜਾਣ ਲਈ ਤਾਂ ਇਹ ਕਹਿ ਰਹੇ ਹਨ ਕਿ ਤੈਨੂੰ ਗਵਰਨਰ ਜਨਰਲ ਤੋਂ ਮਨਜ਼ੂਰੀ ਲੈਣੀ ਪਵੇਗੀ। ਇਹ ਲੋਕ ਤਾਂ ਮੈਨੂੰ ਇਹ ਕਹਿ ਕੇ ਡਰਾ ਰਹੇ ਹਨ ਕਿ ਜੇਕਰ ਤੂੰ ਪੰਜਾਬ ਗਿਆ ਤਾਂ ਤੈਨੂੰ ਸਿੱਖ ਮਾਰ ਦੇਣਗੇ।

## ਮਹਾਰਾਜਾ ਤੇ ਸਿੱਖ ਫ਼ੌਜਾਂ

ਮਹਾਰਾਜਾ ਰਣਜੀਤ ਸਿੰਘ ਅਤੇ ਮਹਾਰਾਣੀ ਜਿੰਦ ਕੌਰ ਹਿੰਦ ਸਰਕਾਰ ਵੱਲੋਂ ਕਲਕੱਤੇ ਦੇ ਸਪੈਂਸਜ਼ ਹੋਟਲ ਵਿੱਚ ਠਹਿਰਾਏ ਹੋਏ ਸਨ। ਸਰਕਾਰ ਨੇ ਹੋਟਲ ਦੇ ਚੌਗਿਰਦ ਬੜੀ ਭਾਰੀ ਪੁਲਿਸ ਤਾਇਨਾਤ ਕੀਤੀ ਹੋਈ ਸੀ। ਉਸ ਨੂੰ ਡਰ ਸੀ ਕਿ ਪੰਜਾਬੀ ਕੋਈ ਗਦਰ ਨਾ ਮਚਾ ਦੇਣ। ਕਿਸੇ ਨੂੰ ਇਹ ਇਜ਼ਾਜ਼ਤ ਨਹੀਂ ਸੀ ਕਿ ਉਹ ਮਹਾਰਾਜੇ ਨੂੰ ਮਿਲ ਸਕੇ। ਪਰ ਜਿਉਂ ਹੀ ਪੰਜਾਬੀਆਂ ਨੂੰ ਇਹ ਸੂਹ ਲੱਗੀ ਕਿ ਮਹਾਰਾਜਾ ਕਲਕੱਤੇ ਆਇਆ ਹੋਇਆ ਹੈ। ਨਾਮਵਰ ਪੰਜਾਬੀਆਂ ਨੇ ਦਰਸ਼ਨਾਂ ਲਈ ਕਲਕੱਤੇ ਪਹੁੰਚਣਾ ਸ਼ੁਰੂ ਕਰ ਦਿੱਤਾ। ਸ਼ਿਵਦੇਵ ਸਿੰਘ ਵੀ ਕਲਕੱਤੇ, ਭਰਾ ਨੂੰ ਮਿਲਣ ਲਈ ਪਹੁੰਚ ਗਿਆ। ਦੂਜੇ ਪਾਸੇ ਚੀਨ ਦੀ ਲੜਾਈ ਤੋਂ ਵਾਪਸ ਆ ਰਹੀਆਂ ਕੁਝ ਸਿੱਖ ਰਜਮੈਂਟਾਂ ਨੂੰ ਖ਼ਬਰ ਮਿਲੀ ਕਿ ਦਲੀਪ ਸਿੰਘ ਕਲਕੱਤੇ ਆਇਆ ਹੋਇਆ ਹੈ ਤਾਂ ਉਨ੍ਹਾਂ ਦੇ ਮਨਾਂ ਅੰਦਰ ਵੀ ਬੜੀ ਭਾਰੀ ਖੁਸ਼ੀ ਹੋਈ। ਭਾਵੇਂ ਉਹ ਫੌਜੀ ਨਿਯਮਾਂ ਵਿੱਚ ਬੱਝੇ ਹੋਏ ਸਨ ਪਰ ਮਹਾਰਾਜੇ ਦੇ ਦਰਸ਼ਨਾਂ ਲਈ ਉਨ੍ਹਾਂ ਦੇ ਦਿਲਾਂ ਅੰਦਰ ਬੜਾ ਚਾਅ, ਮਲਾਰ ਅਤੇ ਜੋਸ਼ ਸੀ। ਸਿੱਖ ਫ਼ੌਜੀ ਸਪੈਂਸਜ਼ ਹੋਟਲ ਦੇ ਦੁਆਲੇ ਇਕੱਠੇ ਹੋਣੇ ਸ਼ੁਰੂ ਹੋ ਗਏ। ਮਹਾਰਾਜਾ ਹੋਟਲ ਦੀ ਬਾਲਕੋਨੀ ਵਿੱਚ ਖੜ੍ਹੋ

ਦੋਵੇਂ ਹੱਥ ਜੋੜ ਫ਼ੌਜੀਆਂ ਦਾ ਤੇ ਹਾਜ਼ਰ ਪੰਜਾਬੀਆਂ ਦਾ ਸੁਆਗਤ ਕਰਦਾ ਸੀ। ਇਹ ਦੇਖ ਸਰਕਾਰ ਨੂੰ ਹੱਥਾਂ ਪੈਰਾਂ ਦੀ ਪੈ ਗਈ। ਕਿਸੇ ਗੜਬੜ ਤੋਂ ਡਰਦਿਆਂ ਵਾਇਸ ਰਾਏ ਲਾਰਡ ਕੈਨਿੰਗ ਨੇ ਮਹਾਰਾਜੇ ਨੂੰ ਆਖਿਆ ਕਿ ਉਹ ਜਲਦੀ ਤੋਂ ਜਲਦੀ ਹਿੰਦੁਸਤਾਨ ਛੱਡ ਕੇ ਵਲਾਇਤ ਲਈ ਰਵਾਨਾ ਹੋ ਜਾਵੇ। ਉਸ ਨੇ ਇਹ ਵੀ ਹੁਕਮ ਦਿੱਤਾ ਕਿ ਤੇਰੀ ਮਾਤਾ ਹਿੰਦੁਸਤਾਨ 'ਚ ਨਹੀਂ ਰਹਿ ਸਕਦੀ। ਅਸੀਂ ਉਸ ਨੂੰ ਦੋ ਤੋਂ ਤਿੰਨ ਹਜ਼ਾਰ ਸਾਲਾਨਾ ਪੈਨਸ਼ਨ ਦੇ ਕੇ ਲੰਕਾ ਵਿਖੇ ਠਹਿਰਾਉਣ ਦਾ ਪ੍ਰਬੰਧ ਕਰ ਦਿਆਂਗੇ। ਜਦੋਂ ਦਲੀਪ ਸਿੰਘ ਨੇ ਜਿੰਦਾਂ ਨੂੰ ਸਰਕਾਰ ਦੀ ਇਹ ਤਜ਼ਵੀਜ਼ ਦੱਸੀ ਤਾਂ ਉਸ ਨੇ ਆਖਿਆ, "ਪੁਤੱਰ ! ਮੈਂ ਹੁਣ ਤੇਰੇ ਨਾਲ਼ ਹੀ ਰਹਾਂਗੀ। ਤੈਥੋਂ ਦੂਰ ਰਹਿਣ ਦੀ ਬਜਾਇ ਤਾਂ ਮੈਂ ਮਰਨਾ ਹੀ ਪਸੰਦ ਕਰਾਂਗੀ। ਹੁਣ ਤਾਂ ਮੈਂ ਤੈਨੂੰ ਦੇਖ ਕੇ ਹੀ ਜਿਉਂ ਰਹੀ ਹਾਂ"। ਗੁਰਬਾਣੀ ਦੇ ਵੀ ਬੋਲ ਹਨ:

*ਪੂਤ ਪੇਖਿ ਜਿਉ ਜੀਵਤ ਮਾਤਾ॥ (੧੯੮)*

ਜਦੋਂ ਦਲੀਪ ਸਿੰਘ ਨੇ ਆਪਣੀ ਮਾਤਾ ਦੀ ਸੋਚ ਬਾਰੇ ਵਾਇਸਰਾਏ ਨੂੰ ਦੱਸਿਆ ਤਾਂ ਉਸ ਨੇ ਗਵਰਨਰ ਜਨਰਲ ਨਾਲ਼ ਸਲਾਹ ਕਰ ਕੇ ਕਹਿ ਦਿੱਤਾ ਕਿ ਤੂੰ ਆਪਣੀ ਮਾਤਾ ਨੂੰ ਵਲਾਇਤ ਆਪਣੇ ਨਾਲ ਲਿਜਾ ਸਕਦਾ ਹੈਂ। ਇਹ ਹਰੀ ਝੰਡੀ ਵੀ ਬੇਈਮਾਨ ਫਿਰੰਗੀਆਂ ਨੇ ਇਹ ਜਾਣ ਕੇ ਦਿੱਤੀ ਕਿ ਜਿੰਦਾਂ ਤਾਂ ਹੁਣ ਅੱਖਾਂ ਤੋਂ ਅੰਨ੍ਹੀ ਹੈ ਅਤੇ ਸਰੀਰ ਪੱਖੋਂ ਵੀ ਕਾਫ਼ੀ ਕਮਜ਼ੋਰ ਹੈ। ਵਾਇਸਰਾਏ ਨੇ ਕਿਸੇ ਕਿਸਮ ਦੀ ਗੜਬੜ ਤੋਂ ਡਰਦਿਆਂ 19 ਅਪ੍ਰੈਲ 1861 ਨੂੰ ਤਿਆਰ ਖੜ੍ਹੇ ਸਟੀਮਰ ਵਿੱਚ ਹੀ ਮਹਾਰਾਜਾ ਤੇ ਉਸ ਦੀ ਮਾਂ ਨੂੰ ਵਲਾਇਤ ਵਲ ਤੋਰ ਦਿੱਤਾ। ਮਹਾਰਾਜੇ ਦੀ ਸ਼ੇਰ ਦਾ ਸ਼ਿਕਾਰ ਖੇਡਣ ਦੀ ਮਨੋਕਾਮਨਾ ਪੂਰੀ ਨਾ ਹੋਈ। ਪਰ ਇਹ ਗੱਲ ਦਰਸਾਉਂਦੀ ਹੈ ਕਿ ਮਹਾਰਾਜਾ ਦਿਲ ਦਾ ਬੜਾ ਦਲੇਰ, ਨਿੱਡਰ ਅਤੇ ਸਰੀਰਕ ਤੌਰ 'ਤੇ ਬਹੁਤ ਤਾਕਤਵਰ ਸੀ।

## ਇੰਗਲੈਂਡ ਪਹੁੰਚਣਾ

ਜੁਲਾਈ 1861 ਨੂੰ ਮਾਂ-ਪੁੱਤਰ ਇੰਗਲੈਂਡ ਪਹੁੰਚ ਗਏ। ਭਾਵੇਂ ਸਰਕਾਰ ਨੇ ਜਿੰਦਾਂ ਲਈ ਲੈਨਕਾਸਟਰ ਗੇਟ ਨੇੜੇ ਘਰ ਦਾ ਪ੍ਰਬੰਧ ਕੀਤਾ ਹੋਇਆ ਸੀ, ਪਰ ਉਹ ਦਲੀਪ ਸਿੰਘ ਨਾਲ਼ ਮੁਲਗਰੇਵ ਕੈਸਲ ਵਿੱਚ ਰਹਿਣ ਲੱਗੀ। ਕਹਿੰਦੇ ਨੇ ਲੇਡੀ ਲਾਗਨ ਆਪਣੇ ਤਿੰਨ ਬੱਚਿਆਂ ਨਾਲ਼ ਖਾਸ ਤੌਰ ਤੇ ਮਹਾਰਾਣੀ ਨੂੰ ਦੇਖਣ ਆਈ। ਉਸ ਨੇ ਮਹਾਰਾਣੀ ਦੀ ਸੁੰਦਰਤਾ, ਤਹੱਮਲ ਮਜ਼ਾਜ਼ੀ, ਬੇਬਾਕ ਦਿਲੀ ਅਤੇ ਸੰਜੀਦਗੀ ਬਾਰੇ ਪਹਿਲਾਂ ਬਹੁਤ ਕੁਝ ਸੁਣਿਆ ਹੋਇਆ ਸੀ। ਜਿੰਦਾਂ ਦੀ ਖ਼ੂਬਸੂਰਤੀ ਤਾਂ ਉਸ ਵਕਤ ਗ੍ਰਹਿਣੀ ਗਈ ਸੀ ਅਤੇ ਸਿਹਤ ਵੀ ਕਮਜ਼ੋਰ ਸੀ ਪਰ ਲੇਡੀ ਲਾਗਨ ਨੇ ਸਰਸਰੀ ਨਜ਼ਰ 'ਚ ਜਾਣ ਲਿਆ ਕਿ ਅਜੇ ਵੀ ਉਹ ਬੜੀ ਚੇਤੰਨ ਅਤੇ ਸੁਲਝੇ ਵਿਚਾਰ ਰਖਦੀ ਹੈ।

ਮਾਂ-ਪੁੱਤ ਦੇ ਵਲਾਇਤ ਪਹੁੰਚਣ ਉਪਰੰਤ ਲਾਗਨ ਜਿਹੜਾ ਦਲੀਪ ਸਿੰਘ ਦਾ ਰਖਵਾਲਾ ਬਣਿਆ ਹੋਇਆ ਸੀ ਬਾਹਰੋਂ ਮਿੱਠਬੋਲੜਾ ਪਰ ਦਿਲੋਂ ਖੋਟਾ ਹੋਣ ਕਰ ਕੇ ਦਲੀਪ ਦੀ ਹਰ ਚਾਲ ਢਾਲ ਤੇ ਹਰਕਤ 'ਤੇ ਨਿਗ੍ਹਾ ਰੱਖ ਰਿਹਾ ਸੀ। ਇਸ ਨੇ ਗਹੁ ਨਾਲ ਦੇਖਿਆ ਕਿ ਜਦੋਂ ਦਾ ਮਹਾਰਾਜਾ ਹਿੰਦ ਤੋਂ ਆਇਆ ਹੈ ਇਹ ਹੁਣ ਘੱਟ ਹੀ ਗਿਰਜਾਘਰ ਜਾਂਦਾ ਹੈ। ਪਹਿਲਾਂ ਤਾਂ ਇਹ ਹਰ ਐਤਵਾਰ ਬੜੀ ਸ਼ਰਧਾ ਨਾਲ ਗਿਰਜੇ ਆਉਂਦਾ ਸੀ। ਇਸ ਨੇ ਇਹ ਗੱਲ ਫਿਪਸ ਤੱਕ ਪਹੁੰਚਾ ਦਿੱਤੀ। ਨਾਲ ਹੀ ਇਹ ਦੱਸਿਆ ਕਿ ਮਹਾਰਾਜਾ ਲੰਡਨ ਦੇ ਅਜਾਇਬ ਘਰ 'ਚ ਪਈ ਨੀਲੀ ਕਿਤਾਬ (Blue Book) ਤੋਂ ਮਹਾਰਾਜਾ ਰਣਜੀਤ ਸਿੰਘ ਦੀਆਂ ਜੱਦੀ ਜਾਇਦਾਦਾਂ ਦਾ ਪਤਾ ਲਗਾਉਂਦਾ ਫਿਰਦਾ ਹੈ। ਹੋਰ ਤਾਂ ਹੋਰ ਇਹ ਹਿੰਦੁਸਤਾਨ ਅੰਦਰ ਆਪਣੀ ਜਾਗੀਰ ਸਥਾਪਤ ਕਰਨ ਦੀ ਸੋਚ ਰਖਦਾ ਹੈ। ਲਗਦਾ ਹੈ ਇਸ ਦੀ ਮਾਂ ਇਹ ਸਭ ਕੁਝ ਸਿਖਾ ਰਹੀ ਹੈ। ਇਹ ਜਾਣਕਾਰੀ ਲਾਗਨ ਨੇ ਫਿਪਸ ਤੱਕ ਪਹੁੰਚਾ ਦਿੱਤੀ।

4 ਅਗਸਤ 1861 ਨੂੰ ਫਿਪਸ ਨੇ ਲਾਗਨ ਨੂੰ ਪੱਤਰ 'ਚ ਲਿਖਿਆ ਕਿ ਜਿੰਦਾਂ ਦਾ ਵਲਾਇਤ ਵਿੱਚ ਆਉਣਾ ਸਾਡੀ ਬਦ-ਕਿਸਮਤੀ ਹੈ। ਲਾਗਨ ਕਿਉਂਕਿ ਸਰਕਾਰ ਦਾ ਦਲਾਲ ਸੀ ਇਸ ਨੇ ਸਰ ਚਾਰਲਸ ਨੂੰ ਦਸੰਬਰ 1861 ਦੇ ਪੱਤਰ 'ਚ ਲਿਖਿਆ, "ਜਿੰਨੀ ਛੇਤੀ ਹੋ ਸਕੇ, ਮਹਾਰਾਜੇ ਨੂੰ ਜਿੰਦਾਂ ਦੇ ਬੁਰੇ ਅਸਰ ਤੋਂ ਬਚਾਇਆ ਜਾਵੇ, ਭਾਵ ਉਸ ਦੀ ਸ਼ਾਦੀ ਕੀਤੀ ਜਾਵੇ। ਫਿਪਸ ਨੇ 16 ਜੂਨ 1862 ਨੂੰ ਇੱਕ ਪੱਤਰ ਹਿੰਦ ਸਰਕਾਰ ਨੂੰ ਭੇਜਿਆ ਜਿਸ ਵਿੱਚ ਅੰਕਿਤ ਸੀ ਕਿ ਜਿੰਦਾਂ ਨੂੰ ਹਿੰਦੁਸਤਾਨ ਆਉਣ ਤੋਂ ਨਾ ਰੋਕੋ ਕਿਉਂ ਕਿ ਇਹ ਦਲੀਪ ਸਿੰਘ ਨੂੰ ਪੁੱਠੀ ਪੱਟੀ ਪੜ੍ਹਾ ਰਹੀ ਹੈ ਪਰ ਹਿੰਦ ਸਰਕਾਰ ਨੇ ਇਸ ਪੱਤਰ ਦੇ ਉੱਤਰ ਵਿੱਚ ਲਿਖਿਆ ਕਿ ਮਹਾਰਾਣੀ ਹਿੰਦੁਸਤਾਨ ਤੋਂ ਬਾਹਰ ਹੀ ਰੱਖੀ ਜਾਵੇ। ਹਿੰਦੁਸਤਾਨ ਪਹੁੰਚ ਕੇ ਤਾਂ ਉਹ ਸਾਡੇ ਲਈ ਵੱਡੀ ਸਮੱਸਿਆ ਖੜ੍ਹੀ ਕਰ ਦਵੇਗੀ।

ਦੂਜੇ ਪਾਸੇ ਮਾਂ-ਪੁੱਤ ਜਦੋਂ ਇਕੱਠੇ ਬੈਠ ਕੇ ਆਪਣੇ ਬੀਤੇ ਦੁੱਖ ਸੁੱਖ ਸਾਂਝੇ ਕਰਦੇ ਸਨ ਤਾਂ ਸਿੱਖ ਰਾਜ ਦੇ ਵਿਨਾਸ਼, ਗਦਾਰਾਂ ਦੀ ਗਦਾਰੀ, ਫਿਰੰਗੀ ਦੀ ਫੁੱਟ ਪਾਊ ਨੀਤੀ, ਜੇਲ੍ਹਾਂ 'ਚ ਸੁੱਟਣਾ, ਸਰਪ੍ਰਸਤ ਥਾਪਣੇ, ਧਰਮ ਪਰੀਵਰਤਨ ਆਦਿ ਮੁੱਖ ਵਿਸ਼ੇ ਹੁੰਦੇ ਸਨ। ਇਨਸਾਨ ਦੇ ਜੀਵਨ ਅੰਦਰ ਆਪਸੀ ਗੱਲ ਬਾਤ ਰੂਹ ਦੀ ਖੁਰਾਕ ਹੁੰਦੀ ਹੈ, ਔਖਾ ਸਮਾਂ ਲੰਘਾਉਣ ਲਈ ਸਹਾਇਕ ਹੁੰਦੀ ਹੈ ਅਤੇ ਮਨ ਦਾ ਤਣਾਅ ਦੂਰ ਕਰ ਦਿੰਦੀ ਹੈ। ਇੱਕ ਦਿਨ ਦਲੀਪ ਨੇ ਮਾਂ ਜਿੰਦਾਂ ਨੂੰ ਦੱਸਿਆ ਕਿ ਮੇਰੀ ਨਾਬਾਲਗੀ ਕਾਰਨ ਲਾਗਨ ਜੋੜਾ ਲੰਬਾ ਸਮਾਂ ਸਰਪ੍ਰਸਤੀ ਨਿਭਾਉਂਦਾ ਰਿਹਾ ਹੈ। ਇਨ੍ਹਾਂ ਮੈਨੂੰ ਉਪਰੋਂ ਉਪਰੋਂ ਬੜਾ ਪਿਆਰ ਕੀਤਾ। ਛੋਟੀ ਉਮਰ ਕਰ ਕੇ ਮੈਂ ਇਨ੍ਹਾਂ ਦੀ ਹਰ ਗੱਲ 'ਤੇ ਭਰੋਸਾ ਕੀਤਾ, ਇਨ੍ਹਾਂ ਦੀ ਹਰ ਗੱਲ ਮੰਨੀ ਅਤੇ ਇੱਕ ਚੰਗੇ ਬਾਲਕ ਦੀ ਤਰ੍ਹਾਂ ਵਿਵਹਾਰ ਕੀਤਾ। ਪਰ ਹੁਣ ਮੈਨੂੰ ਮਹਿਸੂਸ ਹੋ ਰਿਹਾ ਹੈ ਕਿ ਇਨ੍ਹਾਂ

ਨੇ ਮੈਨੂੰ ਬਹੁਤ ਵਰਗਲਾਇਆ ਅਤੇ ਆਪਣੇ ਪੰਜੇ ਵਿੱਚ ਜਕੜ ਕੇ ਬੜੇ ਟੇਢੇ ਤੀਰ ਮੇਰੇ 'ਤੇ ਚਲਾਏ। ਲਾਗਨ ਨੇ ਮੈਨੂੰ ਇਹ ਸਿੱਖਿਆ ਦਿੱਤੀ ਕਿ ਈਸਾਈ ਬਣ ਕੇ ਅਤੇ ਇੰਗਲੈਂਡ ਪਹੁੰਚ ਕੇ ਤੂੰ ਚੰਗੀ ਵਿੱਦਿਆ ਹਾਸਲ ਕਰ ਲਵੇਂਗਾ ਅਤੇ ਚੰਗੇ ਅਹੁਦੇ 'ਤੇ ਪਹੁੰਚ ਜਾਵੇਂਗਾ। ਨਿਆਣੇਪਣ ਵਿੱਚ ਮੈਂ ਵੀ ਸੋਚਿਆ ਕਿ ਈਸਾਈ ਧਰਮ ਅਪਣਾ ਕੇ ਅਤੇ ਇੰਗਲੈਂਡ ਪਹੁੰਚ ਕੇ ਮੈਂ ਉੱਚ ਕੋਟੀ ਦੀ ਵਿੱਦਿਆ ਪ੍ਰਾਪਤ ਕਰ ਕੇ ਅਤੇ ਚੰਗੇ ਵਿਵਹਾਰ ਸਿੱਖ ਕੇ ਆਪਣਾ ਜੀਵਨ ਪ੍ਰਫੁੱਲਤ ਕਰ ਲਵਾਂਗਾ ਅਤੇ ਇਹ ਲੋਕ ਮੈਨੂੰ ਸੂਝਵਾਨ ਸਮਝ ਕੇ ਪੰਜਾਬ ਦਾ ਰਾਜ ਭਾਗ ਸੰਭਾਲ ਦੇਣਗੇ ਪਰ ਇਹਨਾਂ ਸ਼ੈਤਾਨਾਂ ਨੇ ਮੈਨੂੰ ਪੜ੍ਹਾਈ ਤੋਂ ਵੀ ਕੇਵਲ ਵਾਂਝੇ ਹੀ ਨਹੀਂ ਰੱਖਿਆ ਸਗੋਂ ਆਪਣਾ ਕੈਦੀ ਬਣਾ ਕੇ ਰੱਖਿਆ। ਮੈਂ ਸੋਚਦਾ ਸੀ ਅੰਗਰੇਜ਼ ਬੜੇ ਨਿਆਂਕਾਰੀ, ਖੁਲ੍ਹ ਦਿਲੇ ਅਤੇ ਸਪਸ਼ਟ ਸੋਚ ਵਾਲੇ ਹਨ । ਮੈਂ ਇਹਨਾਂ ਨੂੰ ਆਪਣੇ ਵੱਲੋਂ ਪੂਰੀ ਵਫਾਦਾਰੀ ਅਤੇ ਸਦਭਾਵਨਾ ਦਿਖਾਈ ਪਰ ਹੁਣ ਪਤਾ ਲੱਗਿਆ ਹੈ ਕਿ ਇਹਨਾਂ ਦੀ ਨੀਤੀ ਬੜੀ ਹੀ ਕੁਟਲ , ਧੋਖੇ ਵਾਲੀ, ਲੁੱਟ, ਪੁੱਟ ਤੇ ਕੁੱਟ ਭਰੀ ਹੈ। ਡਲਹੌਜ਼ੀ ਨੇ 16 ਸਾਲ ਦੀ ਉਮਰ ਹੋਣ 'ਤੇ ਵੀ ਬਾਲਗ ਹੋਣ ਦਾ ਮੈਨੂੰ ਅਧਿਕਾਰ ਨਾ ਦਿੱਤਾ ਅਤੇ ਇਸ ਲਈ 3 ਸਾਲ ਦੀ ਦੇਰੀ ਕੀਤੀ। ਫਤ੍ਹੇਗੜ੍ਹ ਵਿੱਚ ਮੇਰਾ ਲੱਖਾਂ ਦਾ ਕੀਮਤੀ ਸਮਾਨ ਲੁਟਾ ਦਿੱਤਾ। ਦੁਨੀਆਂ ਦਾ ਪ੍ਰਸਿੱਧ ਅਤੇ ਕੀਮਤੀ ਕੋਹਿਨੂਰ ਹੀਰਾ ਚਲਾਕੀ ਨਾਲ ਮੈਥੋਂ ਹਥਿਆ ਲਿਆ। ਲਾਗਨ ਲੰਮੇ ਸਮੇਂ ਦੀ ਸਰਪ੍ਰਸਤੀ ਅੰਦਰ ਮੇਰੇ ਧਨ 'ਤੇ ਪਲਿਆ, ਭਾਵ ਉਸ ਨੇ ਸਾਰੀ ਹਮਦਰਦੀ ਮੇਰਾ ਖ਼ਜ਼ਾਨਾ ਲੁੱਟਣ ਲਈ ਦਿਖਾਈ, ਜਦੋਂ ਕਦੇ ਵੀ ਮੈਂ ਆਪਣਾ ਹਿਸਾਬ ਕਿਤਾਬ ਪੂਰਾ ਕਰਨ ਦੀ ਮੰਗ ਕੀਤੀ ਤਾਂ ਇਸ ਨੇ ਟਾਲ਼-ਮਟੋਲ਼ ਕੀਤਾ।

ਬਰਤਾਨੀਆਂ ਸਰਕਾਰ ਨੇ ਇਹ ਸੋਚ ਕੇ ਕਿ ਜਿੰਦਾਂ ਵਾਪਸ ਹਿੰਦੁਸਤਾਨ ਜਾਣ ਲਈ ਖਹਿੜੇ ਨਾ ਪੈ ਜਾਵੇ ਉਸ ਦੇ ਖੋਹੇ ਜੇਵਰ ਵਾਪਸ ਕਰਨੇ ਮੰਨ ਲਏ। ਉਸ ਲਈ 3000 ਪੌਂਡ ਸਾਲਾਨਾ ਪੈਨਸ਼ਨ ਵੀ ਲਗਾ ਦਿੱਤੀ। ਇਹ ਜੇਵਰ ਗਿਣਤੀ ਵਿੱਚ 500 ਤੋਂ ਵੀ ਵੱਧ ਸਨ, ਜਿਨ੍ਹਾਂ ਵਿੱਚ ਮੋਤੀ ਜੜ੍ਹੇ ਹਾਰ, ਸੋਨੇ ਦੇ ਟਿੱਕੇ, ਬਾਜੂ ਬੰਦ, ਹੀਰੇ ਤੇ ਜਵਾਹਰਾਤ ਸਨ। ਇਹਨਾ ਦੀ ਸੂਚੀ ਕੈਪਟਨ ਰੇਨੀ ਨੇ ਬਣਾਈ ਸੀ। ਇਨ੍ਹਾਂ ਨੂੰ 21 ਬਕਸਿਆਂ ਵਿੱਚ ਬੰਦ ਕਰ ਕੇ ਸਟੀਮਸ਼ਿੱਪ ਸ਼ਿਮਲਾ ਰਾਹੀਂ ਇੰਗਲੈਂਡ ਭੇਜਿਆ ਗਿਆ। ਲਾਗਨ ਨੇ ਕਸਟਮ ਰਾਂਹੀ ਜੇਵਰ ਛਡਵਾਉਣ ਦਾ ਪ੍ਰਬੰਧ ਕੀਤਾ ਸੀ।

1862 ਦੀ ਗੱਲ ਹੈ ਕਿ ਦਲੀਪ ਸਿੰਘ ਨੇ ਜਿੰਦਾਂ ਦਾ ਚਿੱਤਰ ਬਣਾਉਣ ਲਈ ਚਿੱਤਰਕਾਰ ਜਾਰਜ਼ ਰਿੱਚਮੌਂਡ (George Richmond) ਨੂੰ ਬੁਲਾਇਆ ਉਨ੍ਹਾਂ ਦਿਨਾਂ 'ਚ ਫ਼ੋਟੋਗ੍ਰਾਫੀ ਕੈਮਰੇ ਅਜੇ ਹੋਂਦ ਵਿੱਚ ਨਹੀਂ ਸੀ ਆਏ। ਚਿੱਤਰਕਾਰ ਤਸਵੀਰਾਂ ਹੱਥੀਂ ਬਣਾਇਆ ਕਰਦੇ ਸਨ। ਮਹਾਰਾਣੀ ਦੇ ਬਹੁਤ ਹੀ ਸੁੰਦਰ ਬਸਤਰ ਪਹਿਨਾਏ ਗਏ। ਉਸ ਦੇ ਆਪਣੇ ਗਹਿਣੇ ਜੋ ਪਹਿਲਾਂ ਦਰਸਾਏ ਗਏ ਹਨ ਗਲ਼ ਵਿੱਚ ਪਾਏ ਗਏ ਤੇ ਵਾਲਾਂ, ਹੱਥਾਂ, ਕੰਨਾਂ, ਪੈਰਾਂ ਆਦਿ ਵਿੱਚ ਸ਼ਿੰਗਾਰੇ ਗਏ। ਜਿੰਦਾਂ ਦੀ 45

ਸਾਲ ਦੀ ਉਮਰ ਵਿੱਚ ਰਿੱਚਮੌਂਡ ਵੱਲੋਂ ਤਿਆਰ ਕੀਤੇ ਪੰਜਾਬੀ ਲਿਬਾਸ ਵਾਲਾ ਚਿਤਰ ਬਹੁਤ ਪ੍ਰੱਚਲਤ ਹੈ ਅਤੇ ਮਹਾਰਾਣੀ ਦੇ ਚਿਹਰੇ ਦੀ ਸਹੀ ਦਿੱਖ ਪ੍ਰਗਟ ਕਰਦਾ ਹੈ। ਇਤਿਹਾਸਕਾਰਾਂ ਮੁਤਾਬਕ ਮਹਾਰਾਣੀ ਦੇ ਗਲੇ ਦੇ ਹਾਰ ਸ਼ੇਰਿ-ਏ-ਪੰਜਾਬ ਵੱਲੋਂ ਉਸ ਦੀ ਸ਼ਾਦੀ ਸਮੇਂ ਬਣਾਏ ਸਨ। ਇੱਕ ਹਾਰ 6 ਅਕਤੂਬਰ 1999 ਨੂੰ ਸਤਿੰਦਰ ਅਤੇ ਨਰਿੰਦਰ ਕੰਪਨੀ ਨੇ ਖ੍ਰੀਦਿਆ ਸੀ। ਦੂਜਾ ਹਾਰ ਜੋ 50 ਕੈਰਟਸ (Carats) ਦਾ ਸੀ ਫਰੇਜ਼ਰ ਐਂਡ ਹਾਵੇਸ ਗਰੇਡਜ਼ ਕਰਾਊਨ ਜਿਊਲਰਜ਼ ਵਾਲਿਆਂ ਨੇ 55 ਹਜਾਰ ਦੋ ਸੌ  ਪੌਂਡ ਦਾ ਵੇਚਿਆ ਜਿਸ ਨੇ ਖ੍ਰੀਦਿਆ ਉਸ ਨੇ ਆਪਣਾ ਨਾ ਨਹੀਂ ਦੱਸਿਆ। ਇਹ ਹਾਰ ਦਲੀਪ ਸਿੰਘ ਦੀ ਸੰਤਾਨ ਪਾਸੋਂ ਖ੍ਰੀਦਿਆ ਹੋਇਆ ਪਿਛਲੀਆਂ ਦੋ ਪੀੜ੍ਹੀਆਂ ਤੋਂ ਵੇਚਣ ਵਾਲਿਆਂ ਪਾਸ ਸੀ।

## ਜਿੰਦਾਂ ਨੂੰ ਵੱਖਰੇ ਘਰ ਵਿੱਚ ਭੇਜਣਾ

ਭਾਵੇਂ ਦਲੀਪ ਸਿੰਘ ਆਪਣੀ ਮਾਂ ਨਾਲ ਰਹਿਣਾਂ ਪਸੰਦ ਕਰਦਾ ਸੀ ਤੇ ਜਿੰਦਾਂ ਪੁੱਤਰ ਨਾਲ ਹੀ ਰਹਿਣਾ ਚਾਹੁੰਦੀ ਸੀ ਪਰ ਨਿਰਦਈ, ਜਾਹਲ ਅਤੇ ਬੇਈਮਾਨ ਅੰਗ੍ਰੇਜ਼ਾਂ ਨੇ ਆਪਣੀ ਪੁਗਾਈ ਤੇ ਮਾਂ-ਪੁੱਤ ਨੂੰ ਵੱਖਰਾ ਕਰ ਕੇ ਰਹੇ। ਇਨ੍ਹਾਂ ਜਿੰਦਾਂ ਨੂੰ ਦਲੀਪ ਦੇ ਕੈਸਲ 'ਚੋਂ ਕੱਢ ਕੇ ਐਬਿੰਗਡਨ ਹਾਊਸ (Abingdon House) ਭੇਜ ਦਿੱਤਾ। ਦਲੀਪ ਸਿੰਘ 'ਤੇ ਬੰਦਸ਼ ਲਗਾ ਦਿੱਤੀ ਕਿ ਤੂੰ ਹਰ ਰੋਜ਼ ਆਪਣੀ ਮਾਤਾ ਨੂੰ ਨਹੀਂ ਮਿਲ ਸਕਦਾ ਅਰਥਾਤ ਕਦੇ-ਕਦਾਈਂ ਮਿਲ ਸਿਕਦਾ ਹੈਂ। ਜਿਸ ਕਮਰੇ ਵਿੱਚ ਮਹਾਰਾਣੀ ਨੂੰ ਰਹਾਇਸ਼ ਦਿੱਤੀ ਉਸ ਦੀਆਂ ਖਿੜਕੀਆਂ 'ਤੇ ਮੋਟੇ ਪੜਦੇ ਲਗਾ ਦਿੱਤੇ ਜਿਸ ਕਾਰਨ ਕਮਰੇ 'ਚ ਹਰ ਸਮੇਂ ਅੰਧੇਰਾ ਹੀ ਰਹਿੰਦਾ ਸੀ। ਬੈਠਣ ਜਾਂ ਸੌਣ ਲਈ ਫ਼ਰਸ਼ 'ਤੇ ਹੀ ਗੱਦੇ ਲਗਾ ਦਿੱਤੇ। ਨੌਕਰਾਂ ਚਾਕਰਾਂ ਦੀ ਬੋਲੀ ਵੀ ਸਮਝ ਤੋਂ ਵੱਖਰੀ ਅਤੇ ਖਾਣੇ ਵੀ ਵੱਖਰੇ।ਇੰਞ ਮਹਾਰਾਣੀ ਇੱਥੇ ਇਕੱਲਤਾ ਕਰ ਕੇ ਹੋਰ ਵੀ ਚਿੰਤਤ ਹੋ ਗਈ। ਮਾਨੋ ਇਹ ਰਿਹਾਇਸ਼ ਉਸ ਲਈ ਜੇਲ੍ਹ ਹੀ ਸੀ। ਫਿਰੰਗੀ ਵੱਲੋਂ ਉਸ ਲਈ ਇਹ ਬੰਦਸ਼ਾਂ, ਬਦਸਲੂਕੀ, ਬੇਤਮੀਜ਼ੀ ਅਤੇ ਬਦਮਾਸ਼ੀ ਭਰੀਆਂ ਉਸ ਨੂੰ ਜਲਦੀ ਖ਼ਤਮ ਕਰਨ ਵੱਲ ਇੱਕ ਸੋਚਿਆ ਸਮਝਿਆ ਕਦਮ ਸੀ। ਇਹ ਲੋਕ ਜਿੰਦਾ ਦਿਲ ਜਿੰਦਾਂ ਨੂੰ ਜਿਉਂਦੇ ਜੀਅ ਕੰਡਾ ਚੁੱਭਣ ਦੇ ਦੁੱਖ ਵਾਂਗ ਸਮਝਦੇ ਸਨ। ਇਸ ਉਪਰੰਤ ਜਦੋਂ ਨਵੇਂ ਘਰ ਵਿੱਚ ਦਲੀਪ ਸਿੰਘ, ਜਿੰਦਾਂ ਨੂੰ ਮਿਲਣ ਆਇਆ ਤਾਂ ਉਸ ਨੇ ਦੁਖੀ ਹਿਰਦੇ ਨਾਲ਼ ਇਹ ਸ਼ਬਦ ਕਹੇ, "ਪੁਤੱਰ! ਦੁਨੀਆਂ ਨੇ ਤਾਂ ਦੇਖਿਆ ਹੈ, ਘਰ ਮੇਰਾ ਜਲਦਾ ਹੋਇਆ। ਮਗਰ ਕਿਸੇ ਨੇ ਦੇਖਿਆ ਨਹੀਂ, ਦਿਲ ਮੇਰਾ ਜਲਦਾ ਹੋਇਆ।  ਬੇਟਾ! ਦਿਲ ਵਿੱਚ ਬੜਾ ਚਾਅ ਸੀ ਤੇਰੇ ਨਾਲ਼ ਰਹਿ ਕੇ ਰਹਿੰਦਾ ਜੀਵਨ ਬਤੀਤ ਕਰਨ ਦਾ ਪਰ ਇਨ੍ਹਾਂ ਦੁਸ਼ਟਾਂ ਨੇ ਉਹ ਵੀ ਪੂਰਾ ਨਾ ਕਰਨ ਦਿੱਤਾ। ਪਰ ਮੈਂ ਤੈਨੂੰ ਅਸਲੀਅਤ ਦੱਸਾਂ, ਗੁਰੂ ਆਸਰੇ ਮੇਰਾ  ਮਨੋਬਲ ਅਜੇ ਵੀ ਬਹੁਤ ਉੱਚਾ ਹੈ। ਮੈਂ ਇਨ੍ਹਾਂ ਹਾਕਮਾਂ ਅੱਗੇ ਮਰਨਾ ਤਾਂ ਕਬੂਲ ਕਰ ਲਵਾਂਗੀ ਪਰ ਆਪਣਾ ਦੀਨ ਇਮਾਨ ਨਹੀਂ ਵੇਚਾਂਗੀ"।

ਜਿਉਂ ਜਿਉਂ ਸਮਾਂ ਲੰਘਦਾ ਗਿਆ ਮਹਾਰਾਣੀ ਦੀ ਸਿਹਤ ਕਮਜ਼ੋਰ ਹੁੰਦੀ ਗਈ। ਮਹਾਰਾਜਾ ਹਫ਼ਤੇ ਵਿੱਚ ਦੋ ਵਾਰ ਮਾਂ ਨੂੰ ਮਿਲਣ ਆਉਂਦਾ ਸੀ। ਉਸ ਨੇ ਮਾਂ ਦਾ ਇਲਾਜ਼ ਅੰਗਰੇਜ਼ੀ ਦਵਾਈਆਂ ਨਾਲ ਸ਼ੁਰੂ ਕਰਵਾ ਦਿੱਤਾ। ਪਰ ਅਸਰ ਘੱਟ ਹੀ ਹੋਇਆ। ਮੁੱਖ ਰੋਗ ਜਿੰਦਾਂ ਨੂੰ ਪੁੱਤਰ ਨਾਲੋਂ ਵਿਛੋੜੇ ਦੀ ਚਿੰਤਾ ਸੀ ਤੇ ਚਿੰਤਾ ਨੂੰ ਚਿਖਾ ਬਰਾਬਰ ਮੰਨਿਆ ਗਿਆ ਹੈ। ਚਿੰਤਾ ਬਿਮਾਰੀਆਂ ਦੀ ਮਾਂ ਹੈ। ਅੰਤਲੇ ਸਮੇਂ ਤੋਂ ਕੁਝ ਦਿਨ ਪਹਿਲਾਂ ਜਦੋਂ ਦਲੀਪ ਸਿੰਘ ਮਿਲਣ ਆਇਆ ਤਾਂ ਜਿੰਦਾਂ ਨੇ ਕਿਹਾ, "ਪੁੱਤਰ! ਲਗਦਾ ਹੈ ਹੁਣ ਮੇਰਾ ਅੰਨ-ਜਲ ਸੰਸਾਰ ਤੋਂ ਮੁੱਕਣ ਵਾਲਾ ਹੈ। ਮੈਨੂੰ ਸੰਸਾਰ ਤੋਂ ਜਾਣ ਦਾ ਫ਼ਿਕਰ ਨਹੀਂ ਕਿਉਂਕਿ ਮੈਂ ਫਿਰੰਗੀ ਨੂੰ ਬੜੀਆਂ ਭਾਜੜਾਂ ਪਾਈਆਂ। ਇਹ ਮੈਥੋਂ ਜਿਉਂਦੀ ਤੋਂ ਵੀ ਡਰਦੇ ਹਨ ਅਤੇ ਮੇਰੀ ਮੌਤ ਪਿੱਛੋਂ ਵੀ ਡਰਨਗੇ। ਮੇਰੇ ਮਨ ਦੀਆਂ ਕੁਝ ਖਾਹਸ਼ਾਂ ਹਨ ਉਹ ਪੂਰੀਆਂ ਕਰ ਦਈਂ। ਪਹਿਲੀ, ਇਹ ਕਿ ਮੇਰੇ ਸਰੀਰ ਨੂੰ ਇਨ੍ਹਾਂ ਦੁਸ਼ਟਾਂ ਦੇ ਦੇਸ਼ ਵਿੱਚ ਨਾ ਦਫ਼ਨਾਈ। ਤੂੰ ਉਸ ਸ਼ੇਰ ਦੀ ਔਲਾਦ ਹੈਂ ਜਿਸ ਨੂੰ ਇਹ ਲੋਕ ਝੁਕਾ ਨਹੀਂ ਸਕੇ। ਇਸ ਲਈ ਦਲੇਰ ਹੋ ਕੇ ਆਪਣੇ ਪਿਤਾ ਦੀ ਸਮਾਧ ਕੋਲ ਮੇਰਾ ਸਸਕਾਰ ਕਰੀਂ। ਦੂਜੀ, ਸਿੱਖੀ ਧਾਰਨ ਕਰ ਕੇ ਦਸ਼ਮੇਸ਼ ਪਿਤਾ ਦਾ ਸਿੰਘ ਸਜ ਜਾਈਂ। ਤੀਜੀ, ਇਹਨਾਂ ਅੰਗ੍ਰੇਜ਼ਾਂ ਸਾਮ੍ਹਣੇ ਕਦੇ ਹਾਰ ਨਾ ਮੰਨੀ। ਚੌਥੀ, ਪੰਜਾਬ ਦੀ ਪਰਜਾ ਨੂੰ ਇਨ੍ਹਾਂ ਦੀ ਗੁਲਾਮੀ ਤੋਂ ਛੁਟਕਾਰਾ ਪਾਉਣ ਲਈ ਜਗਾਈਂ। ਪੰਜਵੀਂ, ਇਨ੍ਹਾਂ ਨੇ ਗਦਾਰਾਂ ਦੀ ਮੱਦਦ ਨਾਲ਼ ਕੌਮ ਵਿੱਚ ਫੁੱਟ ਪਾ ਕੇ, ਖਾਨਾ ਜੰਗੀ ਕਰਾ ਕੇ ਆਪਣੀ ਫ਼ੌਜ ਦੇ ਬਲਬੂਤੇ 'ਤੇ ਸਿੱਖ ਰਾਜ ਹੜੱਪ ਲਿਆ ਤੇ ਸਾਰੇ ਖਜ਼ਾਨੇ 'ਤੇ ਕਾਬਜ਼ ਹੋ ਗਏ। ਪਰ ਤੇਰੇ ਪਿਤਾ ਦੀ ਜੱਦੀ ਜਾਇਦਾਦ ਕਾਨੂੰਨ ਮੁਤਾਬਕ ਇਹ ਹਥਿਆ ਨਹੀਂ ਸਕਦੇ। ਉਸ ਉਪਰ ਤੇਰਾ ਹੱਕ ਬਣਦਾ ਹੈ, ਉਹ ਲੈ ਕੇ ਰਹੀਂ।

## ਮਹਾਰਾਣੀ ਦਾ ਦਿਹਾਂਤ

ਕੁਦਰਤ ਦੇ ਨਿਯਮ ਅਨੁਸਾਰ ਜੋ ਜੀਵ ਜੰਮਿਆਂ ਹੈ ਉਸ ਦਾ ਇੱਕ ਦਿਨ ਅੰਤ ਹੋਣਾ ਹੀ ਹੈ। ਮੌਤ ਉਮਰ ਨਹੀਂ ਦੇਖਦੀ ਰੱਬੀ ਹੁਕਮ ਅਨੁਸਾਰ ਹੁੰਦੀ ਹੈ। ਅੰਤ 1 ਅਗਸਤ 1863 ਨੂੰ ਮਹਾਰਾਣੀ ਜਿੰਦ ਕੌਰ ਕੈਨਸਿੰਗਟਨ ਵਿਖੇ ਐਬਿੰਗਡਨ ਹਾਊਸ ਅੰਦਰ ਰਾਤ ਸਮੇਂ ਸੁਤੀ ਹੋਈ ਪੂਰੀ ਹੋ ਗਈ। ਮਹਾਰਾਣੀ ਦੇ ਦਿਹਾਂਤ ਦੀ ਖ਼ਬਰ ਸੁਣਦੇ ਸਾਰ ਦਲੀਪ ਸਿੰਘ ਬੜੀ ਗਮਗੀਨ ਹਾਲਤ ਵਿੱਚ ਰੋਂਦਾ ਹੋਇਆ ਐਬਿੰਗਡਨ ਹਾਊਸ ਪਹੁੰਚਿਆ। ਨੇੜੇ ਤੇੜੇ ਦੇ ਹਿੰਦੁਸਤਾਨੀ ਵੀ ਜਿੰਦਾਂ ਦੇ ਸੋਗ ਵਿੱਚ ਪਹੁੰਚੇ। ਲਾਗਨ ਵੀ ਤਾਰ ਮਿਲਣ 'ਤੇ ਪਰਿਵਾਰ ਸਮੇਤ ਪਹੁੰਚ ਗਿਆ। ਮਹਾਰਾਜਾ ਨੇ ਲਾਗਨ ਦੇ ਮੋਢੇ ਲੱਗ ਕੇ ਆਖਿਆ, "ਮਾਂ ਦੇ ਸਰੀਰ ਨੂੰ ਸਸਕਾਰ ਲਈ ਮੈਂ ਪੰਜਾਬ ਲਿਜਾਣਾ ਚਾਹੁੰਦਾ ਹੈ ਤਾਂ ਕਿ ਉਸ ਦੀ ਅੰਤਿਮ ਇੱਛਾ ਪੂਰੀ ਹੋ ਸਕੇ।" ਲਾਗਨ ਨੇ ਬਰਤਾਨਵੀ ਸਰਕਾਰ ਕੋਲ ਜਦ ਦਲੀਪ ਦੇ ਇਹ ਸ਼ਬਦ ਪਹੁੰਚਾਏ ਤਾਂ

ਸਰਕਾਰ ਨੇ ਹੁਕਮ ਕੀਤਾ ਕਿ ਮਹਾਰਾਜਾ ਆਪਣੀ ਮਾਂ ਦੇ ਮ੍ਰਿਤਕ ਸਰੀਰ ਨੂੰ ਪੰਜਾਬ ਨਹੀਂ ਲਿਜਾ ਸਕਦਾ। ਇਸ ਨਾਲ਼ ਪੰਜਾਬ ਵਿੱਚ ਗੜਬੜ ਹੋ ਸਕਦੀ ਹੈ। ਇਸ ਤਰ੍ਹਾਂ ਜਿੰਦਾਂ ਵੱਲੋਂ ਪੁੱਤਰ ਨੂੰ ਮਰਨ ਤੋਂ ਪਹਿਲਾਂ ਕਹੇ ਹੋਏ ਬੋਲ ਕਿ 'ਫਿਰੰਗੀ ਮੈਥੋਂ ਜਿਉਂਦੀ ਤੋਂ ਵੀ ਡਰਦਾ ਹੈ ਅਤੇ ਮੇਰੀ ਮੌਤ ਪਿੱਛੋਂ ਵੀ ਡਰੇਗਾ' ਸਹੀ ਹੋ ਗਏ।

ਸਰਕਾਰ ਵੱਲੋਂ ਜਵਾਬ ਮਿਲਣ 'ਤੇ ਜਿੰਦਾਂ ਦੇ ਮ੍ਰਿਤਕ ਸਰੀਰ ਦਾ ਇਸ਼ਨਾਨ ਕਰਵਾ ਅਤੇ ਬਸਤਰ ਪਹਿਨਾ ਕੇ ਅਰਥੀ ਵਿੱਚ ਟਿਕਾ ਦਿੱਤਾ। ਇਹ ਸੋਚ ਕੇ ਕਿ ਜਦ ਤੀਕ ਜਿੰਦਾਂ ਨੂੰ ਪੰਜਾਬ ਲਿਜਾਣ ਦੀ ਇਜ਼ਾਜ਼ਤ ਨਹੀਂ ਮਿਲਦੀ ਤਦ ਤੱਕ ਉਸ ਦਾ ਸਰੀਰ ਕੈਂਸਲ ਗਰੀਨ ਦੇ ਸ਼ਮਸ਼ਾਨ ਘਾਟ ਡਾਈਸੈਂਟਰ ਚੈੱਪਲ ਵਿੱਚ ਰੱਖਣ ਦਾ ਵਿਚਾਰ ਕੀਤਾ। ਸਾਰੀਆਂ ਰਸਮਾਂ ਕਰਨ ਉਪਰੰਤ ਅਤੇ ਸਰੀਰ ਨੂੰ ਠੀਕ ਰੱਖਣ ਲਈ ਰਸਾਇਣਿਕ ਪਦਾਰਥ ਲਗਾ ਕੇ ਇੱਕ ਬਕਸੇ 'ਚ ਬੰਦ ਕਰ ਡਾਈਸੈਂਟਰ ਚੈਪੱਲ ਵਿੱਚ ਟਿਕਾ ਦਿੱਤਾ। ਬਕਸੇ ਕੋਲ ਇੱਕ ਪੱਥਰ ਦੀ ਸਲੇਟ 'ਤੇ ਗੁਰਮੁਖੀ ਅੱਖਰਾਂ 'ਚ ਖੁਦਵਾ ਦਿੱਤਾ, 'ਜਿੰਦ ਕੌਰ'।

ਦੀ ਟੈਲੀਗ੍ਰਾਫ ਸੰਡੇ ਜੁਲਾਈ 26, 2009 (The Telegraph Sunday July 26, 2009) ਜੋ ਲੰਡਨ 'ਚ ਛਪਦਾ ਹੈ, ਵਿੱਚ ਖਬਰ ਛਪੀ ਕਿ 1997 ਵਿੱਚ ਜਦੋਂ ਨਾ ਵਰਤੋਂ ਵਿੱਚ ਆ ਰਹੇ ਪੁਰਾਣੇ ਕਬਰਸਤਾਨ (ਕੈਂਸਲ ਗਰੀਨ ਡਾਈਸੈਂਟਰ ਚੈਪੱਲ ਦੀ ਮੁਰੰਮਤ ਸ਼ੁਰੂ ਹੋਈ ਤਾਂ ਉੱਥੋਂ ਪੁਟਾਈ ਸਮੇਂ ਮਹਾਰਾਣੀ ਜਿੰਦ ਕੌਰ ਦੇ ਨਾਂ ਦਾ ਚਿੱਟਾ ਪੱਥਰ ਨਿਕਲਿਆ। ਪੀਟਰ ਬੈਂਸ ਲਿਖਦੇ ਹਨ ਕਿ ਮੈਨੂੰ ਫੋਨ ਕੀਤਾ ਗਿਆ ਕਿ ਤੁਸੀਂ ਆਉ ਅਤੇ ਪੜ੍ਹੋ ਇਸ 'ਤੇ ਕੀ ਲਿਖਿਆ ਹੋਇਆ ਹੈ। ਜਦੋਂ ਮੈਂ ਆ ਕੇ ਪੜ੍ਹਿਆ ਤਾਂ ਗੁਰਮੁਖੀ ਅੱਖਰਾਂ ਵਿੱਚ ਉਸ 'ਤੇ 'ਜਿੰਦ ਕੌਰ' ਲਿਖਿਆ ਹੋਇਆ ਸੀ। ਇਹ ਪੱਥਰ ਚਿੱਟੇ ਰੰਗ ਦਾ ਹੈ।

ਸਿੱਖੀ ਰਸਮਾਂ ਅਨੁਸਾਰ ਮ੍ਰਿਤਕ ਸਰੀਰ ਦਾ ਦਾਹ-ਸੰਸਕਾਰ ਕੀਤਾ ਜਾਂਦਾ ਹੈ। ਸੰਨ 1885 ਤੱਕ ਕੈਨਸਿੰਗਟਨ ਵਿਖੇ ਦਾਹ ਸੰਸਕਾਰ ਕਰਨਾ ਗੈਰ ਕਨੂੰਨੀ ਸੀ। ਮਹਾਰਾਜੇ ਨੇ ਆਪਣੀ ਮਾਤਾ ਦੀ ਆਖਰੀ ਖਾਹਸ਼ ਪੂਰੀ ਕਰਨ ਲਈ ਸਰਕਾਰ ਨੂੰ ਕਈ ਪੱਤਰ ਲਿਖੇ । ਆਖੀਰ 6 ਮਹੀਨੇ ਪਿੱਛੋਂ 1864 ਦੇ ਮੌਸਮ ਬਹਾਰ ਸਮੇਂ ਸਰਕਾਰ ਵੱਲੋਂ ਇਹ ਹੁਕਮ ਆਇਆ ਕਿ ਤੂੰ ਆਪਣੀ ਮਾਤਾ ਦਾ ਸਸਕਾਰ ਹਿੰਦੁਸਤਾਨ ਵਿੱਚ ਬੰਬਈ ਦੇ ਨੇੜੇ ਲਿਜਾ ਕੇ ਕਰ ਸਕਦਾ ਹੈਂ, ਪੰਜਾਬ 'ਚ ਨਹੀਂ ਲਿਜਾ ਸਕਦਾ। ਬਰਤਾਨੀਆਂ ਦੀ ਸਰਕਾਰ ਜਿਸ ਦੇ ਰਾਜ ਵਿੱਚ ਸੂਰਜ ਨਹੀਂ ਸੀ ਛਿਪਦਾ ਅਤੇ ਆਪਣੇ ਆਪ ਨੂੰ ਮਹਾਨ ਤਾਕਤਵਰ ਸਦਾਉਂਦੀ ਸੀ ਉਸ ਦਾ ਇਨਸਾਫ ਦੇਖੋ ਇੱਕ ਮ੍ਰਿਤਕ ਔਰਤ ਦਾ ਸਸਕਾਰ ਵੀ ਉਸ ਦੀ ਇੱਛਿਆ ਅਨੁਸਾਰ ਨਹੀਂ ਕਰਨ ਦੇ ਰਹੀ ਸੀ। ਇਸ ਤੋਂ ਵੱਡਾ ਜ਼ੁਲਮ, ਸਿਤਮ ਅਤੇ ਅਨਿਆਂ ਹੋਰ ਕੀ ਹੋ ਸਕਦਾ ਹੈ?

ਜਿੰਦਾਂ ਦੇ ਮ੍ਰਿਤਕ ਸਰੀਰ ਨੂੰ ਹਿੰਦੁਸਤਾਨ ਲਜਾਣ ਲਈ ਜਦੋਂ ਇਜ਼ਾਜ਼ਤ ਮਿਲ ਗਈ ਤਾਂ 1864 ਵਿੱਚ ਕੈਂਸਲ ਗਰੀਨ ਵਿਖੇ ਮਹਾਰਾਜੇ ਨਾਲ ਦੁੱਖ ਸਾਂਝਾ ਕਰਨ ਲਈ ਅਤੇ ਮਹਾਰਾਣੀ ਦੇ ਸਰੀਰ ਦੀ ਰਵਾਨਗੀ ਲਈ ਇਕੱਠ ਹੋਇਆ। ਮਹਾਰਾਜੇ ਨੇ ਚੱਲਣ ਤੋਂ ਪਹਿਲਾਂ ਪਹੁੰਚੇ ਪਤਵੰਤੇ, ਨੌਕਰਾਂ-ਚਾਕਰਾਂ ਅਤੇ ਸਰਕਾਰ ਦਾ ਧੰਨਵਾਦ ਕੀਤਾ। ਫਿਰ ਸਟੀਮਸ਼ਿਪ ਰਾਹੀਂ ਬੰਬਈ ਪਹੁੰਚਿਆ। ਹਿੰਦ ਸਰਕਾਰ ਦਾ ਹੁਕਮ ਆਇਆ ਕਿ ਤੂੰ ਬੰਬਈ ਦੀ ਹੱਦ ਪਾਰ ਨਹੀਂ ਕਰ ਸਕਦਾ। ਸਰਕਾਰ ਨੇ ਮਹਾਰਾਣੀ ਦੇ ਸੰਸਕਾਰ ਲਈ ਨਰਬਦਾ ਨਦੀ ਦੇ ਕੰਢੇ ਉਜਾੜ ਜਿਹੀ ਥਾਂ 'ਤੇ ਸਭ ਪ੍ਰਬੰਧ ਕੀਤਾ ਹੋਇਆ ਸੀ। ਇਹ ਥਾਂ ਨਾਸਿਕ ਵਿਖੇ ਪੰਚਵਟੀ ਦੇ ਲਾਗੇ ਸੀ। ਸਰਕਾਰੀ ਕਰਮਚਾਰੀ ਮਹਾਰਾਣੀ ਦੀ ਅਰਥੀ ਬੈਂਡ ਬਾਜੇ ਨਾਲ ਉੱਥੇ ਲੈ ਕੇ ਗਏ। ਗ੍ਰੰਥੀ ਸਿੰਘ ਦੇ ਅਰਦਾਸ ਕਰਨ ਤੋਂ ਪਿੱਛੋਂ ਦਲੀਪ ਸਿੰਘ ਨੇ ਚਿਖਾ ਨੂੰ ਅਗਨ ਭੇਂਟ ਕੀਤਾ। ਅਗਲੇ ਦਿਨ ਸਿਵਾ ਠੰਢਾ ਹੋਣ 'ਤੇ ਉਸ ਦੇ ਅਸਤ ਚੁਗੇ ਅਤੇ ਰਾਖ ਨਦੀ ਵਿੱਚ ਪਾ ਦਿੱਤੀ। ਇਤਿਹਾਸਕਾਰਾਂ ਦੇ ਕਥਨ ਅਨੁਸਾਰ ਮਹਾਰਾਣੀ ਦੇ ਅਸਤ ਬੰਬਈ ਦੇ ਮਿਊਜ਼ੀਅਮ ਵਿੱਚ ਰੱਖੇ ਗਏ। ਉਪਰੰਤ ਸਿੱਖਾਂ ਨੇ ਸਸਕਾਰ ਵਾਲੀ ਜਗ੍ਹਾ 'ਤੇ ਸਮਾਧੀ ਵੀ ਬਣਾਈ। ਇਹ ਸਮਾਧੀ 1924 ਤੱਕ ਕਪੂਰਥਲਾ ਸਟੇਟ ਦੇ ਅਧੀਨ ਰਹੀ। ਮਹਾਰਾਜਾ ਤਾਂ ਉਦਾਸ ਮਨ ਨਾਲ਼ ਬੰਬਈ ਤੋਂ ਜਹਾਜ਼ ਰਾਹੀਂ ਵਲਾਇਤ ਨੂੰ ਤੁਰ ਗਿਆ। ਉਸ ਦੇ ਮਨ ਵਿੱਚ ਇਹ ਗੱਲ ਟਿਕੀ ਰਹੀ ਕਿ ਮੈਂ ਮਜ਼ਬੂਰੀ ਕਰ ਕੇ ਅਤੇ ਸਰਕਾਰ ਦੀ ਬਦਨੀਤੀ ਕਾਰਨ ਆਪਣੀ ਮਾਂ ਦੀ ਮੰਗ, ਪਿਤਾ ਰਣਜੀਤ ਸਿੰਘ ਦੀ ਸਮਾਧ ਲਾਗੇ ਸਸਕਾਰ ਕਰਨ ਸੰਬੰਧੀ ਪੂਰੀ ਨਹੀਂ ਕਰ ਸਕਿਆ।ਸਮਾਂ ਬੀਤਦਾ ਗਿਆ ਮਹਾਰਾਜੇ ਨੇ ਵਿਆਹ ਵੀ ਕਰਵਾ ਲਿਆ। ਉਸ ਦੇ ਲੜਕੇ ਲੜਕੀਆਂ ਵੀ ਹੋਈਆਂ। ਉਸ ਨੇ ਗੱਲਾਂ ਬਾਤਾਂ 'ਚ ਆਪਣੇ ਬੱਚਿਆਂ ਨੂੰ ਦੱਸਿਆ ਹੋਵੇਗਾ ਕਿ ਮੈਂ ਆਪਣੀ ਮਾਂ ਦੀ ਲਾਹੌਰ ਵਿਖੇ ਪਿਤਾ ਦੀ ਸਮਾਧ ਕੋਲ ਸਸਕਾਰ ਕਰਨ ਦੀ ਇੱਛਿਆ ਪੂਰੀ ਨਹੀਂ ਕਰ ਸਕਿਆ। ਬਰਤਾਨੀਆਂ ਸਰਕਾਰ ਨੇ ਮਾਤਾ ਦੇ ਮ੍ਰਿਤਕ ਸਰੀਰ ਨੂੰ ਲਾਹੌਰ ਵਿਖੇ ਲਿਜਾਣ ਤੇ ਪਾਬੰਦੀ ਲਗਾ ਦਿੱਤੀ ਸੀ।

ਮਹਾਰਾਜੇ ਦੀ ਵੱਡੀ ਲੜਕੀ ਬੰਬਾ ਸੁਦਰਲੈਂਡ (1869-1957) ਜੋ ਬੰਬਾ ਮੂਲਰ ਦੇ ਪੇਟੋਂ 29 ਸਤੰਬਰ 1869 ਨੂੰ ਜਨਮੀ ਅਤੇ ਸ਼ੇਰਿ-ਏ-ਪੰਜਾਬ ਦੀ ਕੁੱਲ ਵਿੱਚੋਂ ਆਖਰੀ ਧੀ ਜਿਉਂਦੀ ਸੀ, ਉਹ ਬਾਅਦ 'ਚ ਲਾਹੌਰ ਆ ਕੇ ਵਸ ਗਈ। ਇਹ ਲੰਡਨ ਵਿੱਚ ਪੜ੍ਹੀ ਲਿਖੀ ਅਤੇ ਚਿਤ੍ਰਕਲਾ ਦੀ ਮਾਹਰ ਸੀ। ਲਾਹੌਰ ਵਿਖੇ ਇਸ ਨੇ ਐਡਵਰਡ ਕਾਲਜ, ਲਾਹੌਰ ਦੇ ਪ੍ਰਿੰਸੀਪਲ ਡਾਕਟਰ ਡੇਵਿਡ ਵਾਟਰਜ਼ ਨਾਲ਼ ਸ਼ਾਦੀ ਕਰਾਈ। ਇਹ ਭਾਵੇਂ ਵਿਦੇਸ਼ੀ ਸੀ ਪਰ ਸਿਆਣੀ, ਸੁਹਜ, ਗੁਣਵੰਤੀ ਅਤੇ ਮਾਤਾ ਪਿਤਾ ਦੀਆਂ ਗੱਲਾਂ 'ਤੇ ਅਮਲ ਕਰ ਕੇ ਉਨ੍ਹਾਂ ਨੂੰ ਸਿਰੇ ਚੜ੍ਹਾਉਣ ਦੀ ਸੋਚ ਰਖਦੀ ਸੀ। ਇਸ ਨੇ 1924 ਵਿੱਚ ਹਿੰਦੁਸਤਾਨ ਦੀ ਸਰਕਾਰ ਅੱਗੇ ਅਰਜ਼ੀ ਦਿੱਤੀ

ਕਿ ਮੇਰੀ ਦਾਦੀ ਮਹਾਰਾਣੀ ਜਿੰਦ ਕੌਰ ਦੀਆਂ ਅਸਥੀਆਂ ਜੋ ਬੰਬਈ ਦੇ ਅਜਾਇਬ ਘਰ 'ਚ ਪਈਆਂ ਹਨ ਉਹ ਮੈਨੂੰ ਦਿੱਤੀਆਂ ਜਾਣ। ਮੈਂ ਇਹ ਲਾਹੌਰ ਵਿੱਖੇ ਆਪਣੇ ਦਾਦਾ ਜੀ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਕੋਲ ਰੱਖਣੀਆਂ ਹਨ। ਸਰਕਾਰ ਨੇ ਇਹ ਸੋਚ ਕੇ ਕਿ ਦਲੀਪ ਸਿੰਘ ਵੀ ਹੁਣ ਜਿਉਂਦਾ ਨਹੀਂ, ਸਿੱਖਾਂ ਨੂੰ ਅਸੀਂ ਸਿੱਖਾਂ ਦੇ ਗੁਰਦੁਆਰਿਆਂ ਦੇ ਪ੍ਰਬੰਧ ਲਈ ਸਿੱਖਾਂ ਦੀ 'ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ' ਵੀ ਬਣਾ ਦਿੱਤੀ ਹੈ। ਜਿਸ ਕਾਰਨ ਸਿੱਖਾਂ ਦੇ ਮਨਾਂ ਵਿੱਚ ਸਾਡੇ ਪ੍ਰਤੀ ਪਹਿਲਾਂ ਵਰਗਾ ਰੋਸ ਨਹੀਂ ਹੈ ਅਤੇ ਬੰਬਾ ਵੀ ਨਰਮ ਸੁਭਾਅ ਦੀ ਹੈ, ਅਸਥੀਆਂ ਦੇਣੀਆਂ ਮਨਜ਼ੂਰ ਕਰ ਦਿੱਤੀਆਂ। ਇਹ ਅਸਥੀਆਂ ਪ੍ਰਾਪਤ ਕਰਕੇ ਬੰਬਾ ਨੇ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਕੋਲ ਧਰਤੀ ਮਾਂ ਦੇ ਭੇਂਟ ਕਰ ਕੇ ਆਪਣੀ ਦਾਦੀ ਮਾਂ ਦੀ ਅੰਤਿਮ ਇੱਛਿਆ 'ਤੇ ਫੁੱਲ ਚੜ੍ਹਾ ਦਿੱਤੇ। ਬੰਬਾ ਸੁੰਦਰਲੈਂਡ ਨੇ ਲਾਹੌਰ  ਜੋ ਮਾਡਲ ਟਾਊਨ ਹਾਊਸ 'ਗੁਲਜਾਰ' ਵਿੱਚ ਰਹਿੰਦੀ ਸੀ ਮੀਰ ਕਰੀਮ ਬਖਸ਼ ਸਪਰਾ ਨੂੰ ਆਪਣਾ ਸਕੱਤਰ ਬਣਾਇਆ। ਕਰੀਮ ਬਖਸ਼ ਉਰਦੂ, ਫ਼ਾਰਸੀ ਦਾ ਮਾਹਰ ਸੀ। ਇਸ ਦੀ ਮੱਦਦ ਨਾਲ ਬੰਬਾ ਨੇ ਸਿੱਖ ਰਾਜ ਸੰਬੰਧੀ ਕਾਫੀ ਚਿਤ੍ਰ ਅਤੇ ਹੋਰ ਵਸਤਾਂ ਸੰਭਾਲੀਆਂ। 10 ਮਾਰਚ 1957 'ਚ ਬੰਬਾ ਦਾ ਦਿਹਾਂਤ ਹੋਇਆ। ਇਸ ਦੇ ਘਰ ਵਿੱਚ ਕਰੀਮ ਬਖਸ਼ ਰਹਿਣ ਲੱਗ ਪਿਆ। ਇਹ ਵਸਤਾਂ ਅੱਜ ਵੀ ਲਾਹੌਰ ਦੇ ਕਿਲ੍ਹੇ ਵਿੱਚ 'ਸ਼ਹਿਜ਼ਾਦੀ ਬੰਬਾ ਦੇ ਸੰਗਰਹਿ' (Princess Bamba's Collection) ਦੇ ਨਾਂ ਹੇਠ ਸੁਸ਼ੋਭਤ ਹਨ।

# ਅਧਿਆਇ 6

## ਦਲੀਪ ਸਿੰਘ ਨੇ ਮਾਂ ਜਿੰਦਾਂ ਦੀ ਨਸੀਹਤ 'ਤੇ ਫੁੱਲ ਚੜ੍ਹਾਉਣੇ

ਮਹਾਰਾਣੀ ਸੰਸਾਰ ਤੋਂ ਚਲੀ ਗਈ। ਉਸ ਦਾ ਸਪੂਤ ਸਭ ਰਸਮਾਂ ਕਰ ਕੇ ਬੰਬਈ ਤੋਂ ਵਲਾਇਤ ਵਲ ਚੱਲ ਪਿਆ। ਰਸਤੇ 'ਚ ਸੋਚਾਂ ਸੋਚਦਾ ਕਿ ਕੱਲ-ਮਕੱਲੇ ਲਈ ਹੁਣ ਜੀਵਨ ਬਿਤਾਉਣਾ ਔਖਾ ਦਿਸ ਰਿਹਾ ਹੈ ਇਸ ਲਈ ਜੀਵਨ ਸਾਥੀ ਦੀ ਜ਼ਰੂਰਤ ਹੈ। ਜਦੋਂ ਇੱਕ ਵਾਰ ਇਹ ਪਹਿਲਾਂ 1856 'ਚ ਸਿਕੰਦਰੀਆ (Alexandria) ਗਿਆ ਸੀ ਤਾਂ ਇਸ ਨੂੰ ਅਮਰੀਕਨ ਮਿਸ਼ਨ ਵਿੱਚ ਬੰਬਾ ਨਾਂ ਦੀ ਅੱਲੜ੍ਹ ਕੁੜੀ ਜੋ ਉਸ ਸਮੇਂ 15 ਕੁ ਸਾਲ ਦੀ ਸੀ ਪਸੰਦ ਆਈ। ਦਲੀਪ ਸਿੰਘ ਨੇ ਉਸ ਤੋਂ ਆਪਣੇ ਨਾਲ ਵਿਆਹ ਕਰਾਉਣ ਦੀ ਜਦੋਂ ਰਾਏ ਪੁੱਛੀ ਤਾਂ ਉਸ ਨੇ ਜਵਾਬ ਦੇ ਦਿੱਤਾ ਸੀ। ਉਹ ਕੇਵਲ ਅਰਬੀ ਜਾਣਦੀ ਸੀ ਤੇ ਅੰਗਰੇਜ਼ੀ ਨਹੀਂ ਸੀ ਸਮਝਦੀ। ਪਰ ਕੁਝ ਸਮਾਂ ਪਿੱਛੋਂ ਬੰਬਾ ਨੇ ਮਨ ਬਦਲ ਲਿਆ ਅਤੇ ਮਹਾਰਾਜੇ ਨੂੰ ਯਾਦ ਕਰ ਸਮਾਂ ਬਿਤਾਉਣ ਲੱਗੀ। ਇੱਕ ਵਾਰ ਦਲੀਪ ਨੂੰ ਮਿਸ਼ਨਰੀਆਂ ਦਾ ਪੱਤਰ ਮਿਲਿਆ ਕਿ ਬੰਬਾ ਤੈਨੂੰ ਵਿਆਹ ਸੰਬੰਧੀ ਜਵਾਬ ਦੇ ਕੇ ਪਛਤਾ ਰਹੀ ਹੈ ਅਤੇ ਤੇਰੀ ਯਾਦ ਵਿੱਚ ਹਰ ਸਮੇਂ ਨਿਰਾਸ਼ ਰਹਿੰਦੀ ਹੈ। ਇਹ ਬੰਬਈ ਤੋਂ ਜਾਂਦਾ ਹੋਇਆ ਮਿਸਰ ਵਿੱਚ ਸਿਕੰਦਰੀਆ ਰੁਕ ਗਿਆ। ਬੰਬਾ ਨੂੰ ਪਿਆਰੀ, ਸੁੰਦਰ ਅਤੇ ਚੰਗੇ ਸੁਭਾਅ ਦੀ ਸਮਝ ਕੇ ਉਸ ਦੇ ਮਾਪਿਆਂ ਨੂੰ ਮਿਲਿਆ। ਬੰਬਾ ਇਸ ਨੂੰ ਦੇਖ ਫੁੱਲੀ ਨਹੀਂ ਸੀ ਸਮਾ ਰਹੀ। ਅਗਲੇ ਦਿਨ (7 ਜੂਨ 1864) ਮਹਾਰਾਜਾ ਬੰਬਾ ਨੂੰ ਸਾਦਾ ਤੇ ਸ਼ਾਨਦਾਰ ਰਸਮ ਲਈ ਬਰਤਾਨਵੀ ਸਫ਼ਾਰਤਖਾਨੇ ਲੈ ਗਿਆ। ਉਹ ਆਪਣੀ ਕਿਤਾਬ ਵਿੱਚ ਲਿਖਦਾ ਹੈ ਕਿ ਬੰਬਾ ਆਪਣੇ ਕਾਲ਼ੇ ਵਾਲਾਂ 'ਚ ਚਮਕ ਰਹੀਆਂ ਸੰਤਰੀ ਕਲੀਆਂ ਨਾਲ਼ ਬਹੁਤ ਮਨਮੋਹਣੀ ਲਗਦੀ ਸੀ। ਇਹ ਕਲੀਆਂ ਉਸ ਦੀ ਚਿੱਟੀ ਪੁਸ਼ਾਕ ਨਾਲ ਸੁਹਣਾ ਮੇਲ ਮਿਲਾ ਰਹੀਆਂ ਸਨ। ਮੈਂ ਉਸ ਦੇ ਜਾਲੀਦਾਰ ਬੁਰਕੇ ਰਾਹੀਂ ਉਸ ਦਾ ਸੋਹਣਾ ਚਿਹਰਾ ਦੇਖ ਸਕਦਾ ਸੀ, ਜਦੋਂ ਉਸ ਨੇ ਅਰਬੀ ਭਾਸ਼ਾ 'ਚ ਸਾਦਾ ਬਿਆਨ ਪੜ੍ਹਿਆ।

ਵਿਆਹ ਦੀ ਰਸਮ ਉਪਰੰਤ ਅਸੀਂ ਬੰਬਾ ਦੇ ਪਿਤਾ ਲੁਡਵਿੰਗ ਮੁਲਰ ਦੇ ਘਰ ਬਾਕੀ ਧਾਰਮਿਕ ਰਸਮਾਂ ਲਈ ਇਕੱਠੇ ਹੋਏ। ਫਿਰ ਅਸੀਂ ਕੁਝ ਦਿਨ ਪਤੀ ਪਤਨੀ ਵਜੋਂ ਅਲੈਗਜੈਂਡਰੀਆ ਤੋਂ ਕੁਝ ਮੀਲ ਦੂਰ ਗਮੱਲਅ ਵਿੱਚ ਰਹੇ। ਜਦੋਂ ਬੰਬਾ ਨੂੰ ਲੈ ਕੇ ਮੈਂ ਇੰਗਲੈਂਡ ਪਹੁੰਚਿਆ ਤਾਂ ਲੇਡੀ ਲੇਨਾ ਲਾਗਨ, ਵਿਦੇਸ਼ ਮੰਤਰਾਲੇ ਵਾਲ਼ੇ ਅਤੇ ਹੋਰ ਬੜੇ ਹੈਰਾਨ ਹੋਏ। ਕਈ ਵਾਰ ਮੈਂ ਲੇਡੀ ਲਾਗਨ ਨੂੰ ਠੱਠੇ ਮਖੌਲ ਕਰਨ ਸਮੇਂ ਕਹਿ ਦਿੰਦਾ ਸੀ ਕਿ ਬੰਬਾ, ਕੁਰਮ ਦੀ ਬੇਟੀ ਗੌਰੰਮਾ ਨਾਲੋਂ ਕਿਤੇ ਸੋਹਣੀ ਹੈ। ਅਸਲ ਵਿੱਚ ਬੰਬਾ ਦੀਆਂ ਅੱਖਾਂ ਮੇਰੀ ਮਾਂ ਵਾਂਗ ਬਹੁਤ ਸੁੰਦਰ ਸਨ। ਉਸ ਦਾ ਰੰਗ ਗੁਲਾਬੀ

ਸੀ ਅਤੇ ਅਰਬੀ ਵਿੱਚ ਬੰਬਾ ਦਾ ਭਾਵ ਵੀ ਗੁਲਾਬੀ ਹੀ ਸੀ। ਉਸ ਨੇ ਮੇਰੇ ਨਾਲ਼ ਚੰਗੀ ਪਤਨੀ ਵਾਂਗ ਸੱਚਾ ਪਿਆਰ ਕੀਤਾ। ਅਸੀਂ ਐਲਵਡੈੱਨ ਹਾਲ ਨੂੰ ਸੁੰਦਰ ਸਜਾ ਕੇ ਚੰਗਾ ਜੀਵਨ ਬਤਾਉਣ ਲੱਗੇ। ਸਾਡੇ ਛੇ ਬੱਚੇ ਹੋਏ, ਤਿੰਨ ਪੁੱਤਰ ਵਿਕਟਰ ਦਲੀਪ ਸਿੰਘ, ਫ੍ਰੈਡਰਿਕ ਦਲੀਪ ਸਿੰਘ ਤੇ ਐਡਵਰਡ ਦਲੀਪ ਸਿੰਘ ਅਤੇ ਤਿੰਨ ਪੁੱਤਰੀਆਂ ਮਿਸ ਬੰਬਾ, ਸੋਫੀਆ ਅਤੇ ਕੈਥਰੀਨ।

ਦੋਸਤ ਰੌਨੀ ਕਰ ਕੇ ਦਲੀਪ ਸਿੰਘ ਲੰਡਨ ਦੀਆਂ ਕਈ ਉੱਘੀਆਂ ਕਲੱਬਾਂ ਦਾ ਮੈਂਬਰ ਬਣ ਗਿਆ। ਇੱਕ ਵਾਰ ਇਸ ਦੇ ਦੋਸਤਾਂ ਨੇ ਇਸ ਨੂੰ ਵਿਟਬਾਈ ਦੀ ਸੀਟ 'ਤੇ ਚੋਣ ਲੜਨ ਲਈ ਕਿਹਾ। ਪਰ ਦਲੀਪ ਸਿੰਘ ਦੇ ਕੰਨੀ ਖ਼ਬਰ ਪਈ ਕਿ ਮਲਿਕਾ-ਏ-ਆਜ਼ਿਮ ਨੇ ਹਾਊਸ-ਆਫ਼-ਕਾਮਨਜ਼ 'ਚ ਮੇਰੇ ਦਾਖਲੇ ਨੂੰ ਪ੍ਰਵਾਨਗੀ ਨਹੀਂ ਦਿੱਤੀ। ਸੋ ਮੈਂ ਇਹ ਫੈਸਲਾ ਤਿਆਗ ਦਿੱਤਾ। ਇੱਕ ਵਾਰ ਮਹਾਰਾਣੀ ਨੇ ਆਖਿਆ ਤੈਨੂੰ ਸਾਮੰਤ (ਜਾਗੀਰਦਾਰ) ਬਣਾ ਦਿੰਦੇ ਹਾਂ ਪਰ ਮੈਂ ਇਸ ਨੂੰ ਪਸੰਦ ਨਾ ਕੀਤਾ। ਕੁਝ ਚਿਰ ਪਿੱਛੋਂ ਡਿਊਕ ਮੇਰੇ ਕੋਲ ਆਇਆ ਅਤੇ ਫੁਰਮਾਇਆ ਕਿ ਮਲਿਕਾ ਵਿਕਟਰ ਨੂੰ ਵੱਡਾ ਸਾਮੰਤ ਅਤੇ ਫ੍ਰੈਡਰਿਕ ਨੂੰ ਛੋਟਾ ਸਾਮੰਤ ਬਨਾਉਣਾ ਚਾਹੁੰਦੀ ਹੈ। ਦਲੀਪ ਸਿੰਘ ਕਹਿੰਦਾ ਮੈਂ ਡਿਊਕ ਨੂੰ ਸਾਫ਼ ਸਾਫ਼ ਦੱਸ ਦਿੱਤਾ ਕਿ ਭਾਵੇਂ ਅਸੀਂ ਮਲਿਕਾ ਨੂੰ ਪਸੰਦ ਕਰਦੇ ਹਾਂ ਪਰ ਮੈਂ ਤੇ ਮੇਰੇ ਪੁੱਤਰ ਪਹਿਲਾਂ ਸਿੱਖ ਹਾਂ। ਸਚਾਈ ਇਹ ਹੈ ਕਿ ਹੁਣ ਚਾਪਲੂਸੀ ਨਾਲ਼ ਮੈਨੂੰ ਮੂਰਖ ਨਹੀਂ ਬਣਾਇਆ ਜਾ ਸਕਦਾ।

ਦਲੀਪ ਲਿਖਦਾ ਹੈ ਕਿ ਮੈਂ ਪ੍ਰਿੰਸਪ (Princep) ਦਾ 'ਸਿੱਖਾਂ ਦਾ ਲਿਖਿਆ ਇਤਿਹਾਸ ਪੜ੍ਹਿਆ, ਬਰਤਾਨਵੀ ਅਜਾਇਬ ਘਰ 'ਚ ਕਈ ਦਸਤਾਵੇਜ਼, ਫ਼ਾਈਲਾਂ ਅਤੇ ਬਲਿਯੂ ਬੁਕਸ ਪੜ੍ਹੀਆਂ। ਮੈਂ ਉਹ ਸਭ ਸਮਝ ਗਿਆ ਜੋ ਮੇਰੀ ਮਾਂ ਮੈਨੂੰ ਕਹਿਣ ਦੀ ਕੋਸ਼ਿਸ਼ ਕਰਦੀ ਸੀ, ਮੈਂ ਕੇਵਲ ਰਾਜ ਭਾਗ ਹੀ ਨਹੀਂ ਸੀ ਗਵਾਇਆ ਸਗੋਂ ਆਪਣਾ ਧਰਮ, ਆਪਣੇ ਲੋਕ, ਆਪਣੀ ਜੀਵਨ ਸ਼ੈਲੀ ਵੀ ਗੁਆ ਚੁੱਕਾਂ ਸਾਂ।

## ਦਲੀਪ ਸਿੰਘ ਵੱਲੋਂ ਅੰਗਰੇਜ਼ਾਂ ਦੀ ਨਿਆਂ ਨੀਤੀ ਬਾਰੇ ਦਰਸਾਉਣਾ

ਮਹਾਰਾਜੇ ਦੇ ਬੋਲ ਸਨ, "ਮੈਂ ਛੇ ਬੱਚਿਆਂ ਦਾ ਬਾਪ ਹਾਂ। ਮੈਂ ਇੱਕ ਉੱਚੀ ਹੈਸੀਅਤ ਵਾਲੇ ਇਨਸਾਨ ਵਾਂਗ ਜੀਵਿਆ ਜਿਵੇਂ ਅੰਗਰੇਜ਼ਾਂ ਨੇ ਉਸ ਨੂੰ ਸਿਖਾਇਆ ਸੀ। ਮੇਰਾ ਬਾਪ ਹਿੰਦੁਸਤਾਨ ਦੇ ਸ਼ਕਤੀਸ਼ਾਲੀ ਰਾਜਿਆਂ 'ਚੋਂ ਤਾਕਤਵਰ ਅਤੇ ਧਨਾਢ ਸੀ। ਮੈਂ ਸ਼ੇਰਿ-ਏ-ਪੰਜਾਬ ਦਾ ਵਾਰਿਸ ਹਾਂ। ਮੈਨੂੰ ਇਹ ਯਕੀਨ ਕਰਨਾ ਸਿਖਾਇਆ ਸੀ ਕਿ ਸਭ ਅੰਗਰੇਜ਼, ਸਭ ਈਸਾਈ ਨਿਰਪੱਖ ਅਤੇ ਨਿਆਂ ਪਸੰਦ ਹੁੰਦੇ ਹਨ। ਮੈਂ ਬਹੁਤ ਸਬਰ ਨਾਲ ਤੇ ਦਲੀਲ ਪੂਰਵਕ ਆਪਣੇ ਮੁਕਦਮੇ ਸੰਬੰਧੀ ਕੇਸ

ਦੀ ਸਥਿੱਤੀ ਸਰਕਾਰ ਅੱਗੇ ਸਪਸ਼ਟ ਕੀਤੀ ਪਰ ਕਿਸੇ ਨੇ ਮੇਰੀ ਗੱਲ ਨਾ ਸੁਣੀ।

ਮੁੱਖ ਕੇਸਾਂ ਵਿੱਚ ਪਹਿਲਾ ਕੇਸ ਪੈਨਸ਼ਨ ਵਧਾਉਣ ਸੰਬੰਧੀ ਸੀ। 20 ਮਈ 1859 ਨੂੰ ਸਰਕਾਰ ਨੇ ਮਹਾਰਾਜੇ ਨੂੰ ਇੱਕ ਪੱਤਰ 'ਚ ਲਿਖਿਆ ਸੀ ਕਿ ਹੁਣ ਆਪ ਨੂੰ 2.5 ਲੱਖ ਰੁਪਏ ਸਾਲਾਨਾ ਮਿਲਿਆ ਕਰਨਗੇ ਜਦ ਕਿ ਸੰਧੀ ਅਨੁਸਾਰ 4 ਤੋਂ 5 ਲੱਖ ਦੇ ਦਰਮਿਆਨ ਸਾਰੀ ਉਮਰ ਪੈਨਸ਼ਨ ਦੇਣ ਦਾ ਵਾਅਦਾ ਸੀ। 3 ਜੂਨ 1859 ਨੂੰ ਮਹਾਰਾਜੇ ਨੇ ਪੁੱਛਿਆ ਕਿ ਇਹ ਪੈਨਸ਼ਨ ਮੈਨੂੰ ਸਾਰੀ ਉਮਰ ਤੱਕ ਹੀ ਮਿਲੇਗੀ ਜਾਂ ਇਸ ਦਾ ਕੁਝ ਹਿੱਸਾ ਮੇਰੀ ਉਮਰ ਤੱਕ ਹੀ ਮਿਲੇਗਾ। ਇਸ ਪੱਤਰ ਦੇ ਉੱਤਰ ਵਿੱਚ 24 ਅਕਤੂਬਰ 1859 ਨੂੰ ਚਾਰਲਸ ਵੁੱਡ ਨੇ ਲਿਖਿਆ, 2.5 ਲੱਖ ਰੁਪਏ ਸਾਲਾਨਾ ਵਿੱਚੋਂ 1.5 ਲੱਖ ਮਹਾਰਾਜੇ ਨੂੰ ਜਿੰਦਗੀ ਭਰ ਮਿਲਣਗੇ ਅਤੇ ਇੱਕ ਲੱਖ ਰੁਪਈਆ ਜਮ੍ਹਾਂ ਰਹੇਗਾ ਜਿਸ ਦੀ ਆਮਦਨ ਵਜੋਂ 30 ਹਜਾਰ ਰੁਪਏ ਸਾਲਾਨਾ ਮਹਾਰਾਣੀ ਨੂੰ ਤੇ ਪਿੱਛੋਂ ਮਹਾਰਾਜੇ ਦੀ ਔਲਾਦ ਨੂੰ ਮਿਲਣਗੇ।

ਮਹਾਰਾਜਾ ਪੈਨਸ਼ਨ ਦੇ ਸੰਬੰਧ ਵਿੱਚ ਚਾਰਲਸ ਵੁੱਡ ਨੂੰ ਫਿਰ ਮਿਲਿਆ। 20 ਜਨਵਰੀ 1860 ਨੂੰ ਲਿਖਤ ਹੋਈ 'ਮੈਨੂੰ ਮੇਰੀ ਜ਼ਿੰਦਗੀ ਤੱਕ 2.5 ਲੱਖ ਰੁਪਏ ਸਾਲਾਨਾ ਮਿਲਦੇ ਰਹਿਣ। 20 ਲੱਖ ਆਬਾਦ ਹੋਣ ਲਈ ਮਿਲਣ ਤੇ ਉਸ ਉੱਪਰ ਮੇਰੀ ਔਲਾਦ ਦਾ ਹੱਕ ਹੋਵੇ। ਔਲ਼ਾਦ ਨਾ ਹੋਣ ਦੀ ਹਾਲਤ ਵਿੱਚ ਮੇਰੀ ਸਾਰੀ ਜਾਇਦਾਦ ਹਿੰਦੁਸਤਾਨ ਵਿੱਚ ਲੋਕ-ਭਲਾਈ ਵਾਸਤੇ ਖ਼ਰਚ ਹੋਵੇ। ਪਰ ਇਸ ਲਿਖਤ ਸੰਬੰਧੀ ਸਰਕਾਰ ਟਾਲ਼-ਮਟੋਲ ਕਰਦੀ ਰਹੀ। ਆਖੀਰ 26 ਜੁਲਾਈ 1862 ਨੂੰ ਸਰਕਾਰ ਦੇ ਸਕੱਤਰ ਨੇ ਲਿਖਿਆ ਕਿ ਮਹਾਰਾਜੇ ਨੂੰ 2.5 ਲੱਖ ਪੈਨਸ਼ਨ ਤੋਂ ਇਲਾਵਾ 10 ਲੱਖ 50 ਹਜ਼ਾਰ ਰੁਪਏ ਜਾਗੀਰ ਖ਼੍ਰੀਦਣ ਲਈ ਮਿਲਣਗੇ। ਇਸ ਪੈਸੇ ਨਾ਼ਲ ਹੈਦਰੁਪ ਅਸਟੇਟ ਖ਼੍ਰੀਦੀ ਗਈ। ਇੰਞ ਗੁਜਾਰੇ ਭੱਤੇ ਲਈ ਬੜਾ ਲੰਬਾ ਸਮਾਂ ਕੇਸ ਚਲਦਾ ਰਿਹਾ।

ਦੂਜੀ ਮੰਗ ਮਹਾਰਾਜੇ ਦੀ 1857 ਗਦਰ ਦੇ ਵਖ਼ਤ ਦੀ ਸੀ ਜਿਸ ਵਿੱਚ ਮਹਾਰਾਜੇ ਦਾ ਫ਼ਤਹਿ ਗੜ੍ਹ ਵਿਖੇ ਤਕਰੀਬਨ 2.5 ਲੱਖ ਦਾ ਸਮਾਨ ਲੁੱਟਿਆ ਗਿਆ ਸੀ। ਪਰ ਇਸ ਦੇ ਬਦਲੇ ਸਰਕਾਰ ਨੇ ਕੇਵਲ 30 ਹਜ਼ਾਰ ਰੁਪਏ ਦੇਣੇ ਚਾਹੇ ਜੋ ਮਹਾਰਾਜੇ ਨੇ ਲੈਣ ਤੋਂ ਇਨਕਾਰ ਕਰ ਦਿੱਤੇ। ਉਸ ਆਖਿਆ, "ਸਰਕਾਰ ਹੀ ਮੈਨੂੰ ਤੇ ਮੇਰੇ ਸਮਾਨ ਨੂੰ ਫਤ੍ਹੇਗੜ੍ਹ ਲੈ ਕੇ ਗਈ ਸੀ। ਮੇਰੇ ਸਮਾਨ ਦੀ ਰਖਵਾਲੀ ਲਈ ਸਰਕਾਰ ਦੀ ਜ਼ਿੰਮੇਵਾਰੀ ਸੀ। ਉਸ ਦਾ ਫ਼ਰਜ਼ ਬਣਦਾ ਹੈ ਕਿ ਉਹ ਮੈਨੂੰ ਹੋਏ ਨੁਕਸਾਨ ਦੇ ਪੂਰੇ ਪੈਸੇ ਦੇਵੇ।

ਇਸੇ ਤਰ੍ਹਾਂ ਘਰੇਲੂ ਜਾਇਦਾਦਾਂ, ਲਾਹੌਰ ਦਰਬਾਰ ਦੇ ਤੋਸ਼ੇਖਾਨੇ ਵਿੱਚੋਂ 1849 ਵਿੱਚ 15 ਲੱਖ ਰੁਪਏ ਦੇ ਵੇਚੇ ਹੀਰੇ, ਜਵਾਹਰਾਤ ਆਦਿ ਦਾ ਹਿਸਾਬ ਕਿਤਾਬ

ਦੇਵੇ"। ਇਨ੍ਹਾਂ ਮੰਗਾਂ ਸੰਬੰਧੀ ਮਹਾਰਾਜੇ ਨੇ ਟਾਈਮਜ਼ (Times) ਅਖ਼ਬਾਰ ਦੇ ਐਡੀਟਰ ਨੂੰ 31 ਅਗਸਤ 1882 ਵਿੱਚ ਲਿਖ ਕੇ ਦਿੱਤਾ ਅਤੇ ਛਪਿਆ। ਆਖੀਰ ਤੇ ਬੇਨਤੀ ਕੀਤੀ , "ਹੇ ਨੇਕ ਦਿਲ ਈਸਾਈ ਧਰਮ ਨੂੰ ਮੰਨਣ ਵਾਲੇ ਅੰਗਰੇਜ਼ੋ! ਆਪਣੀ ਕੌਮ ਦੀ ਨੇਕਨਾਮੀ ਦਾ ਸਦਕਾ-ਜਿਸ ਕੌਮ ਦਾ ਕੁਦਰਤੀ ਮੈਂਬਰ ਹੋਣ ਦਾ ਮੈਨੂੰ ਮਾਣ ਹੈ, ਮੇਰੇ ਨਾ.ਲ ਇਨਸਾਫ਼ ਤੇ ਖੁਲ੍ਹ ਦਿਲੀ ਵਾ.ਲਾ ਸਲੂਕ ਕਰੋ, ਕਿਉਂਕਿ ਕਿਸੇ ਕੋਲੋਂ ਕੁਝ ਖੋਹ ਲੈਣ ਨਾਲੋਂ, ਉਸ ਨੂੰ ਕੁਝ ਦੇਣਾ ਰੱਬ ਨੂੰ ਵਧੇਰੇ ਭਾਉਂਦਾ ਹੈ।"

ਸੋਹਣ ਸਿੰਘ ਸੀਤਲ ਨੇ ਆਪਣੀ ਪੁਸਤਕ 'ਦੁਖੀਏ ਮਾਂ-ਪੁੱਤ' ਵਿੱਚ ਇਹ ਚਿੱਠੀ ਹੂ-ਬ-ਹੂ ਛਾਪੀ ਹੈ। ਉਹ ਲਿਖਦੇ ਹਨ ਕਿ ਇਹ ਚਿੱਠੀ ਕੌਮ ਦੇ ਨੇਕ ਬੰਦਿਆਂ ਸਾਹਮਣੇ ਰਹਿਮ ਤੇ ਇਨਸਾਫ਼ ਦੀ ਅਪੀਲ ਸੀ, ਪਰ ਇਸ ਦਾ ਉੱਤਰ ਬੜੇ ਕੌੜੇ ਤੇ ਕੋਝੇ ਸ਼ਬਦਾਂ ਵਿੱਚ 'ਟਾਈਮਜ਼' ਦੇ ਐਡੀਟਰ ਨੇ ਦਿੱਤਾ, ਜਿਸ ਨੇ ਮਹਾਰਾਜੇ ਦੇ ਦਿਲ 'ਤੇ ਸੱਟ ਮਾਰੀ। ਪਰ ਈਵਾਨਸ ਬੈੱਲ ਨੇ ਆਪਣੀ ਕਿਤਾਬ "The Annexation of the Punjab and the Maharaja Duleep Singh) 'ਚ ਰਾਏ ਦਿੰਦਿਆਂ ਇਹ ਮੰਨਿਆਂ ਕਿ ਹੱਕ ਦੀ ਮੰਗ ਕਰਨੀ ਵਾਜਬ ਹੈ, ਤੇ ਉਸ ਨੂੰ ਤਿਆਗਣਾ ਧਰਮ ਵਿਰੁੱਧ ਹੈ।.....ਮਹਾਰਾਜੇ ਨੂੰ ਹੱਕ ਹਾਸਲ ਹੈ, ਤੇ ਉਹਦਾ ਫਰਜ਼ ਵੀ ਹੈ ਕਿ 1849 ਦੇ ਅਹਿਮਦਨਾਮੇ ਦੀਆਂ ਸ਼ਰਤਾਂ ਅਨੁਸਾਰ ਉਹ ਆਪਣੇ ਤੇ ਆਪਣੀ ਔਲਾਦ ਅਤੇ ਹੱਕਦਾਰਾਂ-ਜਿਨ੍ਹਾਂ ਵੱਲੋਂ ਉਸ ਨੇ ਦਸਤਖ਼ਤ ਕੀਤੇ ਸਨ ਦੇ ਲਾਭ ਲਈ ਲੜੇ (ਦਾਅਵਾ ਕਰੇ)।

ਇਸੇ ਤਰ੍ਹਾਂ ਕਰਨਲ ਮੈਲੀਸਨ ਆਪਣੀ ਕਿਤਾਬ 'Decisive Battles of India' ਵਿੱਚ ਪੰਨਾ 397 'ਤੇ ਲਿਖਦਾ ਹੈ, "1846 ਦਾ ਅਹਿਦਨਾਮਾ ਦਰਸਾਉਂਦਾ ਹੈ ਕਿ ਮਹਾਰਾਜੇ ਦੇ 16 ਸਾਲ ਦਾ ਹੋਣ ਤੱਕ ਅੰਗਰੇਜ਼ੀ ਸਰਕਾਰ ਨੇ ਆਪਣੇ ਖ਼ਾਸ ਅਫ਼ਸਰਾਂ ਨੂੰ ਸਿੱਖ ਰਾਜ ਦੇ ਹਰ ਮਹਿਕਮੇ ਵਿੱਚ ਹਰ ਤਰ੍ਹਾਂ ਦੇ ਅਖਤਿਆਰ ਸੌਂਪ ਦਿੱਤੇ ਹਨ। ਇਹ ਅਹਿਦਨਾਮਾ ਜਿੱਥੇ ਅੰਗਰੇਜ਼ੀ ਸਰਕਾਰ ਨੂੰ ਪੰਜਾਬ ਵਿੱਚ ਅਮਨ ਬਹਾਲੀ ਲਈ ਜ਼ਿੰਮੇਵਾਰ ਬਣਾਉਂਦਾ ਸੀ, ਉੱਥੇ ਮਹਾਰਾਜੇ ਦੀ ਰਖਵਾਲੀ ਤੇ ਸਰਪ੍ਰਸਤੀ ਦੀ ਗੱਲ ਦਰਸਾਉਂਦਾ ਸੀ।.... ਉਸ ਨਿਰਦੋਸ਼ ਬਾਲਕ, ਉਸ ਛੋਟੇ ਮਹਾਰਾਜਾ, ਜਿਸ ਦੇ ਹੱਕਾਂ ਦੇ ਅਸੀਂ ਰਖਵਾਲੇ ਸਾਂ, ਉਸ ਦਲੀਪ ਸਿੰਘ ਵਾਸਤੇ ਉਸ ਦੀ ਪਦਵੀ ਦੇ ਅਨੁਸਾਰ ਸਾਨੂੰ ਉਸ ਦੇ ਗੁਜ਼ਾਰੇ ਦਾ ਪਰਬੰਧ ਜ਼ਰੂਰ ਕਰਨਾ ਚਾਹੀਦਾ ਸੀ। ਜੇ ਇਹ ਮੰਨ ਲਿਆ ਜਾਵੇ ਕਿ ਅਸੀਂ ਉਸ ਦਾ ਰਾਜ ਖੋਹ ਲੈਣ ਵਿੱਚ ਚੰਗਾ ਕੀਤਾ ਹੈ ਤਾਂ ਉਹਦੀਆਂ ਘਰੋਗੀ ਜਾਗੀਰਾਂ ਅਸੀਂ ਕਿਸ ਨਿਆਂ ਨਾਲ ਜਬਤ ਕੀਤੀਆਂ। ਇਹ ਸਵਾਲ ਹੈ, ਜਿਸ ਨਾਲ ਮੁਲਕ ਦੀ ਇਜ਼ਤ ਦਾ ਸੰਬੰਧ ਹੈ। ਉਸ ਦੀ ਇਹ ਮੰਗ ਸੱਚੀ ਹੈ ਕਿ ਕੀ ਰਾਜ ਖੋਹ ਲੈਣ 'ਤੇ ਸਦਾ ਰਹਿਣ ਵਾਲੀ ਘਰੋਗੀ ਜਾਇਦਾਦ ਜ਼ਬਤ ਕਰ ਲੈਣ ਦੇ ਬਦਲੇ ਵਿੱਚ ਇੱਕ ਅਸਥਿਰ ਜੀਵਨ ਤੱਕ ਪੈਨਸ਼ਨ ਦੇ ਦੇਣੀ ਕਾਫ਼ੀ ਹੈ।

ਜਦੋਂ ਟਾਈਮਜ਼ ਦੇ ਐਡੀਟਰ ਨੇ ਮਹਾਰਾਜੇ ਦੀਆਂ ਮੰਗਾਂ ਪ੍ਰਤੀ ਵਿਰੋਧਤਾ ਕੀਤੀ ਅਤੇ ਸਰਕਾਰ ਨੇ ਨੇਕ ਨੀਤੀ, ਉਦਾਰਤਾ ਤੇ ਨਿਆਂ ਵਲ ਕੋਈ ਧਿਆਨ ਨਾ ਦਿੱਤਾ ਤਾਂ ਮਹਾਰਾਜਾ ਬੇਬਸੀ ਤੇ ਗੁੱਸੇ ਦਾ ਸ਼ਿਕਾਰ ਹੋ ਬਾਗੀ ਸੁਰਾਂ ਅਲਾਪਣਾ ਲੱਗ ਪਿਆ। ਉਹ ਇੰਗਲੈਂਡ ਨੂੰ ਛੱਡ ਹਿੰਦੁਸਤਾਨ ਵਿੱਚ ਰਹਿਣ ਲਈ ਸੋਚਣ ਲੱਗ ਪਿਆ। ਉਸ ਨੂੰ ਜਿੰਦਾਂ ਮਾਂ ਦੇ ਕਹੇ ਸ਼ਬਦ ਯਾਦ ਆਉਣ ਲੱਗੇ। ਸ਼ਬਦ ਸਨ "ਮੇਰੇ ਲਾਲ, ਮੈਂ ਉਹ ਦਿਨ ਦੇਖਣ ਲਈ ਸ਼ਾਇਦ ਜਿਉਂਦੀ ਨਾ ਰਹਾਂ ਪਰ ਜਦ ਸਹੀ ਵਕਤ ਆਇਆ, ਹਾਲਾਤ ਆਪਣੇ ਆਪ ਇਹੋ ਜਿਹੇ ਬਣ ਜਾਣਗੇ ਕਿ ਤੈਨੂੰ ਆਪਣੀ ਮਰਜ਼ੀ ਦੇ ਖਿਲਾਫ਼ ਇੰਗਲੈਂਡ ਛੱਡਣ ਲਈ ਮਜ਼ਬੂਰ ਹੋਣਾ ਪਵੇਗਾ"।

## ਦਲੀਪ ਸਿੰਘ ਨੇ ਖੰਡੇ-ਬਾਟੇ ਦੀ ਪਹੁਲ ਛਕਣਾ

ਜਦੋਂ ਮਹਾਰਾਜਾ ਦਲੀਪ ਸਿੰਘ ਅਤੇ ਮਹਾਰਾਣੀ ਜਿੰਦਾਂ 1861 ਵਿੱਚ 13 ਸਾਲ ਪਿੱਛੋਂ ਕਲੱਕਤੇ ਮਿਲੇ ਸਨ ਤਾਂ ਮਾਂ ਨੇ ਦਲੀਪ ਦੇ ਸਿਰ 'ਤੇ ਕੇਸ ਨਾ ਮਹਿਸੂਸ ਕਰ ਕੇ ਬਹੁਤ ਪਸ਼ਚਾਤਾਪ ਕੀਤਾ ਸੀ। ਜਿੰਦਾਂ ਨੇ ਦਲੀਪ ਨੂੰ ਸਮਝਾਇਆ-ਪੁੱਤਰ ਜਿਸ ਗੁਰੂ ਨਾਨਕ ਦੇਵ ਜੀ ਦੀ ਬਖਸ਼ੀ ਸਿੱਖੀ ਖ਼ਾਤਰ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ, ਗੁਰੂ ਤੇਗ ਬਹਾਦਰ ਜੀ ਨੇ ਸ਼ਹਾਦਤਾਂ ਦੇ ਦਿੱਤੀਆਂ, ਗੁਰੂ ਗੋਬਿੰਦ ਸਿੰਘ ਜੀ ਨੇ ਸਰਬੰਸ ਵਾਰ ਦਿੱਤਾ ਅਤੇ ਅਣਗਿਣਤ ਸਿੰਘਾਂ ਨੇ ਕੁਰਬਾਨੀਆਂ ਦਿੱਤੀਆਂ ਅਤੇ ਦੇਈ ਜਾ ਰਹੇ ਹਨ ਤੂੰ ਸਿੱਖੀ ਤਿਆਗ ਕੇ ਵੱਡਾ ਗੁਨਾਹ ਕੀਤਾ ਹੈ। ਤੇਰੇ ਪਿਤਾ ਨੂੰ ਸਿੱਖ ਰਾਜ ਸਤਿਗੁਰੂ ਦੀ ਕ੍ਰਿਪਾ ਸਦਕਾ ਪ੍ਰਾਪਤ ਹੋਇਆ ਸੀ। ਤਾਂ ਦਲੀਪ ਨੇ ਕਿਹਾ ਸੀ, "ਮਾਂ ਮੇਰਾ ਧਰਮ ਪਰੀਵਰਤਨ ਮੇਰੀ ਅਣਭੋਲਤਾ ਵਿੱਚ ਹੋਇਆ।"

ਉਸੇ ਤਰ੍ਹਾਂ ਤੀਜੀ ਨਸੀਹਤ ਜੋ ਜਿੰਦਾਂ ਨੇ ਆਪਣੇ ਲਾਲ ਨੂੰ ਦਿੱਤੀ ਉਹ ਸੀ- ਪੁੱਤਰ ਫਿਰੰਗੀ ਦੇ ਅੱਗੇ ਕਦੇ ਹਾਰ ਨਾ ਮੰਨੀ ਭਾਵੇਂ ਤੂੰ ਕਿੰਨਾ ਵੀ ਔਖਾ ਕਿਉਂ ਨਾ ਹੋਵੇਂ। ਅਮ੍ਰਿਤਪਾਨ ਕਰਨ ਉਪਰੰਤ ਸਤਿਗੁਰਾਂ ਦੀ ਦਿੱਤੀ ਸਿੱਖਿਆ ਕਿ ਗੁਰੂ ਦਾ ਸਿੱਖ ਸਿਦਕੀ ਹੁੰਦਾ ਹੈ। ਸਿੱਖ 'ਤੇ ਸਿਦਕ ਕਦੇ ਵੱਖ ਨਹੀਂ ਕੀਤੇ ਜਾ ਸਕਦੇ। ਸਚਿਆਰ ਗੁਰਸਿੱਖ ਦੀ ਜ਼ਮੀਰ ਤਸ਼ੱਦਦ ਅੱਗੇ ਨਹੀਂ ਝੁਕਦੀ। ਉਹ ਤਾਂ ਸ਼ਮਸ਼ੀਰ ਦੀ ਨਿਆਈਂ ਹੋ ਕੌਮ ਦੀ ਤਸਵੀਰ ਅਤੇ ਤਕਦੀਰ ਬਣਾਉਂਦੀ ਹੈ। ਇਹ ਸ਼ਕਤੀ ਗੁਰ ਸ਼ਬਦਾਂ 'ਚੋਂ ਉਪਜਦੀ ਹੈ ਕਿਉਂਕਿ ਗੁਰੂ ਸ਼ਬਦ 'ਚ ਪ੍ਰਭੂ ਵਸਦਾ ਹੈ। ਸਿੱਖੀ ਦਾ ਮੂਲ਼ ਗੁਰਬਾਣੀ ਹੈ। ਇਹ ਬਾਣੀ ਮਾਨੋ ਸਾਣ ਰੂਪ ਹੋ ਕੇ ਦਿਲ ਤੇ ਦਿਮਾਗ ਨੂੰ ਤਿੱਖਾ ਅਤੇ ਆਪਣੇ ਫਰਜ਼ਾਂ ਪ੍ਰਤੀ ਦ੍ਰਿੜ ਕਰਾ ਦਿੰਦੀ ਹੈ।

ਬਰਤਾਨੀਆਂ ਸਰਕਾਰ ਨੇ ਮਹਾਰਾਜੇ ਨੂੰ ਹਿੰਦੁਸਤਾਨ ਜਾਣ ਤੋਂ ਰੋਕਣ ਲਈ ਪਹਿਲਾਂ 44 ਹਜ਼ਾਰ ਪੌਂਡ ਸਹਾਇਤਾ ਵਜੋਂ ਦੇਣ ਲਈ ਬੁਰਕੀ ਪਾਈ। ਮਹਾਰਾਜੇ

ਨੇ ਮਾਂ ਦੇ ਬੋਲਾਂ ਨੂੰ ਮੁੱਖ ਰੱਖਿਆ, ਲੋਭ ਨੂੰ ਪਰੇ ਵਗਾਹ ਮਾਰਿਆ ਅਤੇ ਸਰਕਾਰੀ ਧਨ ਲੈਣ ਤੋਂ ਨਾਂਹ ਕਰ ਦਿੱਤੀ। ਰੋਸ ਵਜੋਂ ਮਹਾਰਾਜੇ ਨੇ ਪੈਨਸ਼ਨ ਲੈਣੀ ਵੀ ਬੰਦ ਕਰ ਦਿੱਤੀ। ਉਸ ਸਮੇਂ ਉਸ ਨੇ ਸਰਕਾਰ ਨੂੰ ਸਾਫ਼ ਸਾਫ਼ ਕਹਿ ਦਿੱਤਾ ਕਿ ਹੁਣ ਕਿਸੇ ਕਿਸਮ ਦੀ ਚਾਪਲੂਸੀ ਜਾਂ ਲਾਲਚ ਦੇ ਕੇ ਮੈਨੂੰ ਮੂਰਖ ਨਹੀਂ ਬਣਾਇਆ ਜਾ ਸਕਦਾ। ਤੁਸੀਂ ਮੇਰੇ ਰਖਵਾਲੇ ਸੀ। ਸੱਚਾ ਸੁੱਚਾ ਰਖਵਾਲਾ ਆਪਣੇ ਪੁੱਤਰ ਦੀਆਂ ਜੜ੍ਹਾਂ ਨਹੀਂ ਵੱਢਦਾ। ਬਿਗਾਨਾ ਹੀ ਇਹ ਕੰਮ ਕਰਦਾ ਹੈ। ਹੁਣ ਮੈਂ ਗੁਰੂ ਦਾ ਸਿੱਖ ਬਣ ਗਿਆ ਹਾਂ। ਹੁਣ ਮੈਨੂੰ ਤੁਹਾਡੀ ਦੌਲਤ ਦੀ ਕੋਈ ਪ੍ਰਵਾਹ ਨਹੀਂ ਅਤੇ ਨਾ ਹੀ ਇੰਗਲੈਂਡ 'ਚ ਆਪਣੀ ਹੈਸੀਅਤ ਅਤੇ ਸੰਪਤੀ ਦੀ। ਤੁਸੀਂ ਬਿਨਾ ਵਾਰੰਟ ਮੈਨੂੰ ਗ੍ਰਿਫਤਾਰ ਕਰ ਕੇ ਅਦਨ 'ਚ ਰੋਕ ਲਿਆ। ਮੇਰੇ 'ਤੇ ਬਾਗੀ, ਇਨਕਲਾਬੀ ਅਤੇ ਗਦਾਰ ਹੋਣ ਦੀਆਂ ਤੂਹਮਤਾਂ ਲਾ ਰਹੇ ਹੋਂ। ਹੁਣ ਮੈਂ ਆਪਣੇ ਦਾਅਵੇ ਛੱਡਣ ਲਈ ਕਿਸੇ ਕਾਗਜ਼ 'ਤੇ ਦਸਤਖ਼ਤ ਨਹੀਂ ਕਰਾਂਗਾ। ਮੈਂ ਆਪਣੇ ਵਤਨ ਪਰਤਣ ਲਈ ਦ੍ਰਿੜ ਹਾਂ। ਮੇਰਾ ਇਰਾਦਾ ਹੁਣ ਪਹਿਲਾਂ ਨਾਲੋਂ ਬਹੁਤ ਮਜ਼ਬੂਤ ਹੈ। ਜੇਕਰ ਹਿੰਦੁਸਤਾਨੀ ਸਹਿਜ਼ਾਦੇ ਸਿੰਧੀਆ, ਹੋਲਕਰ ਤੇ ਹੈਦਰਾਬਾਦ ਦੇ ਨਿਜ਼ਾਮ ਵਰਗੇ ਹਿੰਦੁਸਤਾਨ 'ਚ ਆਪਣੀ ਮਰਜ਼ੀ ਅਨੁਸਾਰ ਖੁਲ੍ਹੇ ਆਮ ਘੁੰਮ ਫਿਰ ਸਕਦੇ ਹਨ ਤਾਂ ਮੇਰੇ 'ਤੇ ਪਾਬੰਦੀ ਕਿਉਂ ਲਗਾ ਰਹੇ ਹੋਂ? ਹੋਰ ਤਾਂ ਹੋਰ ਮੇਰੇ 'ਤੇ ਸਰਕਾਰ ਨੇ ਆਪਣੇ ਸੰਬੰਧੀਆਂ ਅਤੇ ਪੰਥਕ ਸਖਸ਼ੀਅਤਾਂ ਨਾਲ਼ ਪੱਤਰ ਵਿਹਾਰ ਕਰਨ 'ਤੇ ਵੀ ਰੋਕ ਲਾ ਰੱਖੀ ਹੈ।

ਮਹਾਰਾਜੇ ਨੇ ਵਾਇਸਰਾਏ ਲਾਰਡ ਡਬਰਿਨ ਨੂੰ ਤਾਰ ਦੌਰਾਨ ਇਹ ਆਖਿਆ, "ਮੈਂ ਅਜੇ ਵੀ ਜੋ ਤੁਸੀਂ ਚਾਹੁੰਦੇ ਹੋ ਕਰਨ ਲਈ ਤਿਆਰ ਹਾਂ, ਪਰ ਤੁਸੀਂ ਮੈਨੂੰ ਹਿੰਦੁਸਤਾਨ ਜਾਣ ਤੋਂ ਨਾ ਰੋਕੋ।"ਵਾਇਸਰਾਏ ਨੇ ਉੱਤਰ ਦਿੱਤਾ, "ਤੇਰੇ ਲਈ ਸਾਰਾ ਯੂਰਪ ਖੁਲ੍ਹਾ ਪਿਆ ਹੈ, ਜੇਕਰ ਚਾਹੇਂ ਤਾਂ ਅਦਨ ਵਿੱਚ ਵੀ ਰਹਿ ਸਕਦਾ ਹੈਂ" ਭਾਵ ਉਹ ਮੈਨੂੰ ਹਿੰਦੁਸਤਾਨ ਅੰਦਰ ਵੜਨ ਦੇਣਾ ਨਹੀਂ ਸੀ ਚਾਹੁੰਦਾ।

ਜਦੋਂ ਮਹਾਰਾਜੇ ਨੇ ਦੇਖਿਆ ਕਿ ਹੁਣ ਪਾਣੀ ਪੁਲਾਂ ਉੱਤੋਂ ਦੀ ਲੰਘਣ ਲੱਗਾ ਹੈ ਤਾਂ ਉਸ ਨੇ ਅਦਨ ਤੋਂ ਫਰਾਂਸ ਵਲ ਨੂੰ ਮੂੰਹ ਕੀਤਾ। ਫਰਾਂਸ ਦੇ ਵੱਡੇ ਵਜ਼ੀਰ ਨੂੰ ਬੇਨਤੀ ਕੀਤੀ ਕਿ ਮੈਨੂੰ ਹਿੰਦੁਸਤਾਨ ਵਿੱਚ ਪਾਂਡੀਚਰੀ ਪਹੁੰਚਾ ਦਿਉ ਪਰ ਬਰਤਾਨੀਆਂ ਸਰਕਾਰ ਦਾ ਪੱਖ ਪੂਰਦੇ ਹੋਏ ਉਸ ਨੇ ਹਾਂ ਨਾ ਭਰੀ। ਉਸ ਉਪਰੰਤ ਦਲੀਪ ਸਿੰਘ ਜਰਮਨ ਪੁੱਜਾ। ਉੱਥੇ ਪਾਸਪੋਰਟ ਅਤੇ ਸਾਰਾ ਸਾਮਾਨ ਚੋਰੀ ਹੋਣ ਕਾਰਨ ਵੱਡੀ ਸਮੱਸਿਆ ਖੜ੍ਹੀ ਹੋ ਗਈ। ਬਰਲਨ (ਜਰਮਨ) ਤੋਂ ਆਪਣਾ ਨਾਮ ਤੇ ਸਭ ਹਾਲਾਤ ਲਿਖ ਕੇ ਮਾਸਕੋ (ਰੂਸ) ਦੇ 'ਮਾਸਕੋ ਗਜ਼ਟ' ਐਡੀਟਰ ਨੂੰ ਭੇਜੇ। ਉਸ ਨੇ ਮਹਾਰਾਜੇ ਦਾ ਮਾਸਕੋ ਪਹੁੰਚਣ ਦਾ ਪ੍ਰਬੰਧ ਕਰ ਦਿੱਤਾ। ਅਪ੍ਰੈਲ 1887 ਵਿੱਚ ਦਲੀਪ ਸਿੰਘ ਮਾਸਕੋ ਪਹੁੰਚ ਗਿਆ। ਹੁਣ ਮਹਾਰਾਜੇ ਦੇ ਮਨ ਵਿੱਚ ਅੰਗਰੇਜ਼ਾਂ ਪ੍ਰਤੀ ਘ੍ਰਿਣਾ ਪੈਦਾ ਹੋ ਗਈ। ਉਹ ਬਦਲਾ ਲੈਣ ਦੀ ਭਾਵਨਾ ਦੇ ਰੌਂਅ ਵਿੱਚ ਸੀ। ਰੂਸ ਤੋਂ ਮਹਾਰਾਜੇ

ਨੇ ਇੱਕ ਪੱਤਰ ਲੇਡੀ ਲਾਗਨ ਨੂੰ ਲਿਖਿਆ ਕਿਉਂਕਿ ਲਾਗਨ (ਮਹਾਰਾਜੇ ਦਾ ਰੈਜ਼ੀਡੈਂਟ) ਤਾਂ ਮਰ ਚੁੱਕਾ ਸੀ।

ਪੱਤਰ ਵਿੱਚ ਮਹਾਰਾਜੇ ਨੇ ਲਿਖਿਆ-ਇਹ ਬੜੀ ਹਾਸੋ-ਹੀਣੀ ਗੱਲ ਹੋਵੇਗੀ, ਜੇ ਮੈਂ ਆਪਣੇ ਆਪ ਵੱਲੋਂ 'ਮੇਰੀ ਪਿਆਰੀ ਲੇਡੀ ਲਾਗਨ' ਕਹਿ ਕੇ ਆਪ ਨੂੰ ਸੰਬੋਧਨ ਕਰਾਂ ਜਾਂ ਆਪਣੇ ਆਪ ਨੂੰ ਆਪ ਦਾ ਆਗਿਆਕਾਰ। ਕਹਿ ਕੇ ਲਿਖਾਂ'। ਐ ਲੇਡੀ! ਉਸ ਦਲੀਪ ਨੂੰ ਭੁੱਲ ਜਾ, ਜਿਸ ਨੂੰ ਤੂੰ ਕਦੇ ਜਾਣਦੀ ਸੀ ਕਿਉਂਕਿ ਹੁਣ ਉਹ ਮਰ ਚੁੱਕਾ ਹੈ, ਤੇ ਉਸ ਦੀ ਥਾਂ ਕੋਈ ਹੋਰ ਜਿਉਂਦਾ ਹੈ। ਜੇ ਕਿਧਰੇ ਤੇਰਾ ਕੋਈ ਰਿਸ਼ਤੇਦਾਰ ਵੀ ਮੈਦਾਨੇ-ਜੰਗ ਵਿੱਚ ਮੇਰੇ ਸਾਮ੍ਹਣੇ ਆ ਜਾਵੇ ਤਾਂ ਮੈਂ ਉਸ ਨੂੰ ਗੋਲੀ ਨਾਲ਼ ਉਡਾ ਦਿਆਗਾਂ, ਜਿਵੇਂ ਕਿਸੇ ਹੋਰ ਅੰਗਰੇਜ਼ ਨੂੰ। ਸ੍ਰੀ ਮਤੀ ਜੀ! ਪੈਸੇ ਦੀ ਪੂਰਤੀ ਬਦਲੇ ਮੈਂ ਆਪਣਾ ਸਵੈਮਾਨ ਕੁਰਬਾਨ ਨਹੀਂ ਕਰ ਸਕਦਾ। ਮੈਂ ਦੋ ਬੇੜੀਆਂ 'ਤੇ ਪੈਰ ਧਰ ਕੇ ਨਹੀਂ ਖਲੋ ਸਕਦਾ। ਅੱਜ ਤੋਂ ਮੈਂ ਤੁਹਾਡੇ ਨਾਲ਼ ਹਰ ਤਰ੍ਹਾਂ ਦਾ ਪੱਤਰ ਵਿਹਾਰ ਬੰਦ ਕਰ ਰਿਹਾ ਹਾਂ (Lady Login's Recollection, Page 264)।ਏਸੇ ਤਰ੍ਹਾਂ ਮਹਾਰਾਜੇ ਨੇ ਆਪਣੇ ਮਿੱਤਰ ਕਰਨਲ ਬੋਇਲੀਊ (Colonel Boileau) ਨੂੰ ਪੱਤਰ ਲਿਖਿਆ।

ਮੇਰੇ ਬਹਾਦਰ ਕਰਨਲ ਸ਼ਾਇਦ ਮੈਂ ਤੇ ਤੁਸੀਂ ਮੈਦਾਨੇ-ਜੰਗ ਵਿੱਚ ਮਿਲੀਏ' ਕਿਉਂਕਿ ਇਸ ਅਣਹੋਣੀ 'ਤੇ ਹੋਣ ਦੀ ਆਸ ਲਗਦੀ ਹੈ। ਵਿਚਾਰਾ ਜੌਹਨ ਲਾਗਨ, ਜੇ ਉਹ ਹੁਣ ਜਿੰਦਾ ਹੋ ਜਾਵੇ, ਤਾਂ ਮੇਰਾ ਖਿਆਲ ਹੈ, ਉਹ ਅਗਲੇ ਪਲ ਵਿੱਚ ਕਬਰ ਅੰਦਰ ਹੋਵੇਗਾ।.....ਆਹ! ਕਿਉਂਕਿ ਇੱਕ ਕਦਮ ਯੂਰਪ-ਯੁੱਧ ......ਕੀ ਤੁਸੀਂ ਇਸ ਗੱਲ 'ਤੇ ਭਰੋਸਾ ਕਰੋਂਗੇ ਕਿ ਮੈਂ ਆਪਣੀ ਛੋਟੀ ਜਿਹੀ ਫ਼ੌਜ ਭਰਤੀ ਕਰ ਕੇ ਹਿੰਦੁਸਤਾਨ ਜਾ ਰਿਹਾ ਹਾਂ, ਕੀ ਮੇਰੇ ਵਾਸਤੇ ਇੱਕ ਬੁਝਾਰਤ ਨਹੀਂ? ਮੇਰੀਆਂ ਸ਼ੁੱਭ ਇਛਾਵਾਂ, ਜੋ ਤੁਸੀਂ ਇੱਕ ਅਣਖੀ ਬਾਗੀ ਕੋਲੋਂ ਸਵੀਕਾਰ ਕਰੋ (Lady Login's Recollection, Page 265)।

ਦਲੀਪ ਸਿੰਘ ਦੇ ਇਹ ਸ਼ਬਦ ਸੁਣ ਕੇ ਮਲਿਕਾ-ਏ-ਆਜ਼ਮ ਨੂੰ ਇਹ ਖ਼ਬਰ ਤੇਜ਼ੀ ਨਾਲ਼ ਪਹੁੰਚ ਗਈ ਕਿ ਉਹ ਰੂਸੀਆਂ ਕੋਲ ਜਾ ਰਿਹਾ ਸੀ। ਜਿਹੜਾ ਪੱਤਰ ਉਸ ਨੇ ਮੈਨੂੰ ਭੇਜਿਆ ਉਹ ਮੋਹ ਤੋਂ ਸੱਖਣਾ ਨਹੀਂ ਸੀ। ਉਸ ਨੇ ਪੱਤਰ ਵਿੱਚ ਉਹਨਾਂ ਦਿਨਾਂ ਦੀ ਗੱਲ ਛੇੜੀ ਜਦ ਮੈਂ ਸੁੰਦਰ ਤੇ ਆਕਰਸ਼ਕ ਲੜਕਾ ਸਾਂ ਅਤੇ ਇੰਗਲੈਂਡ 'ਚ ਮੇਰੀ ਜੀਵਨ ਸ਼ੈਲੀ ਸਾਰੇ ਭਾਰਤੀ ਸ਼ਹਿਜ਼ਾਦਿਆਂ ਲਈ ਇੱਕ ਨਮੂਨਾ ਸੀ। ਪੱਤਰ ਦੇ ਉੱਤਰ ਵਿੱਚ....ਮੈਂ ਉਸ ਨੂੰ ਕਿਹਾ, "ਉਹ ਮੇਰੇ ਪ੍ਰਤੀ ਦਿਆਲੂ ਰਹੀ ਸੀ ਅਤੇ ਇਹ ਗੱਲ ਮੈਂ ਆਪਣੀ ਮੌਤ ਤੱਕ ਯਾਦ ਰੱਖਾਂਗਾ। ਪਰ ਹੁਣ ਮੈਂ ਮਾਣ ਮੱਤੇ ਸਿੱਖ ਵਜੋਂ ਝੁਕਾਂਗਾ ਨਹੀਂ ਅਤੇ ਕਰਮਾਂ ਦੇ ਸਭ ਸਿੱਟਿਆਂ ਦਾ ਜ਼ਿੰਮੇਵਾਰ ਹੋਵਾਂਗਾ (ਜਲਾਵਤਨੀ ਪੰਨਾ 250)।

ਐਸੀ ਹੁੰਦੀ ਹੈ ਇੱਕ ਅਣਖੀ, ਸੁਘੜ ਅਤੇ ਸੂਝਵਾਨ ਮਾਂ ਦੀ ਸੱਚੇ ਮਨ ਨਾਲ਼ ਬੇਟੇ ਨੂੰ ਦਿੱਤੀ ਨਸੀਹਤ। ਸ਼ਾਬਾਸ਼ੇ ਮਹਾਰਾਜੇ ਦੇ ਜਿਸ ਨੇ ਦੁੱਖੜੇ ਝਲਦਿਆਂ ਵੀ ਆਪਣੀ ਮਾਂ ਦੇ ਬੋਲਾਂ ਨੂੰ ਅੰਤ ਤੱਕ ਨਿਭਾਇਆ। ਰੂਸ 'ਚ ਬੈਠਿਆਂ ਨੂੰ ਹੀ ਮਹਾਰਾਜੇ ਨੂੰ ਖ਼ਬਰ ਮਿਲੀ ਕਿ ਮਹਾਰਾਣੀ ਬੰਬਾ ਮੂਲਰ ਚਲਾਣਾ ਕਰ ਗਈ ਹੈ। ਉਸ ਦੀ ਮੌਤ ਸੁਣ ਮਹਾਰਾਜੇ ਦੇ ਦਿਲ 'ਤੇ ਗਹਿਰੀ ਸੱਟ ਵੱਜੀ। ਸੰਨ 1887 ਵਿੱਚ ਹੀ ਦਲੀਪ ਸਿੰਘ ਨੂੰ ਆਪਣੇ ਚਚੇਰੇ ਭਰਾ ਠਾਕਰ ਸਿੰਘ ਸੰਧਾਵਾਲੀਆ ਜਿਹੜਾ ਉਸ ਦਾ ਪੂਰਾ ਸਮਰਥਕ ਸੀ ਦੀ ਮੌਤ ਦਾ ਗਹਿਰਾ ਗਮ ਹੋਇਆ। ਉਧਰੋਂ ਰੂਸ ਦੇ ਬਾਦਸ਼ਾਹ ਨੇ ਵੀ ਮੱਦਦ ਦਾ ਭਰੋਸਾ ਨਾ ਦਿੱਤਾ।

ਚੌਥੀ ਨਸੀਹਤ ਜਿੰਦਾਂ ਦੀ ਸੀ, ਪੰਜਾਬ ਦੀ ਪਰਜਾ ਨੂੰ ਜਗਾਉਣ ਦੀ ਤਾਂਕਿ ਫਿਰੰਗੀ ਦੀ ਗੁਲਾਮੀ ਤੋਂ ਛੁਟਕਾਰਾ ਪਾਇਆ ਜਾ ਸਕੇ। ਅੰਮ੍ਰਿਤ ਛਕਣ ਉਪਰੰਤ ਮਹਰਾਜੇ ਨੇ ਸਰਦਾਰ ਅਰੂੜ ਸਿੰਘ ਨੂੰ ਕਿਹਾ, ''ਤੁਸੀਂ ਆਮ ਆਦਮੀ ਵਾਂਗ ਪੰਜਾਬ ਜਾਉ, ਪੰਜਾਬੀਆਂ ਵਿੱਚ ਵਿਚਰੋ ਅਤੇ ਇਹ ਸੰਦੇਸ਼ ਘਰੋ ਘਰ ਪਹੁੰਚਾ ਦਿਉ ਕਿ ਹੁਣ ਤੁਸੀਂ ਆਪਣੇ ਆਗੂ ਤੋਂ ਵਾਂਝੇ ਨਹੀਂ ਹੋਂ। ਆਪਣੇ ਸਮਰੱਥਕਾਂ ਦਾ ਪਤਾ ਲਗਾਉ ਅਤੇ ਦੇਖੋ ਕੌਣ ਕੌਣ ਵਿਰੋਧ ਕਰਨ ਵਾਲੇ ਹਨ।

ਅਗਸਤ 1887 ਵਿੱਚ ਦਲੀਪ ਸਿੰਘ ਨੇ ਪੰਜਾਬੀਆਂ ਨੂੰ 'ਆਪਣਾ ਮਾਸ ਤੇ ਲਹੂ' ਸਮਝਦਿਆਂ ਹੋਇਆਂ ਹਿੰਦੁਸਤਾਨ ਦੇ ਅਖਬਾਰਾਂ ਵਿੱਚ ਆਪਣਾ ਲੇਖ ਵੀ ਛਪਵਾਇਆ। ਇਸ ਲੇਖ ਦੇ ਸ਼ਬਦ ਸਨ, ''ਮੇਰੇ ਪਿਆਰੇ ਪੰਜਾਬੀਓ! ਗਿਆਰਾਂ ਸਾਲ ਦੀ ਉਮਰ ਵਿੱਚ ਅੰਗਰੇਜ਼ਾਂ ਨੇ ਮੈਥੋਂ ਪੰਜਾਬ ਖੋਹ ਲਿਆ, ਤੇ ਧੱਕੇ ਨਾਲ਼ ਅਹਿਦਨਾਮੇ ਉੱਤੇ ਦਸਤਖਤ ਕਰਾਏ। ਹੁਣ ਮੈਨੂੰ ਉਹ ਅਹਿਦਨਾਮਾ ਪਰਵਾਨ ਨਹੀਂ। ਮੈਂ ਸੁਤੰਤਰ ਬਾਦਸ਼ਾਹ ਵਾਂਗ ਰੂਸ ਦੀਆਂ ਫ਼ੌਜਾਂ ਦੀ ਮੱਦਦ ਨਾਲ਼ ਆਪਣਾ ਰਾਜ ਵਾਪਸ ਹਾਸਲ ਕਰਨ ਵਾਸਤੇ ਹਿੰਦੁਸਤਾਨ ਆਉਣ ਵਾਲ਼ਾ ਹਾਂ। ਮੇਰੀ ਅਪੀਲ ਹੈ ਕਿ ਹਰ ਹਿੰਦੁਸਤਾਨੀ ਇੱਕ ਪੈਸਾ ਤੇ ਪੰਜਾਬੀ ਇੱਕ ਆਨਾ ਪ੍ਰਤੀ ਮਹੀਨਾ ਮੇਰੇ ਲਈ ਫੰਡ ਵਿੱਚ ਜਮ੍ਹਾ ਕਰੇ। ਠਾਕਰ ਸਿੰਘ ਨੇ ਵੀ ਮਹਾਰਾਜੇ ਦੇ ਪੰਜਾਬ ਪਹੁੰਚਣ ਦੀ ਖ਼ਬਰ ਪਹੁੰਚਾ ਦਿੱਤੀ ਸੀ। ਪੰਜਾਬ ਦੀ ਪਰਜਾ ਤਾਂ ਦਲੀਪ ਸਿੰਘ ਦੇ ਦਰਸ਼ਨਾਂ ਲਈ ਬੜੀ ਉਤਾਵਲੀ ਸੀ ਪਰ ਹਿੰਦੁਸਤਾਨ ਦੇ ਰਾਜਿਆਂ ਨੇ ਮਹਾਰਾਜੇ ਦੀ ਅਪੀਲ ਵਲ ਕੋਈ ਧਿਆਨ ਨਾ ਦਿੱਤਾ ਕਿਉਂਕਿ ਸਭ ਫਿਰੰਗੀ ਦੀ ਕਠਪੁੱਤਲੀ ਸਨ। ਇਹ ਰਾਜੇ ਤਾਂ ਮਹਾਰਾਜਾ ਰਣਜੀਤ ਸਿੰਘ ਦੇ ਨਾਲ਼ ਵੀ ਨਹੀਂ ਜੁੜੇ ਸਨ। ਫਰਾਂਸ ਅਤੇ ਰੂਸ ਵੱਲੋਂ ਵੀ ਕੋਈ ਮੱਦਦ ਨਾ ਮਿਲੀ। ਆਪਣੇ ਵੱਲੋਂ ਦਲੀਪ ਸਿੰਘ ਨੇ ਪੰਜਾਬ ਦਾ ਰਾਜ ਹਾਸਲ ਕਰਨ ਲਈ ਬੜੀ ਹਿੰਮਤ ਤੇ ਭੱਜ-ਦੌੜ ਕੀਤੀ, ਪਰ ਕਿਸਮਤ ਨੇ ਸਾਥ ਨਾ ਦਿੱਤਾ। ਗੁਰੂ ਸਾਹਿਬ ਦੇ ਵੀ ਮਹਾਂ ਬੋਲ ਹਨ:

*ਬਿਨ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥*

ਜੀਵਨ 'ਚ ਕੁਝ ਪ੍ਰਾਪਤ ਕਰਨ ਲਈ ਹੌਸਲਾ ਕਰ ਕੇ ਕਦਮ ਅੱਗੇ ਨੂੰ ਪੁੱਟਣਾ ਪੈਂਦਾ ਹੈ। ਪ੍ਰਾਪਤੀ ਦੇ ਰਸਤੇ ਵਿੱਚ ਅਨੇਕਾਂ ਔਕੜਾਂ ਝੱਲਣੀਆਂ ਪੈਂਦੀਆਂ ਹਨ। ਪ੍ਰਾਪਤੀ ਨਾ ਹੁੰਦੀ ਦੇਖ ਕੇ ਕਈ ਵਾਰ ਉਦਾਸੀ ਦਾ ਆਲਮ ਭਾਰੂ ਹੋ ਜਾਂਦਾ ਹੈ। ਮੰਜ਼ਿਲ 'ਤੇ ਨਾ ਪਹੁੰਚ ਸਕਣ ਦਾ ਭੈਅ ਵੀ ਮਨ ਵਿੱਚ ਘੌਰੂ ਪਾਉਂਦਾ ਹੈ। ਮਹਾਰਾਜੇ ਦੀ ਹਾਲਤ ਵੀ ਉਸ ਸਮੇਂ ਐਸੀ ਹੀ ਸੀ। ਬੰਦੇ ਦੇ ਜੀਵਨ ਵਿੱਚ ਜਿੱਤ-ਹਾਰ ਹੁੰਦੀ ਹੈ ਪਰ ਦਿਲ ਵਾਲੇ ਇਨਸਾਨ ਕਦੇ ਹਾਰ ਨੂੰ ਹਾਰ ਨਹੀਂ ਮੰਨਦੇ। ਕਵੀ ਹਰੀਬੰਸ ਰਾਏ ਬਚਨ ਦੇ ਬੋਲ ਹਨ:

*ਕੋਸ਼ਿਸ਼ ਕਰਨ ਵਾਲੋਂ ਕੀ ਕਭੀ ਹਾਰ ਨਹੀਂ ਹੋਤੀ।*
*ਲਹਿਰੋਂ ਸੇ ਡਰ ਕਰ ਕਭੀ ਨੌਕਾ ਪਾਰ ਨਹੀਂ ਹੋਤੀ।*
*ਨੰਨੀ ਚੀਟੀ ਜਬ ਦਾਨਾ ਲੇਕਰ ਚਲਤੀ ਹੈ*
*ਚੜ੍ਹਤੀ ਹੈ ਦੀਵਾਰੋਂ ਪਰ ਸੌ ਵਾਰ ਫਿਸਲਤੀ ਹੈ*
*ਮਨ ਕਾ ਵਿਸ਼ਵਾਸ਼ ਰਗੋਂ ਮੇਂ ਸਾਹਸ ਭਰਤਾ ਹੈ*
*ਚੜ੍ਹ ਕਰ ਗਿਰਨਾ, ਗਿਰ ਕਰ ਚੜ੍ਹਨਾ ਨਾ ਅੱਖਰਤਾ ਹੈ*
*ਆਖਿਰ ਉਸ ਕੀ ਮਿਹਨਤ ਬੇਕਾਰ ਨਹੀਂ ਹੋਤੀ।*
*ਕੋਸ਼ਿਸ਼ ਕਰਨ ਵਾਲੋਂ ਕੀ ਕਭੀ ਹਾਰ ਨਹੀਂ ਹੋਤੀ।*

ਮਹਾਰਾਜਾ ਭਾਵੇਂ ਦੁਬਾਰਾ ਸਿੱਖ ਰਾਜ ਦਾ ਤਖ਼ਤੋ ਤਾਜ ਹਾਸਲ ਨਹੀਂ ਕਰ ਸਕਿਆ ਪਰ ਪੰਜਾਬੀਆਂ ਨੂੰ ਇਸ ਮਿਹਨਤ ਸਦਕਾ, ਫਿਰੰਗੀ ਨੂੰ ਦੇਸ਼ 'ਚੋਂ ਕੱਢਣ ਲਈ ਪ੍ਰੇਰਨਾ ਦੇ ਗਿਆ। ਆਖੀਰ 95 ਪ੍ਰਤੀਸ਼ਤ ਪੰਜਾਬੀਆਂ ਨੇ ਆਪਣੀਆਂ ਕੁਰਬਾਨੀਆਂ ਦੇ ਕੇ ਫ਼ਿਰੰਗੀ ਨੂੰ ਹਿੰਦੁਸਤਾਨ 'ਚੋਂ ਭਜਾ ਦਿੱਤਾ।

ਪੰਜਵੀਂ ਨਸੀਹਤ ਜੋ ਜਿੰਦਾਂ ਨੇ ਦਲੀਪ ਨੂੰ ਦਿੱਤੀ ਉਹ ਸੀ, ਮੇਰੇ ਪਿਆਰੇ ਅਤੇ ਦੁਲਾਰੇ ਲਾਲ, ਫਿਰੰਗੀ ਨੇ ਗਦਾਰਾਂ ਦੀ ਮੱਦਦ ਨਾਲ਼ ਭਾਵੇਂ ਸਿੱਖ ਰਾਜ 'ਤੇ ਕਬਜ਼ਾ ਕਰ ਲਿਆ ਪਰ ਤੇਰੇ ਪਿਤਾ ਦੀ ਜੱਦੀ ਜਾਇਦਾਦ 'ਤੇ ਤੇਰਾ ਹੱਕ ਹੈ ਉਹ ਕਾਨੂੰਨੀ ਤੌਰ ਤੇ ਸਰਕਾਰ ਹੜੱਪ ਨਹੀਂ ਸਕਦੀ। ਮਾਂ ਦੀ ਪ੍ਰੇਰਨਾ ਨੂੰ ਮੁੱਖ ਰੱਖ ਦਲੀਪ ਸਿੰਘ ਨੇ ਸੰਧੀ ਦੀਆਂ ਸ਼ਰਤਾਂ ਨੂੰ ਬਾਰ-ਬਾਰ ਪੜ੍ਹ ਕੇ ਇਹ ਤੱਥ ਕੱਢਿਆ ਕਿ ਇਸ ਰਾਹੀਂ ਕੇਵਲ ਸਿੱਖ ਰਾਜ ਵਾਲੀ ਜਾਇਦਾਦ ਹੀ ਜ਼ਬਤ ਨਹੀਂ ਕੀਤੀ ਗਈ ਸੀ ਨਾ ਕਿ ਮੇਰੀਆਂ ਨਿੱਜੀ ਜਾਗੀਰਾਂ। ਮੇਰੇ ਵਕੀਲਾਂ ਨੇ ਪੰਜਾਬ ਦੇ ਜ਼ਮੀਨੀ ਰਿਕਾਰਡ ਨੂੰ ਘੋਖਣ ਲਈ ਇੱਕ ਪ੍ਰਤੀਨਿਧ (Agent) ਭੇਜਿਆ ਸੀ। ਉਸ ਅਨੁਸਾਰ ਗੁਜਰਾਂਵਾਲਾ ਦੇ 61, ਗੁਜਰਾਤ 'ਚ 10, ਜੇਹਲਮ 'ਚ 55 ਅਤੇ ਸਿਆਲਕੋਟ ਦੇ 18 ਪਿੰਡ ਨਿੱਜੀ ਤੌਰ 'ਤੇ ਮੇਰੇ ਨਾਂ 'ਤੇ ਸਨ। ਇਸ ਤੋਂ ਇਲਾਵਾ ਪਿੰਡ ਦਾਦੁਰ ਖਾਂ ਦੀਆਂ ਲੂਣ ਦੀਆਂ

ਖਾਣਾਂ ਤੇ ਰੱਬ ਜਾਣੇ ਹੋਰ ਕਿਨਾ ਕੁਝ । ਇੱਕਲਾ ਲੂਣ ਦੀਆਂ ਖਾਣਾਂ ਦਾ ਮਾਮਲਾ ਲਗ ਪਗ 45000 ਪੌਂਡ ਸਾਲਾਨਾ ਹੈ (ਜਲਵਤਨੀ ਪੰਨਾ 208)।

ਬੀਬੀ ਜੀ (ਜਿੰਦ ਕੌਰ) ਨੇ ਸਪਸ਼ਟ ਤੌਰ ਤੇ ਮੈਨੂੰ ਦੱਸਿਆ ਸੀ ਕਿ ਸਾਰੇ ਜੇਵਰਾਤ, ਕੋਹਿਨੂਰ ਹੀਰਾ, ਜੰਗ ਦੇ ਹਥਿਆਰ ਮੇਰੇ ਪਿਤਾ ਦਾ ਮਖੌਟਾ ਤੇ ਸੋਨੇ ਦੀ ਕੁਰਸੀ ਸਭ ਜੱਦੀ ਹਨ। ਇਨ੍ਹਾਂ ਕੁਝ ਜੇਵਰਾਤ ਤੇ ਹਥਿਆਰ ਆਪਣੇ ਸੈਨਿਕਾਂ ਨੂੰ ਇਨਾਮ ਵਜੋਂ ਵੰਡ ਦਿੱਤੇ। ਸੈਨਿਕਾਂ ਨੂੰ ਖੁਸ਼ ਕਰਨ ਲਈ ਜੰਗ ਵਿੱਚ ਦੁਸ਼ਮਣ ਦੀਆਂ ਖੋਹੀਆਂ ਚੀਜ਼ਾਂ ਤਾਂ ਦਿੱਤੀਆਂ, ਮੈਂ ਕੋਈ ਇਨ੍ਹਾਂ ਦਾ ਦੁਸ਼ਮਣ ਨਹੀਂ ਸੀ। ਮੈਂ ਵਰ੍ਹਿਆਂ ਤੋਂ ਕਚਹਿਰੀਆਂ ਵਿੱਚ ਇਨ੍ਹਾਂ ਦੀ ਪ੍ਰਾਪਤੀ ਲਈ ਧੱਕੇ ਖਾ ਰਿਹਾ ਹਾਂ। ਜੇ ਟਰਾਂਸਵਾਲ ਬੋਇਰਜ਼ ਨੂੰ ਵਾਪਸ ਦਿੱਤਾ ਜਾ ਸਕਦਾ ਹੈ ਤਾਂ ਮੇਰਾ ਰਾਜ ਭਾਗ ਕਿਉਂ ਨਹੀ? ਘੱਟੋ ਘੱਟ ਮੇਰੀਆਂ ਨਿੱਜੀ ਜਾਗੀਰਾਂ ਹੀ ਮੈਨੂੰ ਦੇ ਦੇਣ ਤਾਂਕਿ ਮੈਂ ਚੈਨ ਨਾਲ ਜੀਵਨ ਬਤੀਤ ਕਰ ਸਕਾਂ। ਸਚਾਈ ਮੇਰੇ ਵੱਲ ਸੀ ਪਰ ਇਨਸਾਫ਼ ਨਹੀਂ।

ਮੈਂ ਪਰਮਾਤਮਾ ਅੱਗੇ ਬੇਨਤੀ ਕਰਦਾ ਹਾਂ ਕਿ ਇਸ ਖੁਲ੍ਹ-ਦਿਲ ਆਪਣੇ ਆਪ ਨੂੰ ਇਨਸਾਫ਼ ਦੇਣ ਵਾਲੇ ਬੰਦਿਆਂ ਦੇ ਮੁਲਕ ਅੰਦਰ ਘੱਟੋ ਘੱਟ ਇੱਕ ਪਤਵੰਤਾ, ਇਨਸਾਫ਼ ਪਸੰਦ, ਨੇਕ ਅੰਗ੍ਰੇਜ਼ ਤਾਂ ਨਿਕਲੇ ਜੋ ਪਾਰਲੀਮੈਂਟ ਵਿੱਚ ਮੇਰੇ ਹੱਕ 'ਚ ਬੋਲੇ। ਨਹੀਂ ਤਾਂ ਜਦ ਮੇਰਾ ਲੁੱਟਣ ਵਾਲਾ ਸਰਪ੍ਰਸਤ, ਜੱਜ, ਵਕੀਲ ਤੇ ਜਿਊਰੀ ਅੰਗ੍ਰੇਜ਼ ਕੌਮ ਆਪ ਹੀ ਹੈ, ਤਾਂ ਮੈਨੂੰ ਇਨਸਾਫ਼ ਦੀ ਆਸ ਕੀ ਹੋ ਸਕਦੀ ਹੈ? ਗੁਰਬਾਣੀ ਦੇ ਬੋਲ ਹਨ:

*ਜਿਸ ਹੀ ਕੀ ਸਰਕਾਰ ਹੈ ਤਿਸ ਹੀ ਕਾ ਸਭ ਕੋਇ॥*

ਇਹ ਵਿਥਿਆ ਪੜ੍ਹ ਕੇ ਸੱਚੇ ਸੁੱਚੇ ਇਨਸਾਨ ਦੇ ਕਲੇਜੇ 'ਚ ਡੋਬ ਪੈਂਦੇ ਹਨ। ਉਹ ਦਲੀਪ ਸਿੰਘ ਧੰਨ ਸੀ ਜਿਸ ਨੇ ਇਹ ਸਭ ਕੁਝ ਸਹਾਰਿਆ। ਰੂਸ ਤੋਂ ਨਿਰਾਸ਼ ਹੋ ਮਹਾਰਾਜਾ ਫਰਾਂਸ (France) ਆ ਗਿਆ। ਐਡਾ ਨਾਂ ਦੀ ਕੁੜੀ ਦਲੀਪ ਸਿੰਘ ਨੂੰ ਲੰਡਨ ਦੇ ਹੋਟਲ ਵਿੱਚ ਪਹਿਲਾਂ ਮਿਲੀ ਸੀ। ਉਹ ਬੜੀ ਪਿਆਰੀ, ਕੋਮਲ ਸੁਭਾਅ ਵਾਲੀ ਅਤੇ ਮੋਹ 'ਚ ਰੰਗੀ ਹੋਈ ਬਾਲੜੀ ਸੀ। ਫਿਰ ਉਹ ਦਲੀਪ ਸਿੰਘ ਦੇ ਫਰਾਂਸ ਵਿੱਚ ਹੋਣ ਕਰ ਕੇ ਉੱਥੇ ਪਹੁੰਚ ਗਈ। ਆਪਸ ਵਿੱਚ ਪਿਆਰ ਹੋਣ ਕਰ ਕੇ ਮਹਾਰਾਜੇ ਨੇ ਐਡਾ. ਡੀ. ਹੈਦਰਿਲ ਨਾਲ਼ 20 ਮਈ 1889 ਨੂੰ ਸ਼ਾਦੀ ਕਰਾ ਲਈ। ਇਸ ਸ਼ਾਦੀ ਉਪਰੰਤ ਐਡਾ ਦੇ ਦੋ ਬੇਟੀਆਂ ਪਾਲਿਨ ਅਤੇ ਈਰੀਨ ਹੋਈਆਂ।

ਕੁਝ ਸਮੇਂ ਬਾਅਦ ਦਲੀਪ ਸਿੰਘ ਇੰਗਲੈਂਡ ਚਲਿਆ ਗਿਆ। ਬੱਚਿਆਂ ਦਾ ਮੋਹ ਉਸ ਨੂੰ ਇੱਥੇ ਖਿੱਚ ਲਿਆਇਆ। ਐਲਵੇਡਨ ਵਾਲੇ ਘਰ 'ਚ ਬੰਬਾ ਨੂੰ ਨਾ ਦੇਖ

ਚਿਹਰੇ ਤੇ ਉਦਾਸੀ ਸੀ। ਉਸ ਲਈ ਇਥੇ ਪਹੁੰਚਣ ਦਾ ਮਕਸਦ ਇਹ ਵੀ ਸੀ ਕਿ ਉਸ ਦੀ ਐਡਾ ਨਾਲ਼ ਸ਼ਾਦੀ ਕਾਨੂੰਨੀ ਮੰਨੀ ਜਾਵੇ ਅਤੇ ਮੇਰੇ ਮਰਨ ਉਪਰੰਤ ਬੱਚਿਆਂ ਨੂੰ ਪੈਨਸ਼ਨ ਬਹਾਲ ਹੋ ਸਕੇ। ਇਸ ਤੋਂ ਇਲਾਵਾ ਮਹਾਰਾਜਾ ਬੰਬਾ ਦੀ ਕਬਰ 'ਤੇ ਉਸ ਦੀ ਯਾਦ ਵਿੱਚ ਜਾਣਾ ਚਾਹੁੰਦਾ ਸੀ ਜਿਹੜੀ ਐਲਵੇੱਡਨ ਦੇ ਪਾਸ ਹੀ ਸੀ।

ਆਖਿਰ ਨੂੰ ਦਲੀਪ ਸਿੰਘ ਫਿਰ ਫਰਾਂਸ ਪਹੁੰਚ ਗਿਆ। ਭਾਵੇਂ ਉਹ ਕਹਿੰਦਾ ਸੀ ਕਿ ਮੈਂ ਬੁੱਢਾ ਨਹੀਂ ਹਾਂ, ਮੇਰਾ ਹੌਸਲਾ ਵੀ ਬੁਲੰਦ ਹੈ ਪਰ ਬਿਮਾਰੀ ਕਾਰਨ ਸਰੀਰ ਕਾਫ਼ੀ ਕਮਜ਼ੋਰ ਹੋ ਚੁੱਕਾ ਸੀ। ਬੱਚਿਆਂ ਨੇ ਉਸ 'ਤੇ ਜ਼ੋਰ ਪਾਇਆ ਕਿ ਪਿਤਾ ਜੀ ਤੁਸੀਂ ਇੰਗਲੈਂਡ ਰਹੋ। ਦਲੀਪ ਸਿੰਘ ਨੇ ਉੱਤਰ ਵਿੱਚ ਆਖਿਆ, "ਮੈਂ ਇਥੇ ਮਰਨਾ ਨਹੀਂ ਚਾਹੁੰਦਾ। ਇਹ ਦੇਸ਼ ਮੇਰਾ ਵੱਡਾ ਦੁਸ਼ਮਣ ਹੈ। ਮਹਾਰਾਜੇ ਨੇ ਆਪਣੀ ਵਸੀਅਤ 'ਚ ਇਹ ਲਿਖਿਆ ਸੀ ਕਿ ਜਿੱਥੇ ਮੇਰੀ ਮੌਤ ਹੋਵੇ ਉੱਥੇ ਹੀ ਦਫਨਾ ਦਿੱਤਾ ਜਾਵੇ ਤੇ ਇੰਵ ਲਗਦਾ ਹੈ, ਮੌਤ ਪੈਰਿਸ ਵਿੱਚ ਹੀ ਹੋਵੇਗੀ। ਮੇਰੇ ਜਨਾਜੇ ਨੂੰ ਜਿੰਨਾ ਹੋ ਸਕੇ ਸਾਦਾ ਤੇ ਸਸਤਾ ਰੱਖਣਾ। ਆਖ਼ੀਰ 23 ਅਕਤੂਬਰ 1893 ਨੂੰ ਮੌਤ ਤੇ ਜੀਵਨ ਨਾਲ਼ ਘੋਲ ਕਰਦਾ ਸ਼ੇਰਿ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਅਤੇ ਮਹਾਰਾਣੀ ਜਿੰਦ ਕੌਰ ਦਾ ਲਾਲ ਪੈਰਸ ਦੇ ਗਰੈਂਡ ਹੋਟਲ (Grand Hotel) ਵਿੱਚ ਚਲਾਣਾ ਕਰ ਗਿਆ। ਹੋਟਲ ਵਾਲਿਆਂ ਨੇ ਮਹਾਰਾਜੇ ਦੀ ਮੌਤ ਬਾਰੇ ਬਰਤਾਨਵੀ ਦੂਤ ਘਰ ਨੂੰ ਖ਼ਬਰ ਦੇ ਦਿੱਤੀ। ਦੂਤ ਘਰ ਵਾਲਿਆਂ ਨੇ ਮਹਾਰਾਣੀ ਵਿਕਟੋਰੀਆ ਨੂੰ ਸੂਚਿਤ ਕੀਤਾ। ਉਸ ਨੇ ਵਿਕਟਰ ਨੂੰ ਉਸ ਦੇ ਪਿਤਾ ਦੀ ਮੌਤ ਬਾਰੇ ਦੱਸਿਆ। ਵਿਕਟਰ, ਐਡਾ, ਫਰੈਡੀ....ਪੈਰਿਸ ਪਹੁੰਚ ਗਏ। ਮਹਾਰਾਜੇ ਦੇ ਸਰੀਰ ਕੋਲ ਫੁੱਲਾਂ ਦੇ ਗੁਲਦਸਤੇ, ਪੁਸ਼ਪ ਮਾਲਾਵਾਂ ਆਦਿ ਭੇਂਟ ਕੀਤੀਆਂ। ਭਾਵੇਂ ਮਹਾਰਾਜੇ ਨੇ ਕਿਹਾ ਸੀ ਕਿ ਜਿੱਥੇ ਮੇਰੀ ਮੌਤ ਹੋਵੇ ਮੈਨੂੰ ਉੱਥੇ ਹੀ ਦਫਨਾ ਦੇਣਾ ਪਰ ਉਨ੍ਹਾਂ ਦੇ ਵੱਡੇ ਪੁੱਤਰ ਨੇ ਕਿਹਾ, "ਪਿਤਾ ਜੀ ਨੂੰ , ਐਲਵੇਡੱਨ ਮਹਾਰਾਣੀ ਬੰਬਾ ਦੇ ਪਾਸ ਹੀ ਦਫਨਾਉਣਾ ਹੈ। ਦਲੀਪ ਸਿੰਘ ਦੀ ਮ੍ਰਿਤਕ ਦੇਹ ਨੂੰ ਪਹਿਲਾਂ ਕਿਸ਼ਤੀ ਵਿੱਚ ਟਿਕਾ ਪਾਣੀਆਂ ਤੋਂ ਪਾਰ ਕੀਤਾ ਅਤੇ ਫਿਰ ਰੇਲ ਗੱਡੀ ਰਾਹੀਂ ਥੈਟਫੋਰਡ ਲਿਜਾਇਆ ਗਿਆ। ਅੰਤਿਮ ਕਿਰਿਆ ਸਮੇਂ ਮਹਾਰਾਜੇ ਨੂੰ ਜਾਨਣ ਵਾਲ਼ੇ ਲੋਕ ਲੰਡਨ ਤੋਂ ਆਏ। ਪਰਵਾਰ ਦੇ ਮੈਂਬਰ, ਮਲਕਾ ਵਿਕਟੋਰੀਆ ਦੀ ਨੁਮਾਇੰਦਗੀ ਕਰਦੇ ਵੱਖ ਵੱਖ ਬੰਦੇ, ਪ੍ਰਿੰਸ ਆਫ਼ ਵੇਲਜ਼ (ਜੋ ਬਾਦਸ਼ਾਹ ਐਡਵਰਡ ਸੱਤਵਾਂ ਬਣਿਆਂ), ਫਰਾਂਸ ਦਾ ਵੱਡਾ ਵਜ਼ੀਰ ਆਦਿ ਮਹਾਰਾਜੇ ਨੂੰ ਅੰਤਿਮ ਵਿਦਾਇਗੀ ਕਹਿਣ ਆਏ। ਉਸ ਸਮੇਂ ਦਲੀਪ ਸਿੰਘ ਦਾ ਸਰੀਰ ਫੁੱਲਾਂ ਨਾਲ਼ ਲੱਦਿਆ ਹੋਇਆ ਸੀ। ਇੰਵ 29 ਅਕਤੂਬਰ 1893 ਨੂੰ ਐਲਵੇਡੱਨ ਮਹਿਲ ਦੇ ਨਜ਼ਦੀਕ ਵਾਲੇ ਕਬਰਸਤਾਨ ਵਿੱਚ ਮਹਾਰਾਜੇ ਨੂੰ ਦਫ਼ਨਾਇਆ ਗਿਆ।

ਦਾਸ ਵੀ 2006 ਵਿੱਚ ਆਪਣੀ ਪਤਨੀ ਸਮੇਤ ਵੀਰ ਗੁਰਦਰਸ਼ਨ ਸਿੰਘ ਸੇਖੋਂ ਨਾਲ਼ ਦਲੀਪ ਸਿੰਘ ਦੀ ਯਾਦਗਾਰ ਦੇਖਣ ਗਿਆ। ਇਸ ਗਿਰਜੇ ਦੇ ਕਬਰਸਤਾਨ

ਵਿੱਚ ਮਹਾਰਾਜਾ ਦਲੀਪ ਸਿੰਘ, ਮਹਾਰਾਣੀ ਬੰਬਾ ਮੂਲਰ ਅਤੇ ਛੋਟੇ ਪੁੱਤਰ ਐਡਵਰਡ ਦੀਆਂ, ਤਿੰਨ ਕਬਰਾਂ ਲਾਗੇ ਲਾਗੇ ਹਨ। ਕਿਸੇ ਨੇ ਇਨ੍ਹਾਂ ਤੇ ਕੁਝ ਦਿਨ ਪਹਿਲਾਂ ਫੁੱਲ ਚੜ੍ਹਾਏ ਹੋਏ ਸਨ। ਇਥੇ ਪਹੁੰਚ ਕੇ ਮਹਾਰਾਜੇ ਤੇ ਮਹਾਰਾਣੀ ਦੀ ਯਾਦ ਸਾਨੂੰ ਵੀ ਤਾਜ਼ਾ ਹੋ ਗਈ।

ਮਹਾਰਾਜੇ ਦੀ ਬੰਸ ਦਰਸਾਉਂਦੀ ਹੈ ਕਿ ਦਲੀਪ ਸਿੰਘ ਦੇ ਅੱਠ ਬੱਚੇ (3 ਬੇਟੇ 5 ਬੇਟੀਆਂ) ਸਨ ਪਰ ਹੈਰਾਨੀ ਦੀ ਗੱਲ ਜਾਂ ਰੱਬੀ ਭਾਣੇ ਅਨੁਸਾਰ ਅੱਗੋਂ ਕਿਸੇ ਦੇ ਵੀ ਔਲਾਦ ਨਹੀਂ ਹੋਈ। ਨਵਤੇਜ ਸਰਨਾ ਨੇ ਆਪਣੇ ਨਾਵਲ 'ਜਲਾਵਤਨੀ' ਦੀ ਅੰਤਿਕਾ ਵਿੱਚ ਲਿਖਿਆ ਹੈ, "ਸ਼ਾਇਦ ਇਹ ਵੀ ਧੁਰੋਂ ਲਿਖੀ ਹੋਈ ਸੀ ਜਾਂ ਇਸ ਵਿੱਚ ਵੀ ਕੋਈ ਸਾਮਰਾਜੀ ਹੱਥ ਸੀ। ਆਖਿਰਕਾਰ, ਇਹ ਗੱਲ ਜਾਣੀ-ਪਛਾਣੀ ਹੈ ਕਿ ਮਹਾਰਾਣੀ ਵਿਕਟੋਰੀਆ ਨੇ ਵਿਕਟਰ (ਦਲੀਪ ਸਿੰਘ ਦੇ ਵੱਡੇ ਪੁੱਤਰ ਦੀ ਮਹਾਰਾਣੀ) ਦੀ ਪਤਨੀ ਨੂੰ ਹੁਕਮ ਦਿੱਤਾ ਕਿ ਉਹ ਕਦੇ ਬੱਚੇ ਨਾ ਜਣੇ। ਸ਼ਾਇਦ ਸਾਡੇ ਪੰਜਾਬ ਨੂੰ ਜਲਾਵਤਨੇ ਮਹਾਰਾਜਾ ਦੀ ਸਿਰਫ ਯਾਦ ਹੀ ਨਸੀਬ ਹੋਣੀ ਸੀ"।

ਇਸ ਤਰ੍ਹਾਂ ਸ਼ੇਰਿ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਅਤੇ ਮਹਾਰਾਣੀ ਜਿੰਦਾਂ ਦੇ ਸਪੁੱਤਰ ਮਹਾਰਾਜਾ ਦਲੀਪ ਸਿੰਘ ਦੇ ਪਰਵਾਰ ਦਾ ਬੜਾ ਹੀ ਅਣੋਖਾ ਅਤੇ ਹਿਰਦੇਵੇਧਕ ਅੰਤ ਹੋਇਆ। ਪਰ ਪਰਵਾਰ ਦੇ ਕੀਤੇ ਮਹਾਨ ਕਾਰਨਾਮਿਆਂ ਸਦਕਾ ਅੱਜ ਵੀ ਹਰ ਪੰਜਾਬੀ ਦੇ ਮਨ ਅੰਦਰ ਉਨ੍ਹਾਂ ਦੀ ਯਾਦ ਤਾਜ਼ਾ ਹੈ ਅਤੇ ਉਨ੍ਹਾਂ ਦੇ ਨਾਂ ਰੋਸ਼ਨ ਮੁਨਾਰੇ ਵਾਂਗੂੰ ਚਮਕ ਰਹੇ ਹਨ। ਅੱਜ ਦੇ ਪਦਾਰਥਵਾਦੀ ਯੁੱਗ ਅੰਦਰ ਜਿੰਦਾਂ ਵਰਗੀਆਂ ਮਾਵਾਂ ਦੀ ਜ਼ਰੂਰਤ ਹੈ ਜਿਹੜੀਆਂ ਆਪਣੇ ਧੀਆਂ ਪੁੱਤਰਾਂ ਨੂੰ ਮਹਾਨ ਸਿੱਖੀ ਵਿਰਸੇ ਬਾਰੇ ਨਸੀਹਤ ਦੇਣ ਤਾਂਕਿ ਉਨ੍ਹਾਂ ਦਾ ਜੀਵਨ ਸਫ਼ਲ ਹੋ ਜਾਵੇ।

# ਅਧਿਆਇ 7

## ਸਾਰੰਸ਼

ਸਿੱਖੀ ਅੰਦਰ ਔਰਤ ਦਾ ਰੁਤਬਾ ਬੜਾ ਮਹਾਨ ਹੈ। ਕਿਸੇ ਵੀ ਸਮਾਜ ਦੀ ਵਡੱਤਣਤਾ ਮਾਪਣ ਦਾ ਸਭ ਤੋਂ ਸਹੀ ਪੈਮਾਨਾ ਸਿਆਣਿਆਂ ਨੇ ਔਰਤ ਨੂੰ ਗਿਣਿਆ ਹੈ। ਜੇ ਕੋਈ ਬੁਝਾਰਤ ਪਾ ਕੇ ਪੁੱਛੇ ਕਿ ਦੁਨੀਆਂ ਅੰਦਰ ਉਹ ਕਿਹੜੀ ਚੀਜ਼ ਹੈ, ਜਿਸ ਵਿੱਚ ਕਮਾਲ ਦੀਆਂ ਚੁੰਬਕੀ ਸ਼ਕਤੀਆਂ ਹਨ ਜੋ ਹਰ ਇੱਕ ਨੂੰ ਆਪਣੇ ਵੱਲ ਖਿੱਚ ਵੀ ਪਾਉਂਦੀ ਹੈ ਅਤੇ ਰੰਗ ਵਿੱਚ ਵੀ ਰੰਗ ਲੈਂਦੀ ਹੈ ਤਾਂ ਸਹਿਜੇ ਹੀ ਜਵਾਬ ਮਿਲੇਗਾ, ਔਰਤ। ਔਰਤ ਘਰ ਦੀ ਆਨ, ਸ਼ਾਨ ਅਤੇ ਜਾਨ ਹੁੰਦੀ ਹੈ। ਪਰ ਇਹ ਜ਼ਰੂਰੀ ਹੈ ਕਿ ਸਾਫ਼ ਭਾਂਡੇ ਦੀ ਤਰ੍ਹਾਂ ਉਸ ਦਾ ਹਿਰਦਾ ਸਾਫ਼, ਸਿਰੜੀ ਅਤੇ ਬਲਵਾਨ ਹੋਵੇ।

ਇਹ ਗਾਥਾ ਦਰਸਾਉਂਦੀ ਹੈ ਕਿ ਮਹਾਰਾਣੀ ਜਿੰਦ ਕੌਰ (ਜਿੰਦਾਂ) ਸਿੱਖ ਕੌਮ ਅੰਦਰ ਇੱਕ ਬਹੁਤ ਹੀ ਅਲੌਕਿਕ ਅਤੇ ਅਲਬੇਲੀ ਮੂਰਤ ਤੇ ਸੂਰਤ ਵਾਲੀ ਸਖਸ਼ੀਅਤ ਹੋਈ ਹੈ। ਇਸ ਨੇ ਆਪਣੇ ਅਮੋਲ, ਅਡੋਲ ਅਤੇ ਅਣਖ ਭਰੇ ਗੁਣਾਂ ਸਦਕਾ ਸਿੱਖ ਰਾਜ ਨੂੰ ਬਚਾਉਣ ਲਈ ਅਤੇ ਫਿਰੰਗੀ ਨੂੰ ਪੰਜਾਬ 'ਚੋਂ ਭਜਾਉਣ ਲਈ ਇਨਕਲਾਬੀ ਆਵਾਜ਼ ਬੁਲੰਦ ਕੀਤੀ ਤੇ ਦੁਖੜੇ ਸਹਾਰੇ ਪਰ ਗਦਾਰਾਂ ਨੇ ਇਸ ਦੀਆਂ ਇਛਾਵਾਂ 'ਤੇ ਪਾਣੀ ਫੇਰ ਦਿੱਤਾ।

ਅੰਗਰੇਜ਼ੀ ਹਕੂਮਤ ਜਿਸ ਦਾ ਉਸ ਸਮੇਂ ਤਕਰੀਬਨ ਸਾਰੀ ਦੁਨੀਆਂ 'ਤੇ ਰਾਜ ਸੀ ਅਤੇ ਆਪਣੇ ਆਪ ਨੂੰ ਬੜੀ ਸ਼ਕਤੀਸ਼ਾਲੀ ਕਹਾਉਂਦੀ ਸੀ। ਮਹਾਰਾਣੀ ਨੇ ਉਸ ਨੂੰ ਅੰਤਲੇ ਸਾਹਾਂ ਤੱਕ ਹੀ ਨਹੀਂ ਬਲਕਿ ਮੌਤ ਉਪਰੰਤ ਵੀ ਵਖ਼ਤ ਪਾਈ ਰੱਖਿਆ। ਇਸੇ ਕਰ ਕੇ ਲਾਰਡ ਡਲਹੌਜ਼ੀ ਵਰਗੇ ਮੰਨੇ-ਪਰਮੰਨੇ ਵਾਇਸਰਾਏ ਨੇ ਜਿੰਦਾਂ ਬਾਰੇ ਲਿਖਿਆ, " ਇਹ ਬੜੀ ਤਿੱਖੀ ਅਤੇ ਡੂੰਘੀ ਸੋਚ ਵਾਲੀ ਹੈ, ਇਸ ਨੂੰ ਪੰਜਾਬ 'ਚ ਰੱਖਣਾ ਅੰਗਰੇਜ਼ਾਂ ਲਈ ਖ਼ਤਰਨਾਕ ਹੋਵੇਗਾ"। ਡਿਊਕ ਆਫ਼ ਵਾਲਿੰਗਟਨ ਦੇ ਸ਼ਬਦ ਸਨ, "ਬਾਲਕ ਦਲੀਪ ਸਿੰਘ ਦੀ ਮਾਂ ਮਰਦਾਂ ਵਾਲ਼ੀ ਦਲੇਰੀ ਰਖਦੀ ਹੈ"।

ਮਹਾਰਾਣੀ ਦੀ ਚਮਤਕਾਰੀ ਸੋਚ ਬਾਰੇ ਲੇਡੀ ਲਾਗਨ ਨੇ ਵੀ ਲਿਖਿਆ ਕਿ ਮੇਰੇ ਸਾਮ੍ਹਣੇ ਜਿੰਦਾਂ ਉਹ ਔਰਤ ਸੀ ਜਿਹੜੀ ਕਦੇ ਸਿੱਖ ਰਾਜ ਦੀ ਆਤਮਾ ਗਿਣੀ ਜਾਂਦੀ ਸੀ। ਉਸ ਦੇ ਹੁਸਨ, ਸਿਆਣਪ, ਰਾਜਸੀ ਕਾਰਨਾਮਿਆਂ ਤੇ ਆਤਮਿਕ ਬਲ ਦੀਆਂ ਕਹਾਣੀਆਂ ਜਗਤ ਪ੍ਰਸਿੱਧ ਹਨ। ਉਸ ਨੇ ਸਾਡੀ ਸਾਲਾਂ ਬੱਧੀ ਦਲੀਪ ਨੂੰ ਦਿੱਤੀ ਸਿੱਖਿਆ 'ਤੇ ਪਲਾਂ ਵਿੱਚ ਹੂੰਝਾ ਫੇਰ ਦਿੱਤਾ। ਉਸ ਨੇ ਆਪਣੇ ਸਵੈਮਾਨ ਨੂੰ ਸਦਾ ਲਈ ਕਾਇਮ ਰੱਖਿਆ"।

ਹੈਨਰੀ ਲਾਰੰਸ ਜੋ ਜਿੰਦਾਂ ਦਾ ਪੱਕਾ ਵਿਰੋਧੀ ਸੀ ਨੇ ਵੀ ਇੱਕ ਬਿਆਨ 'ਚ ਆਖਿਆ ਕਿ ਮਹਾਰਾਣੀ ਇਸ ਮੁਲਕ (ਪੰਜਾਬ) ਵਿੱਚ ਸਾਡੀ ਨੀਤੀ ਦੀ ਵੱਡੀ ਦੁਸ਼ਮਣ ਹੈ ਅਤੇ ਬੜੇ ਦ੍ਰਿੜ ਇਰਾਦੇ ਵਾਲੀ ਹੈ। ਉਸ ਨੇ ਹਰ ਗੱਲੋਂ ਮੇਰਾ ਵਿਰੋਧ ਕੀਤਾ। ਪਰ ਦੁੱਖ ਦੀ ਗੱਲ ਇਹ ਹੈ ਕਿ ਸਾਡੇ ਹੀ ਕਈ ਇਤਿਹਾਸਕਾਰਾਂ ਨੇ ਮਹਾਰਾਣੀ ਨੂੰ ਬੇਸਮਝ, ਰਾਜਨੀਤੀ ਤੋਂ ਹੀਣੀ, ਗਲਤ ਫ਼ੈਸਲੇ ਲੈਣ ਵਾਲੀ ਅਤੇ ਅੱਖੜ ਜ਼ਨਾਨੀ ਬਿਆਨਿਆ ਹੈ। ਕਈਆਂ ਨੇ ਇਸ ਨੂੰ ਹਤਿਆਰੀ ਤੱਕ ਲਿਖ ਦਿੱਤਾ ਕਿ ਇਸ ਨੇ ਆਪਣੇ ਭਰਾ ਜਵਾਹਰ ਸਿੰਘ ਦੇ ਸਸਕਾਰ ਸਮੇਂ ਕੁਝ ਜ਼ਨਾਨੀਆਂ ਨੂੰ ਉਸ ਨਾਲ਼ ਸਤੀ ਹੋਣ ਲਈ ਜ਼ੋਰ ਪਾਇਆ। ਜੋ ਆਪਣੇ ਪਤੀ ਨਾਲ਼ ਸਤੀ ਨਹੀਂ ਹੋਈ ਉਹ ਦੂਜਿਆਂ 'ਤੇ ਐਸਾ ਦਬਾਅ ਕਿਵੇਂ ਪਾ ਸਕਦੀ ਹੈ? ਇਹ ਗੱਲ ਮਹਾਰਾਣੀ ਦੇ ਵਿਰੋਧੀ ਡੋਗਰਿਆਂ ਨੇ ਜਿਨ੍ਹਾਂ ਗਦਾਰੀ ਦਾ ਸਿਰਾ ਕਰ ਦਿੱਤਾ ਸੀ, ਫ਼ੈਲਾਈ। ਸੋਹਣ ਸਿੰਘ ਸੀਤਲ ਅਨੁਸਾਰ ਕਈ ਇਤਿਹਾਸਕਾਰ ਸ਼ਾਹ ਮੁਹੰਮਦ ਦਾ ਜੰਗਨਾਮਾ ਪੜ੍ਹ ਕੇ ਲਿਖੀ ਜਾਂਦੇ ਹਨ ਕਿ ਜਿੰਦਾਂ ਨੇ ਆਪਣੇ ਭਰਾ ਦਾ ਬਦਲਾ ਲੈਣ ਲਈ ਸਿੱਖ ਰਾਜ ਦਾ ਤਖ਼ਤਾ ਪਲਟਾਇਆ। ਅਖੇ ਮਹਾਰਾਣੀ ਨੇ ਬਾਰੂਦ ਦੀ ਥਾਂ ਫ਼ੌਜ ਨੂੰ ਸਰ੍ਹੋਂ ਭੇਜ ਦਿੱਤੀ। ਅਸਲ ਵਿੱਚ ਇਹ ਗਦਾਰ ਗੁਲਾਬ ਸਿੰਘ ਦੀ ਭੈੜੀ ਕਰਤੂਤ ਸੀ। ਉਸ ਸਮੇਂ ਦੇ ਤੇਜਾ ਸਿੰਘ, ਲਾਲ ਸਿੰਘ ਵਰਗੇ ਲੂਣ ਹਰਾਮੀਆਂ ਨੇ, ਜੋ ਸਿੱਖ ਫ਼ੌਜ ਦੇ ਮੁੱਖੀ ਸਨ, ਮਹਾਰਾਣੀ ਨੂੰ ਬਦਨਾਮ ਕਰਨ ਲਈ ਖ਼ਬਰਾਂ ਫ਼ੈਲਾਈਆਂ ਅਤੇ ਸੁਣ ਸੁਣਾ ਕੇ ਸ਼ਾਹ ਮੁਹੰਮਦ ਨੇ ਲਿਖ ਦਿੱਤਾ। ਪਿਆਰਾ ਸਿੰਘ ਪਦਮ ਵੀ ਲਿਖਦੇ ਹਨ ਕਿ ਇਹ ਸਭ ਡੋਗਰਿਆਂ ਦਾ ਪ੍ਰਾਪੇਗੰਡਾ ਸੀ। ਕੀ ਰਾਣੀ ਜਿੰਦਾਂ ਇਹ ਨਹੀਂ ਸੀ ਜਾਣਦੀ ਕਿ ਸਿੱਖ ਫ਼ੌਜ ਦੀ ਤਬਾਹੀ ਦਾ ਅਰਥ ਉਸ ਦੇ ਪੁੱਤਰ ਮਹਾਰਾਜਾ ਦਲੀਪ ਸਿੰਘ ਦੇ ਰਾਜ ਦੀ ਤਬਾਹੀ ਹੈ? ਤੇ ਉਸ ਦੀ ਆਪਣੀ ਤਬਾਹੀ ਹੈ? ਅੱਜ ਵੀ ਆਪਾਂ ਦੇਖ ਰਹੇ ਹਾਂ ਕਿ ਸਮੇਂ ਦੀਆਂ ਸਰਕਾਰਾਂ ਦੇ ਰਾਜਨੀਤਕ ਬੰਦੇ ਆਪਣੇ ਵਿਰੋਧੀਆਂ 'ਤੇ ਚਿੱਕੜ ਕਿਵੇਂ ਸੁੱਟਦੇ ਹਨ? ਵੱਖ ਵੱਖ ਸੰਚਾਰ ਸਾਧਨ ਵੀ ਸਰਕਾਰਾਂ ਦਾ ਹੀ ਪੱਖ ਪੂਰਦੇ ਹਨ ਕਿਉਂਕਿ ਉਨ੍ਹਾਂ ਦੇ ਸਿਰ 'ਤੇ ਹੀ ਪਲਦੇ ਤੇ ਚੱਲਦੇ ਹਨ।

ਪਰ ਜਿਨ੍ਹਾਂ ਲਿਖਾਰੀਆਂ ਦੇ ਅੰਦਰ ਕੌਮੀ ਪਿਆਰ ਹੈ, ਧਰਮ ਨਾਲ਼ ਸਾਂਝ ਹੈ ਅਤੇ ਅਸਲੀਅਤ 'ਤੇ ਪਹਿਰਾ ਦੇਣ ਵਾਲੇ ਹਨ ਉਨ੍ਹਾਂ ਨੇ ਮਹਾਰਾਣੀ ਦੀ ਸੋਚ, ਉਸ ਵੱਲੋਂ ਝੱਲੇ ਦੁਖੜੇ ਅਤੇ ਕੀਤੇ ਕਾਰਨਾਮਿਆਂ ਨੂੰ ਤੱਕ ਕੇ ਬਹੁਤ ਵਡਿਆਇਆ ਹੈ। ਨਵਤੇਜ ਸਰਨਾ ਲਿਖਦੇ ਹਨ ਕਿ ਜਿੰਦਾਂ ਦੀ ਆਵਾਜ਼ ਬੜੀ ਕੜਕਵੀਂ ਅਤੇ ਮੁਰਦੇ ਦਿਲਾਂ 'ਚ ਜਾਨ ਪਾਉਣ ਵਾਲ਼ੀ ਸੀ। ਉਸ ਦੀ ਸੋਚ ਬੜੀ ਆਦਰਸ਼ਕ ਅਤੇ ਆਕਰਸ਼ਕ ਸੀ। ਉਸ ਦੀਆਂ ਅੱਖਾਂ ਦੇ ਤੇਜ ਅਤੇ ਮੱਥੇ 'ਤੇ ਨੂਰ ਸਦਕਾ ਹਰ ਕੋਈ ਸਰਦਾਰ ਉਸ ਅੱਗੇ ਝੁਕਦਾ ਸੀ।

ਹਰਚੰਦ ਸਿੰਘ ਬਾਗੜੀ ਨੇ ਆਪਣੀ ਕਾਵਿ ਰਚਨਾ 'ਪੰਜਾਬ ਦੀ ਅਣਖ-ਮਹਾਰਾਣੀ ਜਿੰਦਾਂ' ਵਿੱਚ ਮਹਾਰਾਣੀ ਨੂੰ ਇੰਞ ਸਲਾਹਿਆ ਹੈ:

*ਮਹਾਰਾਣੀ ਸੀ ਧੰਨ ਲੋਕੋ,*
*ਦਲੇਰ ਬੱਚੀ ਉਹ ਅਣਖ ਪੰਜਾਬ ਦੀ ਸੀ।*
*ਸੂਝਵਾਨ, ਸਿਆਣੀ ਤੇ ਸਾਫ਼-ਸਾਊ,*
*ਦੂਰ-ਅੰਦੇਸ਼ ਉਹ ਬੇਹਿਸਾਬ ਦੀ ਸੀ।*
*ਰਣਜੀਤ ਸਿੰਘ ਦੀ ਮਹਿਬੂਬਾ ਤੇ ਮਹਾਰਾਣੀ,*
*ਟੋਟਾ ਚੰਨ ਦਾ ਪੱਤੀ ਗੁਲਾਬ ਦੀ ਸੀ।*
*ਹਰਚੰਦ ਸਿੰਘਾ ਹਨੇਰਿਆਂ ਸੰਘ ਜੂਝੀ,*
*ਉਹ ਤੇ ਬਣ ਕੇ ਕਿਰਨ ਮਤਾਬ ਦੀ ਸੀ।*

Professor Nicky Gurinder Kaur Singh, Colby College, Maine U.S. says, "Jindan was remarkable in how she discarded *Sati* and *Pardah* dominant at that time, and led the courts, had meeting with chief minister and armies.

ਭਾਵ ਪ੍ਰੋਫ਼ੈਸਰ ਨਿੱਕੀ ਗੁਰਿੰਦਰ ਕੌਰ ਸਿੰਘ ਜੋ ਯੂਨਾਈਟਡ ਸਟੇਟ ਮੈਨੀ ਦੇ ਕੋਲਬੀ ਕਾਲਜ ਵਿੱਚ ਪੜ੍ਹਾਉਂਦੀ ਹੈ ਨੇ ਆਖਿਆ, "ਜਿੰਦਾਂ ਬੜੀ ਅਲੌਕਿਕ ਸੀ ਜਿਸ ਨੇ ਸਤੀ ਅਤੇ ਪਰਦੇ ਦੀਆਂ ਰਸਮਾਂ ਜਿਹੜੀਆਂ ਉਨ੍ਹਾਂ ਦਿਨਾਂ ਵਿੱਚ ਪ੍ਰਚੱਲਤ ਸਨ ਨੂੰ ਪਛਾੜਿਆ। ਉਸ ਨੇ ਕਚਹਿਰੀ ਲਗਾਈ, ਚੀਫ਼ ਮਨਿਸਟਰ ਅਤੇ ਫ਼ੌਜਦਾਰਾਂ ਨਾਲ ਮੀਟਿੰਗਾਂ ਕਰ ਕੇ ਗਲਬਾਤ ਕੀਤੀ।

ਹਰਪ੍ਰੀਤ ਕੌਰ ਗਰੇਵਾਲ ਨੇ 4 ਅਕਤੂਬਰ 2015 ਨੂੰ 'ਗਾਰਡੀਅਨ' ਅਖਬਾਰ ਜੋ ਲੰਡਨ ਵਿੱਚ ਛਪਦਾ ਹੈ ਵਿੱਚ ਲੇਖ ਰਾਹੀਂ ਮਿਚਲ ਸਿੰਘ ਕੈਲੋਫੋਰਨੀਆਂ ਵੱਲੋਂ ਬਣਾਈ ਫਿਲਮ 'Rebel Queen-A Thorn in the Crown' (ਬਾਗੀ ਮਹਾਰਾਣੀ ਤਾਜ ਵਿੱਚ ਇੱਕ ਕੰਡਾ) ਸੰਬੰਧੀ ਜਾਣਕਾਰੀ ਦਿੱਤੀ। ਉਸ ਨੇ ਅੰਕਿਤ ਕੀਤਾ, "ਮਹਾਰਾਣੀ ਜਿੰਦਾਂ ਬੜੀ ਨਿਧੜਕ ਤੇ ਜਿਗਰੇ ਵਾਲੀ ਸੀ ਜਿਸ ਨੇ ਫਿਰੰਗੀ ਵਿਰੁੱਧ ਜੂਝ ਰਹੀਆਂ ਸਿੱਖ ਫ਼ੌਜਾਂ ਨੂੰ ਹੱਲਾ ਸ਼ੇਰੀ ਦਿੱਤੀ। ਉਸ ਦੀ ਦੁਖਾਂਤ ਭਰੀ ਕਹਾਣੀ ਨੌਜਵਾਨ ਇਸਤਰੀਆਂ ਵਿੱਚ ਨਵੀਂ ਰੂਹ ਭਰਨ ਵਾਲੀ ਅਤੇ ਜੀਵਨ ਸੇਧ ਦੇਣ ਵਾਲੀ ਹੈ। ਉਸ ਨੇ ਇਹ ਵੀ ਲਿਖਿਆ ਕਿ ਭਾਰਤ ਅੰਦਰ ਪੁਸਤਕਾਂ ਵਿੱਚ ਝਾਂਸੀ ਦੀ ਰਾਣੀ ਲਕਸ਼ਮੀ ਭਾਈ ਬਾਰੇ ਤਾਂ ਕਾਫੀ ਕੁਝ ਦਰਜ਼ ਹੈ ਪਰ ਮਹਾਰਾਣੀ ਜਿੰਦਾਂ ਨੂੰ ਪੂਰਨ ਤੌਰ 'ਤੇ ਅੱਖੋਂ ਪਰੋਖੇ ਕੀਤਾ ਗਿਆ ਹੈ। ਹਿੰਦੁਸਤਾਨ ਦੀ ਇਸ ਆਖਰੀ ਮਹਾਰਾਣੀ ਦਾ ਵਿਸ਼ਾਲ ਸਿੱਖ ਰਾਜ ਸਤਲੁਜ ਦੇ ਕਿਨਾਰਿਆਂ ਤੋਂ ਦੱਰਾ ਖੈਬਰ ਤੱਕ

ਫੈਲਿਆ ਹੋਇਆ ਸੀ।" ਇਹ ਫਿਲਮ ਸਭ ਤੋਂ ਪਹਿਲਾਂ ਨਿਊਯਾਰਕ ਦੇ ਅੰਤਰ ਰਾਸ਼ਟਰੀ ਫਿਲਮ ਉਤਸਵ ਵਿੱਚ ਦਿਖਾਈ ਗਈ ਸੀ। ਸਰਦਾਰ ਵਿੱਕੀ ਸਿੰਘ ਨੇ ਇਸ ਨੂੰ ਬਨਾਉਣ ਲਈ 25000 ਯੂ. ਐੱਸ.ਏ. ਡਾਲਰ (15,500 ਪੌਂਡ) ਦਿੱਤੇ ਸਨ। ਉਸ ਦੇ ਵੀ ਸ਼ਬਦ ਹਨ ਕਿ ਮਹਾਰਾਣੀ ਜਿੰਦਾਂ ਇਨਸਾਫ਼ ਖਾਤਰ ਅਤੇ ਸਿੱਖ ਰਾਜ ਦੀ ਬਹਾਲੀ ਦੇ ਘੋਲ਼ ਅੰਦਰ ਇੱਕ ਤੇਜੱਸਵੀ ਅਤੇ ਬਹਾਦਰੀ ਦਾ ਚਿੰਨ੍ਹ ਹੈ।

ਕ੍ਰਿਸਟੀ ਕੈਂਪਬੈਲ ਨੇ ਮਹਾਰਾਜਾ ਦਲੀਪ ਸਿੰਘ ਦੇ ਸੰਬੰਧ 'ਚ ਲਿਖੀ ਪੁਸਤਕ (Chirsty Compbell, Author of the Maharaja's Box -An Imperial ' Story of Conspiracy, Love and Guru's Prothecy) ਵਿੱਚ ਜਿੰਦਾਂ ਬਾਰੇ ਇੰਵ ਬਿਆਨਿਆ:

Jindan was one of the most remarkable character of 19th century history.... British regarded her as an serious obstackle to British rule in India. They launched a smear compaign to discredit her, painting her the Messalina of the Punjab, a seductress too rebellions to be controlled.

ਭਾਵ ਮਹਾਰਾਣੀ ਜਿੰਦਾਂ ਉਨੀਵੀਂ ਸਦੀ ਵਿੱਚ ਹਿੰਦੁਸਤਾਨ ਜਾਂ ਸਿੱਖ ਇਤਿਹਾਸ ਦੀ ਇੱਕ ਬਹੁਤ ਉੱਘੀ ਸਖ਼ਸ਼ੀਅਤ ਸੀ। ਬਰਤਾਨਵੀ ਸਰਕਾਰ ਹਿੰਦੁਸਤਾਨ ਅੰਦਰ ਚੱਲ ਰਹੇ ਆਪਣੇ ਰਾਜ ਭਾਗ ਲਈ ਇਸ ਨੂੰ ਵਿਸ਼ੇਸ਼ ਅੜਿਕਾ ਪਾਉਣ ਵਾਲੀ ਸਮਝਦੀ ਸੀ। ਇਸ ਲਈ ਉਸ ਨੇ ਇਸ ਨੂੰ ਬਦਨਾਮ ਕਰਨ ਦੀ ਮੁਹਿੰਮ ਆਰੰਭੀ। ਇਸ ਨੂੰ ਕਲੰਕਿਤ ਕਰਨ ਲਈ ਪੰਜਾਬ ਦੀ ਮਸੀਹਾ, ਛਲ-ਬਲ਼ ਵਾਲ਼ੀ, ਵਿਦਰੋਹੀ ਗਰਦਾਨਿਆਂ ਅਤੇ ਬਰਤਾਨੀਆਂ ਸਰਕਾਰ ਨੇ ਇਸ ਨੂੰ ਨੱਥ ਪਾ ਕੇ ਰੱਖਣ ਲਈ ਆਖਿਆ।

ਪੀਟਰ ਬੈਂਸ ਨੇ 2009 ਵਿੱਚ ਮਹਾਰਾਜਾ ਦਲੀਪ ਸਿੰਘ ਸੰਬੰਧੀ ਕਿਤਾਬ, "Sovereign, Squire and Rebel: Maharaja Daleep Singh and the Heirs of a Lost Kingdom" "Jindan was a thorn in the side of the East India Company would be an under statement. She had kept the British at bay for decades. Moreover, she was instrumental in organising Sikh resistance to the British in first and second Anglo-Sikh wars. A frail looking women, who was nearly blind, was no longer a force to be reckoned. But she reminded her son of who he was and where his kingdom really lay."

ਭਾਵ ਜਿੰਦਾਂ ਪ੍ਰਤੀ ਕੇਵਲ ਇਹ ਕਹਿ ਦੇਣਾ ਕਿ ਉਹ ਈਸਟ ਇੰਡੀਆ ਕੰਪਨੀ ਲਈ ਇੱਕ ਕੰਡੇ ਦੀ ਨਿਆਂਈ ਸੀ, ਬਿਆਨ ਪੂਰਾ ਢੁੱਕਵਾਂ ਨਹੀਂ। ਉਸ ਨੇ ਤਾਂ ਫਿਰੰਗੀ ਨੂੰ ਕਈ ਦਹਾਕੇ ਘਬਰਾਹਟ 'ਚ ਪਾਈ ਰੱਖਿਆ। ਉਸ ਨੇ ਪਹਿਲੀ ਅਤੇ ਦੂਜੀ ਐਂਗਲੋ-ਸਿੱਖ ਜੰਗ ਵਿੱਚ ਅੰਗਰੇਜ਼ਾਂ ਨੂੰ ਪਛਾੜਨ ਲਈ ਸਿੱਖ ਫ਼ੌਜੀਆਂ ਨੂੰ ਜੱਥੇਬੰਦ ਕਰ ਕੇ ਇੱਕ ਤਕੜੇ ਸਹਾਇਕ ਵਜੋਂ ਰੋਲ ਨਿਭਾਇਆ। ਆਖੀਰ 'ਚ ਭਾਵੇਂ ਉਹ ਸਰੀਰਕ ਤੌਰ ਤੇ ਕਮਜ਼ੋਰ ਹੋ ਗਈ ਸੀ ਅਤੇ ਅੱਖਾਂ ਤੋਂ ਤਕਰੀਬਨ ਅੰਨ੍ਹੀ ਸੀ ਤੇ ਕੁਝ ਕਰਨ ਤੋਂ ਅਸਮਰੱਥ ਸੀ ਪਰ ਉਸ ਨੇ ਆਪਣੇ ਪੁੱਤਰ ਨੂੰ ਯਾਦ ਕਰਵਾ ਦਿੱਤਾ ਕਿ ਉਹ ਕੀ ਸੀ? ਅਤੇ ਉਸਦਾ ਅਸਲ ਰਾਜ-ਭਾਗ ਕਿੱਥੇ ਹੈ?

Furthermore Jindan had an iconic status. She was the last one to stand upto the British. She is the first Sikh lady whose film is made in the United Kingdom.

ਹੋਰ ਤਾਂ ਹੋਰ ਜਿੰਦਾਂ ਦਾ ਮਿਆਰ ਬਹੁਤ ਉਚਕੋਟੀ ਦਾ ਸੀ। ਉਹ ਆਖਰੀ ਦਮ ਤੱਕ ਅੰਗਰੇਜ਼ਾਂ ਦੇ ਵਿਰੁੱਧ ਲੜੀ। ਬਰਤਾਨੀਆਂ ਵਿੱਚ ਉਹ ਪਹਿਲੀ ਸਿੱਖ ਇਸਤਰੀ ਹੈ ਜਿਸ ਉੱਪਰ ਫ਼ਿਲਮ ਬਣਾਈ ਗਈ ਹੈ।

ਸੋ ਮਹਾਰਾਣੀ ਜਿੰਦ ਕੌਰ (ਜਿੰਦਾਂ) ਸਿੱਖ ਕੌਮ ਦੀ ਮਹਾਨ ਨਾਇਕਾ ਸੀ। ਉਸ ਦੇ ਹਿਰਦੇ ਅੰਦਰ ਕੌਮ ਪ੍ਰਸਤੀ ਤੇ ਦੇਸ਼ ਭਗਤੀ ਭਰੀ ਹੋਈ ਸੀ। ਪੰਜਾਬ ਦੀ ਧਰਤੀ ਅਤੇ ਸਮੂਹ ਪੰਜਾਬੀਆਂ ਪ੍ਰਤੀ ਉਹ ਅਥਾਹ ਸ਼ਰਧਾ, ਪਿਆਰ ਅਤੇ ਖਿੱਚ ਰੱਖਦੀ ਸੀ। ਮਹਾਰਾਣੀ ਬਹੁਤ ਰੂਪਵੰਤ, ਗੁਣਵੰਤ ਅੱਤੇ ਸਤਵੰਤ ਹੋਣ ਕਰ ਕੇ ਸ਼ੇਰਿ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਆਪਣੀ 'ਮਹਾਰਾਣੀ' ਦਾ ਖ਼ਿਤਾਬ ਦਿੱਤਾ। ਉਸ ਨੇ ਆਪਣੇ ਜੀਵਨ ਅੰਦਰ ਅੱਤ ਦੇ ਦੁੱਖੜੇ ਝਲਦਿਆਂ ਬੜੀ ਸੁਘੜਤਾ, ਸਿਦਕ ਅਤੇ ਸਾਹਸ ਨਾਲ਼ ਸਭ ਜ਼ਿੰਮੇਵਾਰੀਆਂ ਨਿਭਾਈਆਂ। ਮਹਾਰਾਜੇ ਦੀ ਮੌਤ ਪਿੱਛੋਂ ਜਿੰਦਾਂ ਦਾ ਜੀਵਨ ਭਾਵੇਂ ਬੜੀਆਂ ਮੁਸ਼ਕਲਾਂ, ਝਗੜਿਆਂ ਤੇ ਬਖੇੜਿਆਂ ਨਾਲ਼ ਘਿਰ ਗਿਆ ਪਰ ਉਸ ਨੇ ਕੋਈ ਪਰਵਾਹ ਨਾ ਕੀਤੀ। ਉਹ ਸ਼ੇਰਨੀ ਰੂਪ ਹੋ ਫਿਰੰਗੀ ਦੇ ਸਾਹਮਣੇ ਖੜ੍ਹੀ ਤੇ ਅੜੀ। ਅੰਗਰੇਜ਼ਾਂ ਨੇ ਭਾਵੇਂ ਉਸ ਨੂੰ ਨੰਨ੍ਹੇ ਜਿਹੇ ਦਲੀਪ ਸਿੰਘ ਤੋਂ ਵੱਖ ਕਰ ਦਿੱਤਾ, ਦੇਸ਼ ਨਿਕਾਲਾ ਦੇ ਦਿੱਤਾ ਅਤੇ ਉਸ ਦੀ ਹੇਠੀ ਕਰਨ ਲਈ ਅੱਡੀ ਚੋਟੀ ਦਾ ਜ਼ੋਰ ਲਾਇਆ ਪਰ ਉਸ ਨੇ ਈਨ ਨਾ ਮੰਨੀ। ਜਿੰਦਾਂ ਦੇ ਬੋਲ ਬੜੇ ਗਹਿਰੇ, ਪਿਆਰੇ, ਨਿਆਰੇ ਅਤੇ ਚਮਤਕਾਰੀ ਸਨ। ਐਸੇ ਬੋਲਾਂ ਦੀ ਆਕਰਸ਼ਣ ਸ਼ਕਤੀ ਕਾਰਨ ਹੀ ਉਸ ਦੇ ਸਪੂਤ ਮਹਾਰਾਜਾ ਦਲੀਪ ਸਿੰਘ ਨੇ ਈਸਾਈ ਮੱਤ ਤਿਆਗ ਕੇ ਦੁਬਾਰਾ ਸਿੱਖੀ ਧਾਰਨ ਕਰ ਲਈ ਅਤੇ ਅੰਮ੍ਰਿਤਪਾਨ ਕਰ ਕੇ ਸਿੰਘ ਸਜ ਗਿਆ। ਮਹਾਰਾਣੀ ਦੀ ਦੁਖਾਂਤ ਭਰੀ ਜੀਵਨ ਗਾਥਾ ਬਹੁਤ ਹੀ

ਪ੍ਰੇਰਨਾ ਸ੍ਰੋਤ ਹੈ ਅਤੇ ਇਤਿਹਾਸ ਅੰਦਰ ਇੱਕ ਚਾਨਣ ਮੁਨਾਰਾ ਹੈ। ਇਹ ਗੱਲ ਲਿਖਣ ਵਿੱਚ ਵੀ ਕੋਈ ਅਤਕਥਨੀ ਨਹੀਂ ਹੋਵੇਗੀ ਕਿ ਮਹਾਰਾਣੀ ਜਿੰਦ ਕੌਰ ਨੇ ਭਾਰਤ ਦੀ ਆਜ਼ਾਦੀ ਲਈ ਚੋਖਾ ਰੋਲ ਅਦਾ ਕੀਤਾ। ਉਸ ਦੇ ਇਨ੍ਹਾਂ ਮਹਾਨ ਗੁਣਾਂ ਅਤੇ ਘਾਲ਼ੀ ਸਖਤ ਘਾਲਣਾ ਕਾਰਨ ਸਿੱਖ ਸਟੇਜਾਂ 'ਤੇ ਜਿੰਦਾਂ ਦੇ ਸੋਹਲੇ ਗਾਏ ਜਾਂਦੇ ਹਨ ਅਤੇ ਗਦਾਰਾਂ ਨੂੰ ਫਿਟਕਾਰਾਂ ਪਾਈਆਂ ਜਾਂਦੀਆਂ ਹਨ। ਦੁੱਖ ਦੀ ਗੱਲ ਇਹ ਹੈ ਕਿ ਪੰਥਕ ਲੀਡਰਾਂ ਅਤੇ ਪੰਜਾਬ ਦੀਆਂ ਸਰਕਾਰਾਂ ਨੇ ਮਹਾਰਾਣੀ ਨੂੰ ਉਸ ਦਾ ਬਣਦਾ ਮਾਣ ਤੇ ਸਤਿਕਾਰ ਨਹੀਂ ਦਿੱਤਾ।

ਬਰਤਾਨੀਆਂ ਦੀ ਅੰਗਰੇਜ਼ੀ ਹਕੂਮਤ ਨੇ ਸੇਰਿ-ਏ-ਪੰਜਾਬ ਦੀ ਮਹਾਰਾਣੀ ਨੂੰ ਜਿਸ ਤਰ੍ਹਾਂ ਖੱਜਲ-ਖੁਆਰ ਤੇ ਜ਼ਲੀਲ ਕੀਤਾ, ਉਸ ਨੂੰ ਜੇਲ੍ਹੀਂ ਸੁੱਟਿਆ, ਪੁੱਤਰ ਤੋਂ ਵੱਖ ਕੀਤਾ, ਦੇਸ਼ ਨਿਕਾਲਾ ਦਿੱਤਾ ਅਤੇ ਉਸ ਨਾਲ ਬਦਸਲੂਕੀ ਕੀਤੀ ਬੜੀ ਹੀ ਹਿਰਦੇਵੇਦਕ ਘਟਨਾ ਹੈ। ਇਸ ਤੋਂ ਇਲਾਵਾ ਉਸ ਦੇ ਪੁੱਤਰ ਮਹਾਰਾਜਾ ਦਲੀਪ ਸਿੰਘ ਨੂੰ ਉਸ ਦੀ ਮਾਤ-ਭੂਮੀ, ਮਾਂ-ਬੋਲੀ ਅਤੇ ਮਾਂ ਤੋਂ ਪਰੇ ਕਰ ਕੇ ਵਿੱਦਿਆ ਤੋਂ ਹੀਣਾ, ਧਰਮ ਤਬਦੀਲ ਕਰਕੇ ਅਤੇ ਜੱਦੀ ਜਾਇਦਾਦ ਹੜੱਪ ਕੇ ਕੱਖਾਂ ਤੋਂ ਹੌਲਾ ਕਰ ਦਿੱਤਾ, ਬੜੀ ਵੱਡੀ ਬੇਇਨਸਾਫ਼ ਵਾਲੀ ਬਾਤ ਹੈ। ਹੈਰਾਨੀ ਇਸ ਗੱਲ ਦੀ ਵੀ ਹੈ ਕਿ ਉਸ ਦੇ ਅੱਠ ਬੱਚਿਆਂ ਵਿੱਚੋਂ ਕਿਸੇ ਦੇ ਵੀ ਅੱਗੇ ਔਲਾਦ ਨਾ ਹੋਣਾ ਸ਼ੈਤਾਨੀ ਭਰੀ ਕਾਰਵਾਈ ਜਾਪਦੀ ਹੈ। ਇਹ ਇਸ ਲਈ ਕਿ ਉਸ ਦੀ ਵੰਸ਼ ਦਾ ਕੋਈ ਜੀਅ ਕਾਨੂੰਨੀ ਕਾਰਵਾਈ ਕਰਕੇ ਲੁੱਟੇ ਖਜ਼ਾਨੇ ਦੀ ਮੰਗ ਨਾ ਕਰ ਸਕੇ।

ਮਹਾਰਾਜਾ ਰਣਜੀਤ ਸਿੰਘ ਦਾ ਰਾਜ ਕਿਉਂਕਿ 'ਸਿੱਖ ਰਾਜ' ਸੀ। ਇਸ ਲਈ ਉਸ ਦੇ ਰਾਜ ਦੀ ਸਮੂਹ ਸੰਪਤੀ ਸਿੱਖ ਕੌਮ ਦੀ ਸੀ। ਸੋ ਅੱਜ ਸਿੱਖ ਕੌਮ ਦਾ ਫਰਜ਼ ਬਣਦਾ ਹੈ ਕਿ ਉਹ ਇਕੱਤਰ ਹੋ ਕੇ ਦੁਨੀਆਂ ਦੀ ਵੱਡੀ ਅਦਾਲਤ ਜਾਂ ਬਰਤਾਨਵੀ ਪਾਰਲੀਮੈਂਟ ਤੋਂ ਮਹਾਰਾਣੀ ਅਤੇ ਮਹਾਰਾਜੇ ਨਾਲ ਕੀਤੇ ਅਣਮਨੁੱਖੀ ਸਲੂਕ ਬਾਰੇ ਮੁਆਫ਼ੀ ਮੰਗਾਏ। ਜਿਸ ਤਰ੍ਹਾਂ ਕੀਨੀਆਂ ਦੇ ਲੋਕਾਂ ਨੇ ਕਨੂੰਨੀ ਲੜਾਈ ਲੜ ਕੇ ਬਰਤਾਨੀਆਂ ਸਰਕਾਰ ਤੋਂ 1950 ਦੇ ਮਾਉ ਮਾਉ ਅੰਦੋਲਨ (Mao Mao Rebellion) ਜਿਸ ਵਿੱਚ ਪਰਜਾ 'ਤੇ ਭਾਰੀ ਤਸ਼ੱਦਦ ਕੀਤਾ ਗਿਆ ਸੀ ਦੀ ਮੁਆਫੀ 2014 ਵਿੱਚ ਮੰਗਾਈ ਅਤੇ ਹੋਏ ਨੁਕਸਾਨ ਦਾ ਮੁਆਵਜ਼ਾ ਲਿਆ। ਇਸੇ ਤਰ੍ਹਾਂ ਕੈਨੇਡਾ ਦੀ ਸਰਕਾਰ ਨੇ ਕਾਮਾਗਾਟਾ ਮਾਰੂ ਦੀ ਦਰਦਨਾਕ ਘਟਨਾ ਜੋ 23 ਮਈ 1914 ਨੂੰ ਵਾਪਰੀ ਸੀ ਦੀ ਮੁਆਫ਼ੀ ਪਾਰਲੀਮੈਂਟ ਵਿੱਚ 18 ਮਈ 2016 ਨੂੰ ਮੰਗੀ।

ਦੁਨੀਆਂ ਦਾ ਪ੍ਰਸਿੱਧ ਕੋਹਿਨੂਰ ਹੀਰਾ ਜੋ ਨਾਬਾਲਗ ਦਲੀਪ ਸਿੰਘ ਤੋਂ ਉਸ ਸਮੇਂ ਦੀ ਮਲਕਾ ਨੇ ਸ਼ੈਤਾਨੀ ਨਾਲ ਮਹਾਰਾਜੇ ਨੂੰ ਵਰਗਲਾ ਕੇ ਆਪਣੇ ਕਬਜੇ ਵਿੱਚ ਕਰ ਲਿਆ ਸੀ ਸਿੱਖ ਕੌਮ ਨੂੰ ਵਾਪਸ ਕਰ ਦੇਣਾ ਚਾਹੀਦਾ ਹੈ। ਉਸ ਹੀਰੇ ਨੂੰ ਸਿੱਖਾਂ

ਦੇ ਮਹਾਨ ਅਤੇ ਪਵਿੱਤਰ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੇ ਤੋਸ਼ੇਖਾਨੇ ਵਿੱਚ ਸੁਸ਼ੋਭਤ ਕਰ ਦੇਣਾ ਚਾਹੀਦਾ ਹੈ ਜੇਕਰ ਅੰਗਰੇਜ਼ ਕੌਮ ਆਪਣੇ ਆਪ ਨੂੰ ਸੱਚੀ ਸੁੱਚੀ ਅਤੇ ਇਨਸਾਫ ਪਸੰਦ ਅਖਵਾਉਂਦੀ ਹੈ। ਇੰਞ ਮਹਾਰਾਣੀ ਦੀ ਵਿੱਛੜੀ ਰੂਹ ਨੂੰ ਭਾਰੀ ਸਕੂਨ ਮਿਲੇਗਾ।

*ਇਹ ਹੈ ਜਿੰਦਾਂ ਮਹਾਰਾਣੀ ਦੀ ਦਰਦ ਭਰੀ ਅਮਰ ਗਾਥਾ।*
*ਜਿਸ ਨੂੰ ਪੜ੍ਹ ਸੁਣ ਝੁਕ ਜਾਂਦਾ ਹਰ ਪ੍ਰਾਣੀ ਦਾ ਮਾਥਾ।*

## ਬੰਸਾਵਲੀ
## ਸ਼ੇਰਿ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ




ਸਰੋਤ ਜਲਾਵਤਨੀ, ਨਵਤੇਜ ਸਿੰਘ ਅਤੇ ਆਖਰੀ ਲਮਹੇ ਦੀ ਦਾਸਤਾਨ ਅਮਰਿੰਦਰ ਸਿੰਘ)

# ਪੁਸਤਕ ਪਰਮਾਣ


ਗੰਡਾ ਸਿੰਘ (1989) ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜਾ। ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਹਰਚੰਦ ਸਿੰਘ ਬਾਗੜੀ (2012) ਪੰਜਾਬ ਦੀ ਅਣਖ ਮਹਾਰਾਣੀ ਜਿੰਦਾਂ । ਪ੍ਰਕਾਸ਼ਕ ਤਰਲੋਚਨ ਪਬਲਿਸ਼ਰਜ਼, ਚੰਡੀਗੜ੍ਹ ਸੈਕਟਰ 15-3236)

ਸੋਹਣ ਸਿੰਘ ਸੀਤਲ (2013) ਮਹਾਰਾਣੀ ਜਿੰਦਾਂ। ਪ੍ਰਕਾਸ਼ਕ ਲਾਹੌਰ ਬੁੱਕ ਸ਼ਾਪ , ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ।

ਸੋਹਣ ਸਿੰਘ ਸੀਤਲ (1999) ਦੁਖੀਏ ਮਾਂ-ਪੁੱਤ।ਪ੍ਰਕਾਸ਼ਕ ਲਾਹੌਰ ਬੁੱਕ ਸ਼ਾਪ , ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ।

ਸੋਹਣ ਸਿੰਘ ਸੀਤਲ (1931) ਮਹਾਰਾਜਾ ਦਲੀਪ ਸਿੰਘ, ਸੀਤਲ ਪੁਸਤਕ ਭੰਡਾਰ, ਸੀਤਲ ਭਵਨ, ਮਾਡਲ ਗਰਾਮ, ਲੁਧਿਆਣਾ।

ਨਵਤੇਜ ਸਰਨਾ (2012) ਜਲਾਵਤਨੀ।ਪ੍ਰਕਾਸ਼ਕ ਪੰਜਾਬੀ ਭਵਨ, ਲੁਧਿਆਣਾ।

ਤ੍ਰਿਲੋਕ ਸਿੰਘ ਤੁਫਾਨ (2005) ਜਲਾਵਤਨ ਮਹਾਰਾਜਾ ਦਲੀਪ ਸਿੰਘ। ਪ੍ਰਕਾਸ਼ਕ ਖ਼ਾਲਸਾ ਸਾਹਿਤ ਸਦਨ।

ਮੁਹੰਮਦ ਲਤੀਫ (1994) ਪੰਜਾਬ ਦਾ ਇਤਿਹਾਸ 2, ਅਨੁਵਾਦਕ ਗੁਰਮੁਖ ਸਿੰਘ, ਪ੍ਰਕਾਸ਼ਕ ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।

ਹੀਰਾ ਸਿੰਘ ਦਰਦ (1975) ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ। ਪ੍ਰਕਾਸ਼ਕ ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੀ ਅੰਮ੍ਰਿਤਸਰ।

ਕਿਰਪਾਲ ਸਿੰਘ ਬਡੂੰਗਰ (2015) ਪੰਜਾਬ ਦੀ ਜਿੰਦਾ-ਦਿਲ ਮਹਾਰਾਣੀ ਜਿੰਦ ਕੌਰ। ਮਾਸਿਕ ਗੁਰਮਤਿ ਪ੍ਰਕਾਸ਼ ਜਿਲਦ 59 ਅੰਕ 5 ਅਤੇ 6 ਪੰਨਾ 49-55 ਤੇ 98-107. ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਸਿਮਰਨ ਕੌਰ (1996) ਜਿੰਦ ਕੌਰ। ਮਹਾਰਾਣੀ ਜਿੰਦਾਂ, ਪ੍ਰਮੁੱਖ ਸਖਸ਼ੀਅਤਾਂ, ਸੰਪਾਦਕ ਰੂਪ ਸਿੰਘ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਪੰਨਾ 180-183

ਪਿਆਰਾ ਸਿੰਘ ਪਦਮ (1990) ਸੰਖੇਪ ਸਿੱਖ ਇਤਿਹਾਸ (1469-1989), ਪ੍ਰਕਾਸ਼ਕ ਕਲਮ ਮੰਦਿਰ ਲੋਯਰ ਮਾਲ, ਪਟਿਆਲਾ।

ਸ਼ਾਹ ਮੁਹੰਮਦ (2005) ਜੰਗਨਾਮਾ ਹਿੰਦ-ਪੰਜਾਬ ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ। ਐਡੀਟਰਜ਼-ਸ਼ਾਹ ਚਮਨ ਤੇ ਗੁਰਇਕਬਾਲ ਸਿੰਘ।

ਅਮਰਿੰਦਰ ਸਿੰਘ (2010) ਆਖਰੀ ਲਮਹੇ ਦੀ ਦਾਸਤਾਨ, ਲਾਹੌਰ ਦਰਬਾਰ ਦਾ ਚੜ੍ਹਦਾ ਤੇ ਡੁੱਬਦਾ ਸੂਰਜ, ਲਾਹੌਰ ਬੁਕਸ 2, ਲਾਜਪਤ ਰਾਏ ਮਾਰਕਿਟ, ਲੁਧਿਆਣਾ।

Suri Sohan Lal (1858-59). Umdat-ut. Twarikh

Bell Evans (1882). The Annexation of the Punjab and Maharaja Duleep Singh, London.

Khushwant Singh (1966). A History of the Sikhs. Vol II, Princeton.

Gill Avtar Singh (1983). Lahore Darbar and Rani Jindan, Ludhiana.

Smyth, G. Carnnichoel (1970). A History of the Reiging Family of Duleep Singh (Reprint 1970).

Ganda Singh ed. (1977). History of the Freedom Movement of the Punjab (Maharaja Duleep Singh).

Harbans Singh (1996). The Encyclopedia of Sikhs Vol. II (EL-I) Punjabi University, Patiala.

Hasrat, B.J. (2015). Jind Kaur Maharani, The Encylopedia of Sikhism, Punjabi University, Patiala.

Cunnigam, J.D. (1997). History of the Sikhs.

Bansal Boby Singh (2010). The Lions's Firanghis Europeans at the Court of Lahore. Caronet House, London.

Christy Compbell ( ). The Maharaja's Box: In Imperial Story. I love and Gurus Prothecy.

Peter Bance (2009) Sovereign, Squre and Rebel: Maharaja Duleep Singh and the Heirs of Lost Kingdom.

Anita Anand (2015) Sophia : Princess Suffragette Revolutionary.

Grewal, Harpreet Kaur (2010) Rebel Queen: A Thorn in the Crown. The Guardian, 31 December 2010.